ੴ ਸਤਿਗੁਰ ਪ੍ਰਸਾਦਿ॥
ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼


(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਭਾਦੋਂ-ਅੱਸੂ, ਨਾਨਕਸ਼ਾਹੀ ੫੪੦ ਸਤੰਬਰ 2008

ਜਿਲਦ ੫੨ ਅੰਕ ੬



*ਸੰਪਾਦਕ*
ਸਿਮਰਜੀਤ ਸਿੰਘ
*ਐਮ.ਏ., ਐਮ.ਐਮ.ਸੀ.*

*ਸਹਾਇਕ ਸੰਪਾਦਕ*
ਸੁਰਿੰਦਰ ਸਿੰਘ ਨਿਮਾਣਾ
*ਐਮ.ਏ.,ਬੀ.ਐਡ.*


## ਚੰਦਾ

| | |
|---|---|
| ਸਾਲਾਨਾ (ਦੇਸ਼) | ੨੦ ਰੁਪਏ |
| ਲਾਈਫ਼ (ਦੇਸ਼) | ੨੦੦ ਰੁਪਏ |
| ਸਾਲਾਨਾ ਵਿਦੇਸ਼ | ੫੦੦ ਰੁਪਏ |
| ਲਾਈਫ਼ ਵਿਦੇਸ਼ | ੫੦੦੦ ਰੁਪਏ |
| ਪ੍ਰਤੀ ਕਾਪੀ | ੨ ਰੁਪਏ |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਅੰਮ੍ਰਿਤਸਰ-੧੪੩੦੦੬

Secretary
Dharam Parchar Committee
(S.G.P.C.)
Amritsar-143006

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net e-mail : info@sgpc.net


**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਜਾਂ ਮੋ: 98148-98001 'ਤੇ ਸੰਪਰਕ ਕਰੋ ਜੀ।**


Approved for School Libraries by the Director of Public Instructions Punjab
Vide Circular No. 4580-2/25-58-B-49154 Dated Oct. 1958

## ਤਤਕਰਾ



## ਅੱਸੂ ਮਹੀਨੇ ਦੇ ਗੁਰਪੁਰਬ ਅਤੇ ਇਤਿਹਾਸਕ ਦਿਹਾੜੇ

| | | |
|---|---|---|
| * ਗੁਰਗੱਦੀ ਸ੍ਰੀ ਗੁਰੂ ਰਾਮਦਾਸ ਜੀ | ੨ ਅੱਸੂ | ੧੬ ਸਤੰਬਰ |
| * ਜੋਤੀ-ਜੋਤਿ ਸ੍ਰੀ ਗੁਰੂ ਅਮਰਦਾਸ ਜੀ | ੨ ਅੱਸੂ | ੧੬ ਸਤੰਬਰ |
| * ਗੁਰਗੱਦੀ ਸ੍ਰੀ ਗੁਰੂ ਅਰਜਨ ਦੇਵ ਜੀ | ੨ ਅੱਸੂ | ੧੬ ਸਤੰਬਰ |
| * ਜੋਤੀ-ਜੋਤਿ ਸ੍ਰੀ ਗੁਰੂ ਰਾਮਦਾਸ ਜੀ | ੨ ਅੱਸੂ | ੧੬ ਸਤੰਬਰ |
| * ਗੁਰਗੱਦੀ ਸ੍ਰੀ ਗੁਰੂ ਅੰਗਦ ਦੇਵ ਜੀ | ੪ ਅੱਸੂ | ੧੮ ਸਤੰਬਰ |
| * ਜੋਤੀ-ਜੋਤਿ ਸ੍ਰੀ ਗੁਰੂ ਨਾਨਕ ਦੇਵ ਜੀ | ੮ ਅੱਸੂ | ੧੨ ਸਤੰਬਰ |
| * ਬਰਸੀ ਬਾਬਾ ਬੁੱਢਾ ਜੀ (ਰਮਦਾਸ) | ੧੫ ਅੱਸੂ | ੨੯ ਸਤੰਬਰ |
| * ਜੋੜ ਮੇਲਾ ਬੀੜ ਬਾਬਾ ਬੁੱਢਾ ਜੀ (ਠੱਠਾ) | ੨੧ ਅੱਸੂ | ੫ ਅਕਤੂਬਰ |
| * ਪ੍ਰਕਾਸ਼ ਸ੍ਰੀ ਗੁਰੂ ਰਾਮਦਾਸ ਜੀ | ੨੫ ਅੱਸੂ | ੯ ਅਕਤੂਬਰ |
| * ਸ਼ਹੀਦੀ ਭਾਈ ਸੁਖਦੇਵ ਸਿੰਘ ਸੁੱਖਾ, ਭਾਈ ਹਰਜਿੰਦਰ ਸਿੰਘ ਜਿੰਦਾ | ੨੫ ਅੱਸੂ | ੯ ਅਕਤੂਬਰ |
| * ਦਰਬਾਰ ਖ਼ਾਲਸਾ (ਦੁਸਹਿਰਾ) | ੨੫ ਅੱਸੂ | ੯ ਅਕਤੂਬਰ |

# ਗੁਰਬਾਣੀ ਵਿਚਾਰ

*ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ॥*
*ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ॥* *(ਪੰਨਾ ੧੩੬੮)*

ਇਸ ਪਾਵਨ ਸਲੋਕ ਦੁਆਰਾ ਭਗਤ ਕਬੀਰ ਜੀ ਸਰਬ ਸ਼ਕਤੀਮਾਨ, ਸਰਬ ਵਿਆਪਕ, ਬੇਅੰਤ ਤੇ ਅਨੰਤ ਪਰਮਾਤਮਾ ਦੀ ਅਸੀਮ ਅਪਾਰ ਵਡਿਆਈ ਉਜਾਗਰ ਕਰਦੇ ਹੋਏ ਮਨੁੱਖ-ਮਾਤਰ ਨੂੰ ਉਸ ਦਾ ਅੰਤ ਪਾਉਣ ਵਾਲਾ ਹਠ-ਮਾਰਗ ਤਿਆਗ ਕੇ ਉਸ ਨੂੰ ਸ੍ਰਿਸ਼ਟੀ ਦੇ ਕਣ-ਕਣ 'ਚ ਰਮਿਆ ਮਹਿਸੂਸ ਕਰਨ ਤੇ ਵਿਸਮਾਦ ਦੇ ਆਵੇਸ਼ 'ਚ ਪ੍ਰਭੂ-ਮਹਿਮਾ 'ਚ ਮਖ਼ਮੂਰ ਰਹਿੰਦਿਆਂ ਮਨੁੱਖਾ ਜਨਮ ਸਫਲ ਕਰਨ ਦਾ ਗੁਰਮਤਿ ਮਾਰਗ ਬਖ਼ਸ਼ਿਸ਼ ਕਰਦੇ ਹਨ।

ਭਗਤ ਕਬੀਰ ਜੀ ਫ਼ਰਮਾਨ ਕਰਦੇ ਹਨ ਕਿ ਜੇਕਰ ਮੈਂ ਸੱਤਾਂ ਹੀ ਸਮੁੰਦਰਾਂ ਭਾਵ ਧਰਤੀ 'ਤੇ ਵਿਦਮਾਨ ਸਾਰੇ ਹੀ ਸਾਗਰਾਂ ਦੇ ਜਲ ਨੂੰ ਸਿਆਹੀ ਹੀ ਬਣਾ ਲਵਾਂ; ਜੇਕਰ ਮੈਂ ਬਨ ਰਾਜੇ ਅਰਥਾਤ ਸਮੂਹ ਬਨਸਪਤੀ—ਰੁੱਖਾਂ, ਬੂਟਿਆਂ, ਵੇਲਾਂ ਆਦਿ ਦੀ ਕਲਮ ਬਣਾ ਲਵਾਂ; ਜੇਕਰ ਮੈਂ ਕੁੱਲ ਧਰਤੀ ਨੂੰ ਕਾਗਜ਼ ਬਣਾ ਲਵਾਂ ਤਾਂ ਵੀ ਪੂਰਨ ਰੂਪ ਵਿਚ ਪਰਮਾਤਮਾ ਦੀ ਅਪਾਰ, ਅਨੰਤ, ਬੇਅੰਤ ਵਡਿਆਈ ਲਿਖਣ 'ਚ ਨਹੀਂ ਆ ਸਕਦੀ।

ਭਗਤ ਜੀ ਦਾ ਗੁੱਝਾ ਸੰਕੇਤ ਅਧਿਆਤਮਕ ਖੇਤਰ ਵਿਚ ਪਰਮਾਤਮਾ ਦੀ ਵਡਿਆਈ ਦਰਸਾਉਣ ਹਿਤ ਲੱਗੇ ਸਮੂਹ ਕਲਮਕਾਰਾਂ ਵੱਲ ਹੈ। ਸਭ ਕਲਮਕਾਰ ਆਪਣੀ-ਆਪਣੀ ਸਮਰੱਥਾ ਮੁਤਾਬਕ ਹਰਿ-ਜੱਸ ਕਥਨ ਕਰਦੇ ਹਨ। ਬੇਸ਼ੱਕ ਇਹ ਭਲਾ ਸੁਕਰਮ ਹੈ, ਇਸ ਦਾ ਮਹੱਤਵ ਅਵੱਸ਼ ਹੈ ਪਰੰਤੂ ਜੇਕਰ ਕੋਈ ਕਲਮਕਾਰ ਇਸ ਖ਼ਿਆਲ ਨੂੰ ਕਰਨ ਲੱਗੇ ਕਿ ਉਸ ਦੁਆਰਾ ਲਿਖਿਆ ਪ੍ਰਭੂ-ਜੱਸ ਅੰਤਮ ਹੈ ਤਾਂ ਇਹ ਉਸ ਦਾ ਭਰਮ-ਮਾਤਰ ਹੀ ਹੋ ਸਕਦਾ ਹੈ। ਇਹ ਮਨੋਭਾਵ ਉਸ ਨੂੰ ਪਰਮਾਤਮਾ ਰੂਪੀ ਮੂਲ ਸੋਮੇ ਨਾਲ ਜੋੜਨ ਵਿਚ ਘੱਟ ਹੀ ਸਹਾਇਕ ਹੋ ਸਕੇਗਾ ਸਗੋਂ ਉਸ ਨੂੰ ਉਸ ਪਰਮ ਸ਼ਕਤੀ ਤੋਂ ਦੂਰ ਰੱਖਣ ਵਾਸਤੇ ਵੀ ਜ਼ਿੰਮੇਵਾਰ ਹੋ ਸਕਦਾ ਹੈ। ਗੁਰੂ ਨਾਨਕ ਪਾਤਸ਼ਾਹ ਨੇ ਇਸ ਸੰਦਰਭ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਅੰਕਿਤ ਪਹਿਲੀ ਪਾਵਨ ਬਾਣੀ ਜਪੁ ਜੀ ਸਾਹਿਬ 'ਚ ਆਪਣੇ ਸਿੱਖਾਂ ਦੀ ਆਦਰਸ਼ ਅਗਵਾਈ ਕੀਤੀ ਹੈ:

*ਵਡਾ ਸਾਹਿਬੁ ਊਚਾ ਥਾਉ॥ ਊਚੇ ਉਪਰਿ ਊਚਾ ਨਾਉ॥*
*ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥*
*ਜੇਵਡੁ ਆਪਿ ਜਾਣੈ ਆਪਿ ਆਪਿ॥ ਨਾਨਕ ਨਦਰੀ ਕਰਮੀ ਦਾਤਿ॥*

*(ਪੰਨ ੫)*

ਹਠ-ਧਰਮ ਛੱਡ ਕੇ ਸਹਿਜ ਸੁਭਾਵਕ ਪ੍ਰਭੂ ਦੇ ਅਨੰਤ-ਬੇਅੰਤ ਗੁਣਾਂ ਦੀ ਵਿਚਾਰ ਤੇ ਇਨ੍ਹਾਂ ਗੁਣਾਂ ਦਾ ਸੰਚਾਰ ਕਰਨਾ ਹੀ ਗੁਰਮਤਿ ਵਿਚ ਪ੍ਰਵਾਨ ਹੈ। ਸੱਚੀ ਮਹਿਮਾ 'ਚ ਲਿਖਿਆ/ਉਚਾਰਿਆ ਹਰ ਸ਼ਬਦ, ਹਰ ਛੰਦ ਤੇ ਹਰ ਕਾਵਿ-ਰੂਪ ਭਲਾ ਹੈ। ਸ਼ਬਦਾਂ, ਛੰਦਾਂ ਤੇ ਕਾਵਿ-ਰੂਪਾਂ ਦੀਆਂ ਕਲਾਬਾਜ਼ੀਆਂ ਦੇ ਭਰਮ 'ਚ ਵਿਚਰਨ ਤੋਂ ਬਚਣਾ ਹੈ। ■

ਸੰਪਾਦਕੀ

# ਰੂਹਾਨੀ ਖੁਸ਼ੀ ਤੇ ਅਨੰਦ ਦਾ ਸੋਮਾ ਗੁਰੂ-ਹੁਕਮ ਤੇ ਗੁਰ-ਉਪਦੇਸ਼

ਸ੍ਰੀ ਗੁਰੂ ਗ੍ਰੰਥ ਸਾਹਿਬ ਹਰੇਕ ਨਾਨਕ ਨਾਮ-ਲੇਵਾ ਸਿੱਖ ਲਈ ਧਰਮ-ਗ੍ਰੰਥ ਹਨ। ਆਦਿ ਗ੍ਰੰਥ ਸਾਹਿਬ ਦੇ ਰੂਪ 'ਚ ਇਸ ਅਦੁੱਤੀ ਧਰਮ-ਗ੍ਰੰਥ ਨੂੰ ਸੰਪਾਦਤ ਕਰਨ ਦਾ ਮਹਾਨ ਉਦਮ ਤੇ ਪਰਉਪਕਾਰ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸੰ. ਨਾ. ੧੩੬ (ਸੰਨ ੧੬੦੪ ਈ.) ਨੂੰ ਇਸ ਨੂੰ ਸ੍ਰੀ ਰਾਮਸਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਕਿਨਾਰੇ ਗੁਰੂ-ਘਰ ਦੇ ਮਹਾਨ ਵਿਦਵਾਨ ਤੇ ਸਕੁਸ਼ਲ ਲਿਖਾਰੀ ਭਾਈ ਗੁਰਦਾਸ ਜੀ ਦੇ ਸਹਿਯੋਗ ਸਹਿਤ ਕੀਤਾ। ਸੰ. ਨਾ. ੨੩੮ (ਸੰਨ ੧੭੦੬ ਈ.) ਨੂੰ ਇਸ ਧਰਮ-ਗ੍ਰੰਥ 'ਚ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਦਮਦਮਾ ਸਾਹਿਬ ਦੀ ਧਰਤੀ 'ਤੇ, ਕਮਰਕੱਸਾ ਖੋਲ੍ਹ, ਵਿਦਵਾਨ ਲਿਖਾਰੀ ਭਾਈ ਮਨੀ ਸਿੰਘ ਦੀਆਂ ਸੇਵਾਵਾਂ ਲੈਂਦਿਆਂ ਇਸ 'ਚ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਪਾਵਨ ਬਾਣੀ ਨੂੰ ਅੰਕਿਤ ਕਰ ਕੇ ਇਸ ਨੂੰ ਸੰਪੂਰਨਤਾ ਪ੍ਰਦਾਨ ਕੀਤੀ। ਫਿਰ ਸੰ. ਨਾ. ੨੪੦ (ਸੰਨ ੧੭੦੮ ਈ.) 'ਚ ਅਕਾਲ ਜੋਤਿ ਵਿਚ ਲੀਨਤਾ ਤੋਂ ਪਹਿਲਾਂ ਇਸ ਨੂੰ ਗੁਰੂ ਸਥਾਪਤ ਕਰਨ ਦਾ ਐਲਾਨ ਕਰਦਿਆਂ ਇਸ ਨੂੰ ਸਮੂਹ ਸਿੱਖਾਂ ਦੇ ਜਾਗਤ ਜੋਤ ਹਾਜ਼ਰ-ਨਾਜ਼ਰ ਗੁਰੂ ਹੋਣ ਦਾ ਹੁਕਮ ਕੀਤਾ। ਸਮੂਹ ਸਿੱਖ ਪੰਥ ਗੁਰੂ ਜੀ ਦੇ ਇਸ ਪਾਵਨ ਹੁਕਮ ਨੂੰ ਉਸ ਸਮੇਂ ਤੋਂ ਸਿਰ ਮੱਥੇ ਮੰਨਦਾ ਆ ਰਿਹਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹੁਕਮ ਤੇ ਉਪਦੇਸ਼ ਅਨੁਸਾਰ ਜੀਵਨ ਸਫਲ ਕਰਨਾ ਹਰ ਨਾਨਕ ਨਾਮ-ਲੇਵਾ ਸਿੱਖ ਦਾ ਮੁੱਢਲਾ ਕਰਤਵ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਅੰਕਿਤ ਇਕ-ਇਕ ਪਾਵਨ ਪੰਕਤੀ ਸਿੱਖਾਂ ਵਾਸਤੇ ਪਵਿੱਤਰ ਰੱਬੀ ਹੁਕਮ ਹੈ। ਸਿੱਖ ਦਾ ਮੂਲ ਫ਼ਰਜ਼ ਹਰੇਕ ਪਾਵਨ ਪੰਕਤੀ 'ਚ ਦਰਜ ਹੁਕਮ ਤੇ ਉਪਦੇਸ਼ ਨੂੰ ਪੂਰਨ ਇਕਾਗਰਚਿਤ ਹੋ, ਪਿਆਰ ਤੇ ਸਤਿਕਾਰ ਸਹਿਤ ਸੁਣਨਾ, ਪੜ੍ਹਨਾ, ਗਾਇਨ ਕਰਨਾ, ਮੰਨਣਾ ਤੇ ਉਸ ਹੁਕਮ ਤੇ ਉਪਦੇਸ਼ ਅਨੁਸਾਰ ਅਮਲ-ਵਿਹਾਰ ਕਰਨਾ ਹੈ।

ਗੁਰੂ ਦੇ ਨਾਮ-ਲੇਵਾ ਸਿੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਦਸੋਂ ਗੁਰੂ ਸਾਹਿਬਾਨ ਦੀ ਆਤਮਕ ਜੋਤ ਮੰਨਦੇ ਹਨ। ਉਹ ਇਸ ਦਾ ਹੁਕਮ-ਉਪਦੇਸ਼ ਸੁਣਨ ਵਾਸਤੇ ਇਕ ਤੀਬਰ ਤਾਂਘ ਵੀ ਰੱਖਦੇ ਹਨ ਜੋ ਕਿ ਕੁਦਰਤੀ ਵੀ ਹੈ ਅਤੇ ਜ਼ਰੂਰੀ ਵੀ। ਪਰ ਐਸਾ ਨਿਰਮਲ ਤੇ ਜ਼ਰੂਰੀ ਅਮਲ-ਵਿਹਾਰ ਕਰਦਿਆਂ ਵੀ ਆਮ ਸਿੱਖਾਂ 'ਚ ਇਹ ਖ਼ਿਆਲ ਵਿਦਮਾਨ ਦੇਖਿਆ-ਮਹਿਸੂਸਿਆ ਜਾ ਸਕਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹੁਕਮ ਤੇ ਉਪਦੇਸ਼ ਨੂੰ ਮੰਨਣਾ ਤੇ ਅਪਣਾਉਣਾ ਕੋਈ ਸੁਖਾਲਾ ਨਹੀਂ। ਐਸੇ ਖ਼ਿਆਲ ਦੇ ਵੱਸ ਪੈ ਕੇ ਉਹ ਕੋਈ ਵੀ ਸ਼ਬਦ ਜਾਂ ਪਾਵਨ ਪੰਕਤੀ ਸ਼ਰਧਾ-ਭਾਵਨਾ ਤੇ ਸਤਿਕਾਰ ਸਹਿਤ ਸੁਣ ਕੇ ਵੀ ਉਸ ਨੂੰ ਆਪਣੀ ਯਾਦ ਦਾ ਅਨਿੱਖੜ ਹਿੱਸਾ ਬਣਾਉਣ ਤੋਂ ਕਈ ਵਾਰ ਕਾਫ਼ੀ ਦੂਰ ਹੀ ਖੜ੍ਹੇ ਰਹਿੰਦੇ ਹਨ। ਇਸ ਖ਼ਿਆਲ ਦੇ ਪ੍ਰਭਾਵ ਅਧੀਨ ਵਿਚਰ ਰਹੇ ਨਾਨਕ ਨਾਮ-ਲੇਵਾ ਸਿੱਖਾਂ ਦੀ ਭਰਮ-ਨਵਿਰਤੀ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਦਰਜ 'ਧੁਰ ਕੀ ਬਾਣੀ' ਦੀ ਅਦੁੱਤੀ ਸਾਹਿਤਕ ਤੇ ਕਾਵਿਕ ਮਹੱਤਤਾ ਨੂੰ ਸਮਝ ਤੇ ਜਾਣ ਕੇ ਕਾਫ਼ੀ ਹੱਦ ਤਕ ਹੋ

ਸਕਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਮੂਹ ਬਾਣੀਕਾਰਾਂ ਨੇ ਰੱਬੀ-ਆਵੇਸ਼ 'ਚ ਇਸ ਪਾਵਨ ਬਾਣੀ ਦਾ ਉਚਾਰਨ ਕੀਤਾ ਅਤੇ ਇਹ ਰੱਬੀ ਆਵੇਸ਼ ਸਮੁੱਚੇ ਤੌਰ 'ਤੇ ਕਾਵਿ-ਰੂਪ 'ਚ ਹੋਇਆ। ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਮੂਹ ਬਾਣੀਕਾਰਾਂ ਨੂੰ ਰੱਬੀ ਆਵੇਸ਼ ਦੇ ਤੌਰ 'ਤੇ ਇਸ ਪਾਵਨ ਬਾਣੀ ਦਾ ਉਚਾਰਨ ਕਰਨ ਵਾਲੇ ਬਾਣੀਕਾਰ ਮੰਨਦਿਆਂ ਇਹ ਆਖਣ, ਲਿਖਣ ਜਾਂ ਮੰਨਣ 'ਚ ਕੋਈ ਝਿਜਕ ਨਹੀਂ ਹੋਣੀ ਚਾਹੀਦੀ ਕਿ ਇਹ ਸਮੂਹ ਬਾਣੀਕਾਰ ਉੱਚ ਕੋਟੀ ਦੇ ਕਵੀ, ਸੰਗੀਤਕਾਰ, ਕੀਰਤਨੀਏਂ, ਗਾਇਕ ਸਨ। ਉਹ ਕਾਵਿ-ਕਲਾ ਦੀਆਂ ਸਿਖਰਾਂ ਨੂੰ ਛੂੰਹਦੇ ਸਨ। ਗੁਰੂ ਨਾਨਕ ਸਾਹਿਬ ਨੇ ਖ਼ੁਦ ਆਪਣੇ ਆਪ ਨੂੰ ਸ਼ਾਇਰ ਕਿਹਾ ਹੈ। ਗੁਰੂ ਸਾਹਿਬ ਦੇ ਪਾਵਨ ਬਾਣੀ ਉਚਾਰਨ ਸਮੇਂ ਉਨ੍ਹਾਂ ਦਾ ਰਬਾਬ ਵਜਾਉਣ ਦੁਆਰਾ ਭਾਈ ਮਰਦਾਨਾ ਜੀ ਸਦਾ ਹੀ ਸਾਥ ਦਿੰਦੇ ਰਹੇ। ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਬਾਣੀ ਦੇ ਬੋਹਿਥ ਤਾਂ ਸਨ ਹੀ ਨਾਲ ਹੀ ਮਹਾਨ ਸੰਗੀਤਕਾਰ ਅਤੇ ਕੀਰਤਨੀਏਂ ਵੀ ਸਨ। ਭਾਈ ਸੱਤਾ ਜੀ ਅਤੇ ਭਾਈ ਬਲਵੰਡ ਜੀ ਇਕ ਲੰਮਾ ਅਰਸਾ ਗੁਰੂ-ਘਰ 'ਚ ਰਬਾਬੀਆਂ ਦੇ ਤੌਰ 'ਤੇ ਵੀ ਸੇਵਾ ਨਿਭਾਉਂਦੇ ਰਹੇ ਜਿਨ੍ਹਾਂ ਨੇ ਰਾਮਕਲੀ ਦੀ ਵਾਰ ਗੁਰੂ-ਉਸਤਤ ਤੇ ਅਕਾਲ ਪੁਰਖ ਦੀ ਅਪਾਰ ਮਹਿਮਾ ਦਾ ਬਖਾਨ ਕਰਦਿਆਂ ਰਚੀ। ਭਗਤ ਸਾਹਿਬਾਨ ਵੀ ਆਪਣੀ ਪਾਵਨ ਬਾਣੀ ਦਾ ਸਾਜ਼ਾਂ ਸਹਿਤ ਗਾਇਨ ਕਰਦੇ ਰਹੇ। ਸਾਰੇ ਭੱਟ ਸਾਹਿਬਾਨ ਮਹਾਨ ਕਾਵਿ-ਰਚਨਹਾਰ ਹੋਣ ਦੇ ਨਾਲ-ਨਾਲ ਸਕੁਸ਼ਲ ਤੇ ਮੰਝੇ ਹੋਏ ਗਵੱਈਏ ਵੀ ਸਨ। ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਨ੍ਹਾਂ ਬਾਣੀਕਾਰਾਂ ਦਾ ਇਹ ਕੁਸ਼ਲ ਕਲਾਤਮਕ ਪਿਛੋਕੜ ਵਿਚਾਰ ਅਧੀਨ ਲਿਆਉਂਦੇ ਹਾਂ ਤਦੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬਾਣੀ ਦੀ ਕੁਸ਼ਲ ਸਾਹਿਤਕ ਕੀਮਤ ਦਾ ਇਹ ਇਕ ਠੋਸ ਆਧਾਰਭੂਤ ਕਾਰਨ ਹੈ।

'ਕਾਵਿ' ਸਾਹਿਤ ਦਾ ਵਧੇਰੇ ਭਾਵਨਾ ਭਰਪੂਰ, ਮਨੁੱਖੀ ਹਿਰਦੇ ਤੇ ਅੰਤਰ-ਵੇਦਨਾ ਨਾਲ ਵੱਧ ਸੰਬੰਧ ਤੇ ਸਾਂਝ ਰੱਖਣ ਵਾਲਾ ਵਰਗ ਹੈ। ਸੰਸਾਰ ਵਿਚ ਕੁਝ ਧਰਮ-ਗ੍ਰੰਥ ਕੇਵਲ ਵਾਰਤਕ 'ਚ ਹਨ ਅਤੇ ਕੁਝ ਕਾਵਿ ਅਤੇ ਵਾਰਤਕ ਦੋਨਾਂ ਵਿਚ। ਸ੍ਰੀ ਗੁਰੂ ਗ੍ਰੰਥ ਸਾਹਿਬ ਨਿਰੋਲ ਕਾਵਿ ਦੇ ਸਰੂਪ 'ਚ ਸਾਕਾਰ ਹੋਏ ਹਨ ਅਤੇ ਇਹ ਕਾਵਿ ਅਤਿਅੰਤ ਭਾਵਨਾ ਤੇ ਸੰਵੇਦਨਾ ਨਾਲ ਭਰਪੂਰ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਦੁਨੀਆਂ ਦੇ ਇੱਕੋ ਇੱਕ ਐਸੇ ਧਰਮ-ਗ੍ਰੰਥ ਹਨ ਜਿਨ੍ਹਾਂ ਵਿਚ ਕਾਵਿ-ਰੂਪਾਂ/ਵਿਧਾਵਾਂ ਦੀ ਇੰਨੀ ਭਰਪੂਰ ਭਿੰਨਤਾ ਦ੍ਰਿਸ਼ਟੀਗੋਚਰ ਹੁੰਦੀ ਹੈ ਅਤੇ ਬਹੁਤੇ ਕਾਵਿ-ਰੂਪਾਂ ਦੀ ਖਾਸ-ਉਲ-ਖਾਸ ਵਿਸ਼ੇਸ਼ਤਾ ਇਹ ਹੈ ਕਿ ਇਹ ਕਾਵਿ-ਰੂਪ ਲੋਕ-ਕਾਵਿ-ਰੂਪਾਂ ਨਾਲ ਬਹੁਤ ਡੂੰਘੀ ਸਾਂਝ ਰੱਖਦੇ ਹਨ। ਜੇਕਰ ਇਹ ਕਹਿ ਲਿਆ ਜਾਵੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਮੂਹ ਬਾਣੀਕਾਰਾਂ ਨੇ ਇਹ ਵਿਭਿੰਨ ਕਾਵਿ-ਰੂਪ ਲੋਕ-ਕਾਵਿ-ਪਰੰਪਰਾ ਤੋਂ ਪ੍ਰਾਪਤ ਕੀਤੇ ਸਨ ਤਾਂ ਇਹ ਕੋਈ ਅਤਿਕਥਨੀ ਨਹੀਂ। ਸਗੋਂ ਇਹ ਤਾਂ ਮਹਾਨ ਵਡਿਆਈ ਵਾਲੀ ਗੱਲ ਹੈ। ਦਰਅਸਲ ਸਮੂਹ ਬਾਣੀਕਾਰ ਲੋਕਾਂ ਨਾਲ ਬਹੁਤ ਡੂੰਘੀ ਸਾਂਝ ਰੱਖਦੇ ਰਹੇ ਅਤੇ ਸਾਰਾ ਜੀਵਨ ਉਨ੍ਹਾਂ ਨੇ ਲੋਕਾਂ ਵਿਚ ਵਿਚਰਦਿਆਂ ਗੁਜ਼ਾਰਿਆ। ਬਾਣੀਕਾਰਾਂ ਨੇ ਲੋਕ-ਕਾਵਿ-ਰੂਪਾਂ ਨੂੰ ਇਸ ਕਰਕੇ ਵੀ ਲਿਆ ਤਾਂ ਜੋ ਲੋਕ ਪੂਰਵ-ਪ੍ਰਚਿਤ ਕਾਵਿ-ਰੂਪਾਂ ਦੇ ਸਾਂਚੇ 'ਚ ਢਲੇ ਰੂਹਾਨੀ ਭਾਵਾਂ ਤੇ ਅਧਿਆਤਮਕ ਖ਼ਿਆਲਾਂ ਜਾਂ ਵਿਚਾਰਾਂ ਨੂੰ ਸੁਖੈਨਤਾ ਸਹਿਤ ਸਮਝ ਤੇ ਅਪਣਾ ਸਕਣ। ਵਾਰ,

ਬਾਰਹਮਾਹਾ, ਸਤਵਾਰਾ, ਅਠਵਾਰਾ, ਅਲਾਹਣੀ ਆਦਿ ਐਸੇ ਹੀ ਕਾਵਿ-ਰੂਪ ਹਨ। ਇਸ ਦੇ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਮੂਹ ਬਾਣੀਕਾਰਾਂ ਦੀ ਇਹ ਵਿਸ਼ੇਸ਼ਤਾ ਵੀ ਹੈ ਕਿ ਉਨ੍ਹਾਂ ਨੇ ਹਰੇਕ ਕਾਵਿ-ਰੂਪ ਨੂੰ ਰੂਹਾਨੀ ਸਾਂਚੇ 'ਚ ਢਾਲ ਕੇ ਉਸ ਰਾਹੀਂ ਸਮਾਜਿਕ, ਸਭਿਆਚਾਰਕ ਅਤੇ ਸਦਾਚਾਰਕ ਵਿਕਾਸ-ਵਿਗਾਸ ਦਾ ਉਸਾਰੂ ਸੁਨੇਹਾ ਵੀ ਦਿੱਤਾ। ਉਦਾਹਰਣ ਵਜੋਂ ਅਲਾਹਣੀ ਕਾਵਿ-ਰੂਪ ਦੀ ਐਸੀ ਕਾਇਆ-ਕਲਪ ਕਰ ਦਿੱਤੀ ਕਿ ਰੁਦਨ ਤੇ ਵਿਰਲਾਪ ਪ੍ਰਭੂ-ਹੁਕਮ ਜਾਂ ਪ੍ਰਭੂ-ਭਾਣੇ ਨੂੰ ਸਿਰ ਮੱਥੇ ਮੰਨਣ 'ਚ ਵਟ ਗਏ।

ਕਾਵਿ ਆਦਿ ਜੁਗਾਦਿ ਤੋਂ ਛੰਦਾਬੰਦੀ 'ਚ ਚਲਿਆ/ਰਚਿਆ ਆਉਂਦਾ ਰਿਹਾ ਹੈ। ਛੰਦ ਨੂੰ ਸੁਭਾਵਕ ਰੂਪ 'ਚ ਅਪਣਾਉਂਦਿਆਂ ਸਮੂਹ ਬਾਣੀਕਾਰਾਂ ਨੇ ਇਸ ਕਲਾਤਮਕ ਜੁਗਤ ਦੀ ਅਤਿ ਸਮਤੋਲ ਬਣਾਉਂਦਿਆਂ ਸਕੁਸ਼ਲ ਸਦਵਰਤੋਂ ਕੀਤੀ ਹੈ। ਭਾਵ ਤੇ ਰਸ ਸੰਚਾਰ ਨੂੰ ਮੁੱਖ ਰੱਖਿਆ ਹੈ। ਛੰਦਾਬੰਦੀ ਦੀ ਹੱਦੋਂ ਵੱਧ ਬੰਧਸ਼ ਨਹੀਂ ਮੰਨੀ। ਛੰਦ-ਕਲਾ 'ਚ ਬਹੁਤ ਉਸਾਰੂ ਤੇ ਸਾਰਥਕ-ਨਵੇਂ ਤਜਰਬੇ ਵੀ ਕੀਤੇ । ਇਸ ਕਰਕੇ ਵੀ ਕੁੱਲ ਦਰਜ ਰੱਬੀ ਬਾਣੀ ਕੀਰਤਨ ਰੂਪ 'ਚ ਗਾਇਨ ਤੇ ਸ੍ਰਵਣ ਕੀਤੀ ਜਾ ਰਹੀ ਹੈ। ਪ੍ਰਭੂ-ਪਿਆਰ ਤੇ ਭਗਤੀ 'ਚ ਸਰਸ਼ਾਰ ਨਿਰਮਲ ਬਚਨ ਅਤਿ ਮਨਮੋਹਕ ਤੇ ਰਸੀਲੇ ਹਨ ਜੋ ਪਾਠਕ-ਸ੍ਰੋਤੇ ਦੇ ਹਿਰਦੇ 'ਚ ਪਿਆਰ-ਝਰਨਾਟਾਂ ਛੇੜਦੇ, ਉਨ੍ਹਾਂ ਨੂੰ ਬਾਹਰਮੁਖੀ ਸੰਸਾਰ ਦੀ ਦਲਦਲ 'ਚ ਨਾ ਖੁਭਣ ਤੇ ਮਨੁੱਖਾ ਜਨਮ ਸਫਲਾ ਕਰਨ ਪ੍ਰਤੀ ਪ੍ਰੇਰਤ ਕਰਨ 'ਚ ਉੱਚੀ ਸਮਰੱਥਾ ਰੱਖਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬਾਣੀ ਮਨੁੱਖਾ ਜੀਵਨ 'ਚੋਂ ਵਿਕਾਰ, ਦੁੱਖ, ਕਸ਼ਟ, ਸਹਿਮ, ਸ਼ੰਕਾ, ਵਹਿਮ-ਭਰਮ ਕੱਢਦੀ ਹੋਈ ਪਾਠਕਾਂ-ਸ੍ਰੋਤਿਆਂ ਨੂੰ ਸਦੀਵੀ ਅਨੰਦ, ਖੇੜਾ ਤੇ ਮਾਨਸਿਕ-ਆਤਮਿਕ ਸ਼ਾਂਤੀ ਬਖਸ਼ਦੀ ਹੈ।

ਹੁਕਮ ਤੇ ਉਪਦੇਸ਼ ਨੂੰ ਧਾਰਨ ਕਰਨਾ ਸੁਖਾਲਾ ਨਹੀਂ। ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਅੰਕਤ ਸਾਰੇ ਹੁਕਮਾਂ ਤੇ ਉਪਦੇਸ਼ਾਂ ਨੂੰ ਮੰਨਣਾ ਇਸ ਕਰਕੇ ਔਖਾ ਨਹੀਂ ਕਿ ਇਹ ਹੁਕਮ ਤੇ ਉਪਦੇਸ਼ ਸਰਬ ਕਲਿਆਣਕਾਰੀ ਹੋਣ ਦੇ ਨਾਲ-ਨਾਲ ਅਤਿ ਮਨਮੋਹਕ, ਵਿਸਮਾਦੀ ਤੇ ਮਿੱਠੇ ਰਸੀਲੇ ਬਚਨਾਂ ਦੇ ਰੂਪ ਵਿਚ ਢਲੇ ਹੋਏ ਹਨ, ਇਹ ਸਾਨੂੰ ਇਸ ਕਰਕੇ ਵੀ ਵਿਸਮਾਦਤ ਕਰਦੇ ਹਨ ਕਿਉਂਕਿ ਇਹ ਵੰਨ-ਸੁਵੰਨੇ ਸੁੰਦਰ ਤੇ ਮਨੋਹਰ ਕਾਵਿ-ਰੂਪਾਂ ਅਤੇ ਛੰਦਾਂ ਦੇ ਸਾਂਚਿਆਂ ਵਿਚ ਢਲੇ ਹੋਏ ਹਨ। ਇਨ੍ਹਾਂ ਨੂੰ ਮੰਨਣਾ, ਕਮਾਉਣਾ ਤੇ ਅਮਲ ਵਿਚ ਲਿਆਉਣਾ ਜਿੱਥੇ ਸਾਡੇ ਆਪਣੇ ਅਤੇ ਸਮੂਹ ਸੰਸਾਰ ਦੇ ਭਲੇ ਵਿਚ ਹੈ ਉਥੇ ਇਹ ਇਕ ਅਤਿ ਸੁਖਾਵਾਂ ਤੇ ਅਨੰਦਦਾਇਕ ਅਨੁਭਵ ਵੀ ਹੈ। ਡਾਨ ਕਿਗਜ਼ੋਟ ਦੀ ਇਕ ਕਸਵੱਟੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਮੂਹ ਬਾਣੀਕਾਰਾਂ 'ਤੇ ਸ਼ਤ-ਪ੍ਰਤੀਸ਼ਤ ਲਾਗੂ ਹੁੰਦੀ ਹੈ ਕਿ—'ਉਹ ਹੀ ਵਧੀਆ ਉਪਦੇਸ਼ ਦੇ ਸਕਦਾ ਹੈ ਜਿਹੜਾ ਵਧੀਆ ਜੀਵਨ ਜਿਊਂਦਾ ਹੈ' ਜਾਂ ਐਸੀਲੇਰੀਆ ਦੀ ਇਹ ਕਸਵੱਟੀ ਕਿ—'ਜੋ ਪ੍ਰਚਾਰ ਕਰਦੇ ਹੋ ਉਸ ਦਾ ਖ਼ੁਦ ਅਭਿਆਸ ਕਰੋ। ' ਕਾਵਿ-ਰੂਪਾਂ ਅਤੇ ਛੰਦ-ਪ੍ਰਬੰਧ 'ਚ ਢਲੀ ਇਹ ਮਨਮੋਹਕ ਵਿਸਮਾਦੀ ਰੱਬੀ ਬਾਣੀ ਸਾਨੂੰ ਸਦੀਵੀ ਅਨੰਦ, ਹਲਤ-ਪਲਤ ਦੀਆਂ ਸਾਰੀਆਂ ਖੁਸ਼ੀਆਂ ਤੇ ਖੇੜੇ ਬਖਸ਼ ਸਕਦੀ ਹੈ। ਸਿਰਫ਼ ਲੋੜ ਹੈ ਇਸ ਬਾਣੀ ਦੇ ਹੁਕਮਾਂ ਤੇ ਉਪਦੇਸ਼ਾਂ ਨੂੰ ਪੂਰਨ ਇਕਾਗਰਤਾ ਸਹਿਤ ਸੁਣਨ, ਪੜ੍ਹਨ, ਮੰਨਣ ਤੇ ਅਪਣਾਉਣ ਦੀ। ਨਿਰਮਲ ਗੁਰੂ-ਹੁਕਮ, ਗੁਰ-ਫ਼ਰਮਾਨ ਤੇ ਗੁਰ-ਉਪਦੇਸ਼ ਸਦ-ਕਲਿਆਣਕਾਰੀ, ਸਰਬ-ਕਲਿਆਣਕਾਰੀ, ਸਰਬ ਸੁਖਾਂ ਦੇ ਭੰਡਾਰ ਅਤੇ ਅਨੰਦਦਾਇਕ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤੀਸਰੀ ਗੁਰਤਾਗੱਦੀ ਸ਼ਤਾਬਦੀ ਦੇ ਦੁਰਲੱਭ ਅਵਸਰ 'ਤੇ ਇਸ ਹਕੀਕਤ ਨੂੰ ਸਮਝਣਾ ਬਹੁਤ ਹੀ ਮਹੱਤਵਪੂਰਨ ਹੈ। ■

# ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਭਾਸ਼ਾ, ਸਾਹਿਤ ਅਤੇ ਸਭਿਆਚਾਰਕ ਯੋਗਦਾਨ

*-ਡਾ. ਮੁਹੰਮਦ ਇਦਰੀਸ**

ਪੰਜਾਬ ਦੀ ਧਰਤੀ 'ਤੇ ਵਿਚਰੇ ਸਿੱਖ ਗੁਰੂ ਸਾਹਿਬਾਨ, ਸੂਫ਼ੀ-ਸੰਤਾਂ ਤੇ ਰਹੱਸਵਾਦੀ ਰੁਚੀਆਂ ਰੱਖਣ ਵਾਲੇ ਹੋਰ ਅਨੇਕਾਂ ਮਹਾਂਪੁਰਸ਼ਾਂ ਦਾ ਪੰਜਾਬੀ ਲੋਕਾਂ ਦੇ ਜੀਵਨ, ਪੰਜਾਬੀਆਂ ਦੀ ਭਾਸ਼ਾ, ਸਾਹਿਤ ਅਤੇ ਸਭਿਆਚਾਰ ਦੀ ਉਸਾਰੀ ਉੱਪਰ ਅਤਿਅੰਤ ਡੂੰਘਾ, ਸਥਾਈ ਤੇ ਨਿਰੋਆ ਪ੍ਰਭਾਵ ਪਿਆ ਹੈ। ਪੰਜਾਬੀ ਲੋਕਾਂ ਦੇ ਸਮੁੱਚੇ ਜੀਵਨ ਉੱਪਰ ਇਨ੍ਹਾਂ ਦਾ ਜੋ ਪ੍ਰਭਾਵ ਪਿਆ, ਉਸ ਨੂੰ ਅੱਖੋਂ ਉਹਲੇ ਕਰ ਕੇ ਪੰਜਾਬੀ ਸਭਿਆਚਾਰ ਦੀ ਤਸਵੀਰ ਬਣਾਉਣੀ ਅਸੰਭਵ ਹੈ। ਬਾਬਾ ਫ਼ਰੀਦ ਜੀ, ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਭਾਈ ਗੁਰਦਾਸ ਜੀ ਆਦਿ ਦੇ ਜੀਵਨ, ਕਿਰਤਾਂ ਅਤੇ ਕਰਤੱਵਾਂ ਨੂੰ ਬਿਨਾਂ ਅਧਿਐਨ ਕੀਤੇ ਉਨ੍ਹਾਂ ਦੇ ਸਮਕਾਲੀ ਲੋਕਾਂ ਦੀਆਂ ਮਨੋਬਿਰਤੀਆਂ, ਸੋਚਾਂ ਦਾ ਅਧਿਐਨ ਨਹੀਂ ਹੋ ਸਕਦਾ।

'ਪੰਜਾਬ ਜਿਊਂਦਾ ਗੁਰਾਂ ਦੇ ਨਾਮ 'ਤੇ' ਕਹਿਣ ਵਾਲੇ ਪੰਜਾਬੀ ਨੇ ਇਕ ਜਿਊਂਦੀ ਸਚਾਈ ਬਿਆਨ ਕੀਤੀ ਹੈ। ਪੰਜਾਬ ਦੀ ਆਤਮਾ ਉੱਪਰ ਹੋਰ ਪ੍ਰਭਾਵ ਪੈਂਦੇ ਰਹੇ ਤੇ ਪੈ ਰਹੇ ਹਨ, ਪਰੰਤੂ ਪੰਜਾਬ ਦੀ ਧਰਤੀ 'ਤੇ ਵਿਚਰੇ ਸਿੱਖ ਗੁਰੂ ਸਾਹਿਬਾਨ, ਸੂਫ਼ੀ-ਸੰਤਾਂ ਦਾ ਪ੍ਰਭਾਵ ਹਾਲੇ ਤਕ ਸਭ ਤੋਂ ਗੌਰਵ ਵਾਲਾ ਸਾਬਤ ਹੋਇਆ ਹੈ। ਨਿਕਟ ਭਵਿੱਖ ਵਿਚ ਇਸ ਪ੍ਰਭਾਵ ਨੂੰ ਪੰਜਾਬ ਦੀ ਭਵਿੱਖਤ ਉਸਾਰੀ ਲਈ ਇਕ ਸਾਰਥਕ ਸਾਧਨ ਬਣਾ ਕੇ ਵਰਤਣ ਦੀ ਬਹੁਤ ਗੁੰਜਾਇਸ਼ ਨਜ਼ਰ ਆਉਂਦੀ ਹੈ। ਇਨ੍ਹਾਂ ਸ਼ਖ਼ਸੀਅਤਾਂ ਦੇ ਪੰਜਾਬ ਦੇ ਲੋਕਾਂ ਉੱਪਰ ਪ੍ਰਭਾਵ ਪੈਣ ਦੇ ਦੋ ਮਹੱਤਵਪੂਰਨ ਕਾਰਨ ਹਨ। ਪਹਿਲਾ, ਉਨ੍ਹਾਂ ਦੇ ਨਿੱਜੀ ਜੀਵਨ ਦੁਆਰਾ, ਕਿਉਂਕਿ ਉਨ੍ਹਾਂ ਦੀ ਕਹਿਣੀ ਤੇ ਕਰਨੀ ਵਿਚ ਕੋਈ ਫ਼ਰਕ ਨਹੀਂ ਸੀ। ਉਨ੍ਹਾਂ ਦੀ ਕਰਨੀ ਜਾਤੀ ਪੱਖ ਜਾਂ ਸਮਾਜਿਕ ਪੱਖ ਵਿਚ ਉੱਚ ਦਰਜੇ ਦੀ ਸੀ। ਕੋਈ ਵੀ ਮਨੁੱਖ ਜੋ ਉਨ੍ਹਾਂ ਦੇ ਨੇੜੇ ਆਉਂਦਾ, ਉਨ੍ਹਾਂ ਵਿਚ ਆਮ ਮਨੁੱਖਾਂ ਨਾਲੋਂ ਵਿਲੱਖਣਤਾ ਮਹਿਸੂਸ ਕਰਦਾ। ਦੂਸਰਾ, ਉਨ੍ਹਾਂ ਮਹਾਨ ਸ਼ਖ਼ਸੀਅਤਾਂ ਦੁਆਰਾ ਰਚੇ ਸਾਹਿਤ ਤੋਂ। ਉਨ੍ਹਾਂ ਦੁਆਰਾ ਰਚਿਆ ਸਾਹਿਤ ਸਾਧਾਰਨ ਤੋਂ ਵਧੀਕ ਡੂੰਘੇ ਮਨਾਂ ਦਾ ਹੀ ਹੈ। ਸਾਧਾਰਨ ਮਨੁੱਖਾਂ ਨਾਲੋਂ ਇਨ੍ਹਾਂ ਰਹੱਸਵਾਦੀਆਂ ਦੇ ਵਿਚਾਰ ਜਾਂ ਜਜ਼ਬੇ ਤੀਬਰ ਤੇ ਪ੍ਰਬਲ ਹੁੰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹੇਠਲੇ ਸਲੋਕ ਤੋਂ ਉਨ੍ਹਾਂ ਦੇ ਦਿਲ ਵਿਚ ਮਨੁੱਖੀ ਦਰਦ ਦੀ ਤੇਜ਼ ਕਾਂਗ ਦੀ ਸੂਚਨਾ ਮਿਲਦੀ ਹੈ:

** ਲੈਕਚਰਾਰ, ਇਤਿਹਾਸ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।*

*ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥*
*ਕਰਤਾ ਤੂੰ ਸਭਨਾ ਕਾ ਸੋਈ॥*
*ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥*
*ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥*
*ਰਤਨ ਵਿਗਾੜਿ ਵਿਗੋਏ ਕੁਤੀਂ ਮੁਇਆ ਸਾਰ ਨ ਕਾਈ॥* *(ਪੰਨਾ ੩੬੦)*

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ, "ਸਾਰੇ ਧਰਮ ਗ੍ਰੰਥਾਂ ਦਾ ਸਵਾਮੀ, ਸਿੱਖ ਧਰਮ ਦਾ ਮਹਾਂਮਾਨਯ ਸ੍ਰੀ ਗੁਰੂ ਗ੍ਰੰਥ ਸਾਹਿਬ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਹਿਲੇ ਸਤਿਗੁਰਾਂ ਦੀ ਬਾਣੀ ਇਕੱਤਰ ਕਰ ਕੇ ਸੰਮਤ ੧੬੬੦ (੧੬੦੩ ਈ.) ਵਿਚ ਰਾਮਸਰ (ਅੰਮ੍ਰਿਤਸਰ) ਦੇ ਕਿਨਾਰੇ ਭਾਈ ਗੁਰਦਾਸ ਤੋਂ ਲਿਖਵਾਉਣਾ ਆਰੰਭਿਆ, ਆਪਣੀ ਰਚਨਾ ਅਤੇ ਭਗਤ ਆਦਿਕਾਂ ਦੀ ਬਾਣੀ ਸ਼ਾਮਿਲ ਕਰ ਕੇ ਹਰਿਮੰਦਰ ਵਿਚ ਗੁਰਮਤਿ ਦੇ ਪ੍ਰਚਾਰ ਲਈ ਅਸਥਾਪਨ ਕਰ ਕੇ ਬਾਬਾ ਬੁੱਢਾ ਜੀ ਨੂੰ ਗ੍ਰੰਥੀ ਥਾਪਿਆ।"

"ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵਿਚਾਰ ਕੀਤਾ ਕਿ ਦ੍ਰਿੜ੍ਹ ਜੜ੍ਹ ਦੇ ਆਸਰੇ ਬ੍ਰਿਛ ਦੇ ਅਧਿਕ ਫੈਲਣ ਵਾਂਗ, ਮਜ਼ਹਬ, ਕੌਮ, ਧਰਮ ਦੇ ਆਸਰੇ ਫੈਲਦਾ ਤਾਂ ਹੀ ਪ੍ਰਤੀਤ ਹੁੰਦਾ ਹੈ ਜੇਕਰ ਇਸ ਪਾਸ ਇਕ ਧਰਮ ਗ੍ਰੰਥ ਹੋਵੇ, ਲੋਕ ਵੀ ਉਸ ਨੂੰ ਈਸ਼ਵਰ ਦਾ ਹੁਕਮ ਸਮਝ ਕੇ ਪੂਜਦੇ ਹੋਣ। ਇਸੇ ਲਈ ਉਨ੍ਹਾਂ ਨੇ ਆਪਣੇ ਤੋਂ ਪਹਿਲੇ ਗੁਰੂ ਸਾਹਿਬਾਨ ਦੀ ਬਾਣੀ ਤੋਂ ਇਲਾਵਾ ੧੫ ਹੋਰ ਭਗਤਾਂ ਦੀ ਵੀ ਬਾਣੀ, ਜਿਨ੍ਹਾਂ ਵਿਚ ਭਗਤ ਕਬੀਰ ਜੀ, ਭਗਤ ਨਾਮਦੇਵ ਜੀ, ਭਗਤ ਰਵਿਦਾਸ ਜੀ, ਭਗਤ ਤ੍ਰਿਲੋਚਨ ਜੀ ਅਤੇ ਬਾਬਾ ਫ਼ਰੀਦ ਜੀ ਪ੍ਰਸਿੱਧ ਹਨ, ਦਰਜ ਕੀਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਪੰਜਾਬੀ ਬੋਲੀ, ਪੰਜਾਬੀ ਪ੍ਰਧਾਨ ਹਿੰਦੀ, ਬ੍ਰਿਜ ਬੋਲੀ ਅਤੇ ਗੁਰਮੁਖੀ ਅੱਖਰਾਂ ਵਿਚ ਆਕਾਰ ਦੇ ਲਿਹਾਜ਼ ਨਾਲ ਅਦੁੱਤੀ ਗ੍ਰੰਥ ਹੈ। ਇਸ ਦੇ ੧੪੩੦ ਪੰਨੇ ਹਨ। ਏਨੇ ਵੱਡੇ ਆਕਾਰ ਦਾ ਕਾਵਿ-ਗ੍ਰੰਥ ਗੁਰਮੁਖੀ ਅੱਖਰਾਂ ਵਿਚ ਕੋਈ ਹੋਰ ਨਹੀਂ ਲਿਖਿਆ ਗਿਆ।"

**ਭਾਸ਼ਾਈ ਪੱਖ**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਾਸ਼ਾ ਨੂੰ ਤਿੰਨਾਂ ਰੂਪਾਂ— ਲੋਕ-ਭਾਸ਼ਾ (ਜੋ ਲੋਕਾਂ ਵੱਲੋਂ ਬੋਲੀ ਜਾਂਦੀ ਹੈ), ਸ਼ਾਸਤਰ-ਭਾਸ਼ਾ (ਭਾਵ ਨਿਰੋਲ ਬੌਧਿਕ ਅਤੇ ਚਿੰਤਨ ਪ੍ਰਧਾਨ), ਕਾਵਿ-ਭਾਸ਼ਾ (ਭਾਵ ਮਨ ਦੇ ਅੰਦਰਲੇ ਭਾਵਾਂ, ਅਨੁਭਵਾਂ ਦੇ ਪ੍ਰਗਟਾਅ ਲਈ ਕਾਵਿ ਲਿਖਣਾ) ਦਾ ਸੁਮੇਲ ਕਿਹਾ ਜਾ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪਾਦਨ ਭਾਵੇਂ ੧੬੦੩-੦੪ ਈਸਵੀ ਵਿਚ ਹੋਇਆ, ਪਰੰਤੂ ਇਸ ਦੇ ਬਾਣੀਕਾਰਾਂ ਦਾ ਸਮਾਂ ੧੨ਵੀਂ ਤੋਂ ੧੭ਵੀਂ ਸਦੀ ਤਕ ਲੱਗਭਗ ੫੦੦ ਸਾਲ ਦਾ ਹੈ। ਇੰਨੇ ਲੰਬੇ ਸਮੇਂ ਤੋਂ ਭਾਸ਼ਾ ਦੇ ਰੂਪ ਬਦਲਦੇ ਰਹਿਣਾ, ਵਿਸ਼ੇਸ਼ ਰਾਜਨੀਤਿਕ ਅਤੇ ਸਮਾਜਿਕ ਹਾਲਤਾਂ ਦੀ ਲੋੜ ਅਨੁਸਾਰ ਉਸ ਨੂੰ ਇਕ ਅੰਤਰ-ਪ੍ਰਾਂਤਕ ਰੂਪ ਵਿਚ ਕੇਂਦਰਿਤ ਕਰਨ ਦਾ ਉਪਰਾਲਾ ਕਰਨਾ ਨਿਰਸੰਦੇਹ ਇਕ ਮਹਾਨ ਕੰਮ ਹੈ। ਡਾ. ਟਰੰਪ (Dr. Trump) ਜਿਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅੰਗਰੇਜ਼ੀ ਅਨੁਵਾਦ ਸਭ ਤੋਂ ਪਹਿਲਾਂ ਕੀਤਾ ਹੈ,

ਨੇ ਇਸ ਨੂੰ ਪ੍ਰਾਚੀਨ ਬੋਲੀਆਂ ਦਾ ਕੋਸ਼ ਕਿਹਾ ਹੈ। ਡਾ. ਟਰੰਪ ਅਨੁਸਾਰ –

"The Chief importance of the Sikh Granth lies in the linguistic line, as being the treasury of the old Hindu dialects."

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਧਾਨ ਬੋਲੀ ਪੁਰਾਣੀ ਪੰਜਾਬੀ ਹੈ। ਇਸ ਵਿਚ ਪੰਜਾਬੀ ਵੱਖ-ਵੱਖ ਇਲਾਕਿਆਂ ਜਿਵੇਂ ਕਿ ਲਹਿੰਦੀ, ਪੋਠੋਹਾਰੀ, ਪਹਾੜੀ ਤੇ ਮਲਵਈ ਬੋਲੀਆਂ ਦੇ ਸ਼ਬਦ ਤੇ ਨਮੂਨੇ ਆਮ ਤੌਰ 'ਤੇ ਮਿਲਦੇ ਹਨ। ਇਸ ਤੋਂ ਇਲਾਵਾ ਸੰਤ-ਭਾਸ਼ਾ ਤੇ ਪੰਜਾਬ ਦੀ ਪ੍ਰਦੇਸ਼ਿਕ ਭਾਸ਼ਾ ਪੰਜਾਬੀ (ਸ੍ਰੀ ਗੁਰੂ ਗ੍ਰੰਥ ਸਾਹਿਬ) ਸਾਹਿਤ-ਰਚਨਾ ਦੇ ਖੇਤਰ ਵਿਚ ਰਾਜ ਕਰਦੀ ਰਹੀ। ਗੁਰੂ ਸਾਹਿਬ ਵੀ ਸੰਤ-ਭਾਸ਼ਾ ਵਿਚ ਹੀ ਉਪਦੇਸ਼ ਦਿੰਦੇ ਰਹੇ।

ਸਮੁੱਚੇ ਤੌਰ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਭਾਸ਼ਾ ਨੂੰ ਸੰਤ-ਭਾਸ਼ਾ ਕਿਹਾ ਜਾ ਸਕਦਾ ਹੈ, ਪਰੰਤੂ ਬਾਣੀਕਾਰਾਂ ਦੇ ਸਮੇਂ, ਥਾਂ ਅਤੇ ਮਾਂ-ਬੋਲੀ ਦੇ ਅਨੁਸਾਰ ਭਾਸ਼ਾਵਾਂ ਦੇ ਕੁਝ ਸਮੂਹ ਬਣ ਗਏ। ਸੰਤ-ਭਾਸ਼ਾ ਦੀਆਂ ਹੇਠ ਲਿਖੀਆਂ ਪ੍ਰਮੁੱਖ ਵਿਸ਼ੇਸ਼ਤਾਵਾਂ ਹਨ:

੧. ਤਦਭਵ ਸ਼ਬਦਾਂ ਦੀ ਪ੍ਰਧਾਨਤਾ ਅਤੇ ਧਰਮ-ਸੰਸਕਾਰ ਸਬੰਧੀ ਸ਼ਬਦਾਵਲੀ ਦੇ ਪੁਰਾਣੇ ਵਿਰਸੇ ਨੂੰ ਕਾਇਮ ਰੱਖਣਾ ਇਸ ਦੀ ਖਾਸ ਵਿਸ਼ੇਸ਼ਤਾ ਰਹੀ ਹੈ।
੨. ਸੂਫ਼ੀ-ਸੰਤਾਂ ਦੁਆਰਾ ਯਾਤਰਾਵਾਂ ਕੀਤੇ ਜਾਣ ਕਾਰਨ ਭਾਸ਼ਾਵਾਂ ਵਿਚ ਆਈ ਨਿਵੇਕਲੀ ਰਲਾਵਟ ਨੇ ਇਸ 'ਤੇ ਵਿਸ਼ੇਸ਼ ਪ੍ਰਭਾਵ ਪਾਇਆ।
੩. ਮੁਸਲਮਾਨਾਂ ਨਾਲ ਮੇਲ-ਜੋਲ ਕਾਰਨ ਮੁਸਲਿਮ ਸ਼ਬਦਾਵਲੀ ਦੇ ਮਿਸ਼ਰਨ ਕਾਰਨ ਇਸ ਨੂੰ ਹਿੰਦਵੀ ਭਾਸ਼ਾ ਕਿਹਾ ਜਾਣ ਲੱਗਾ।

**ਸਾਹਿਤਕ ਪੱਖ**

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਦੂਸਰਾ ਮਹੱਤਵਪੂਰਨ ਪਰਿਪੇਖ ਸਾਹਿਤ ਹੈ। 'ਸਾਹਿਤ' ਸ਼ਬਦ ਦੀ ਉਤਪਤੀ 'ਸਾਹਿ+ਯਤ' ਪ੍ਰਤਿਅ ਤੋਂ ਹੋਈ ਹੈ। ਸ਼ਬਦ ਅਤੇ ਅਰਥ ਦਾ ਯਥਾਯੋਗ ਸਹਿਭਾਵ ਸਾਹਿਤ ਕਹਾਉਂਦਾ ਹੈ। ਇਸ ਦ੍ਰਿਸ਼ਟੀ ਤੋਂ ਹਰ ਇਕ ਉਹ ਸਾਰਥਕ ਸ਼ਬਦ ਜਿਸ ਦਾ ਪ੍ਰਗਟਾਓ ਕੀਤਾ ਜਾਂਦਾ ਹੈ, ਸਾਹਿਤ ਦਾ ਅੰਗ ਹੁੰਦਾ ਹੈ। ਇਹ ਬੜੀ ਵਿਆਪਕ ਪਰਿਭਾਸ਼ਾ ਹੈ — ਇਨਸਾਨ ਦੇ ਬੌਧਿਕ ਅਤੇ ਰਾਗਾਤਮਕ ਪ੍ਰਭਾਵਾਂ ਦਾ ਸਮੂਹ ਹੀ ਇਸ ਨਾਤੇ ਸਾਹਿਤ ਕਹਾਉਂਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਿਸ਼ਚੇ ਹੀ ਜੀਵਨ ਨਾਲ ਚੰਗੀ ਤਰ੍ਹਾਂ ਜੁੜੀ ਹੋਈ ਬਾਣੀ ਹੈ। ਸੂਫ਼ੀ-ਸੰਤਾਂ, ਗੁਰੂਆਂ-ਪੀਰਾਂ ਦਾ ਵੱਡਾ ਮੰਤਵ ਸਦਾ ਲੋਕ ਭਲਾਈ ਰਿਹਾ ਹੈ। ਉਨ੍ਹਾਂ ਦੀ ਬਾਣੀ ਅਤੇ ਹੋਰ ਸਾਹਿਤ ਵਿਚ ਅਧਿਆਤਮਕ ਪੁਕਾਰ, ਭਗਤੀ, ਗੁਰੂ, ਰੱਬ ਅਤੇ ਉਸ ਦੇ ਸਤਿ ਰੂਪ ਦੀ ਉਸਤਤ, ਮਾਇਆ ਤੋਂ ਛੁਟਕਾਰੇ ਦੀ ਪ੍ਰੇਰਨਾ, ਨਾਮ ਦਾ ਸਿਮਰਨ ਅਤੇ ਨਾਮੀ ਨਾਲ ਏਕਤਾ ਸਥਾਪਤ ਕਰਨ ਦਾ ਪਵਿੱਤਰ ਸੁਨੇਹਾ ਹੈ।

ਇਸ ਦੇ ਬਾਣੀਕਾਰਾਂ ਦਾ ਮੂਲ ਮੰਤਵ ਮਨੁੱਖੀ ਮਨ ਦੀ ਡੋਲਦੀ ਬੇੜੀ ਨੂੰ ਸੁਨੇਹਾ ਦੇਣਾ ਸੀ। ਇਸੇ ਲਈ ਅਸੀਂ ਉਨ੍ਹਾਂ ਨੂੰ ਪਹਿਲਾਂ ਉਪਦੇਸ਼ਕ ਤੇ ਰਹਿਬਰ ਮੰਨਦੇ ਹਾਂ, ਕਵੀ ਦਾ ਦਰਜਾ ਬਾਅਦ ਵਿਚ ਦਿੰਦੇ ਹਾਂ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਮੁੱਖ ਵਿਸ਼ਾ ਅਪਣਾਉਣ ਯੋਗ ਨੂੰ ਅਪਣਾਉਣਾ ਹੈ, ਤੇ ਤਿਆਗਣ ਯੋਗ ਨੂੰ ਤਿਆਗਣਾ ਹੈ; ਅਧਿਆਤਮਕ, ਸਭਿਆਚਾਰਕ ਅਤੇ ਪੰਥਕ ਪੱਧਰ 'ਤੇ ਟੁੱਟੀਆਂ ਹੋਈਆਂ ਕਦਰਾਂ-ਕੀਮਤਾਂ ਨੂੰ ਮੁੜ ਸੰਗਠਿਤ ਕਰਨਾ ਹੈ।

**ਸਭਿਆਚਾਰਕ ਪੱਖ**

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਭ ਤੋਂ ਵੱਡੀ ਮਹਾਨਤਾ ਇਹ ਹੈ ਕਿ ਇਸ ਨੇ ਪੰਜਾਬੀ ਸਭਿਆਚਾਰ 'ਤੇ ਜਿੰਨਾ ਪ੍ਰਭਾਵ ਪਾਇਆ ਹੈ, ਹੋਰ ਕਿਸੇ ਗ੍ਰੰਥ ਨੇ ਨਹੀਂ ਪਾਇਆ ਹੈ, ਇਸ ਨੇ ਪੰਜਾਬੀ ਜੀਵਨ, ਸਭਿਆਚਾਰ 'ਤੇ ਹੇਠ ਲਿਖੇ ਪ੍ਰਭਾਵ ਪਾਏ:

੧. ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਸੈਂਕੜੇ ਤੁਕਾਂ ਪੰਜਾਬੀ ਜੀਵਨ ਦਾ ਅੰਗ ਬਣ ਗਈਆਂ ਜਿਨ੍ਹਾਂ ਨੂੰ ਲੋਕ ਅਖੌਤਾਂ ਵਾਂਗ ਨਿੱਤ ਦੇ ਜੀਵਨ ਵਿਚ ਵਰਤਣ ਲੱਗੇ। ਇਹ ਗਜ਼ਬ ਦੇ ਸੰਕੋਚ ਭਰੇ ਤੇ ਅਸਰ ਭਰਪੂਰ ਅਲੰਕਾਰ ਹਨ :
   ੳ) ਮਨਿ ਜੀਤੈ ਜਗੁ ਜੀਤੁ॥
   ਅ) ਨਾਨਕ ਦੁਖੀਆ ਸਭੁ ਸੰਸਾਰੁ॥
   ੲ) ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥
   ਸ) ਚੋਰ ਕੀ ਹਾਮਾ ਭਰੇ ਨ ਕੋਇ॥
   ਹ) ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥

੨. ਪੰਜਾਬੀ ਬੋਲੀ ਨੂੰ ਸਾਹਿਤਕ ਰਚਨਾ ਲਈ ਵਰਤਣ ਦੀ ਇਕ ਜ਼ਬਰਦਸਤ ਲਹਿਰ ਚਲਾ ਦਿੱਤੀ। ਪੰਜਾਬ ਵਿਚ ਸੂਫ਼ੀ ਤੇ ਹੋਰ ਸਾਹਿਤ ਉੱਪਰ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸ਼ਬਦਾਵਲੀ ਤੇ ਵਿਚਾਰਾਂ ਦਾ ਪ੍ਰਭਾਵ ਪਿਆ।

੩. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਅਲੰਕਾਰ, ਜੀਵਨ-ਸਿਧਾਂਤ ਅਤੇ ਸ਼ਬਦਾਵਲੀ ਆਮ ਪੰਜਾਬੀ ਸਾਹਿਤ 'ਤੇ ਛਾ ਗਈ।

੪. ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਜੀਵਨ-ਸੰਦੇਸ਼ ਨੇ ਪੰਜਾਬੀ ਲੋਕਾਂ ਦੀ ਕਾਇਆ-ਪਲਟ ਦਿੱਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਗਵਾਈ ਅਧੀਨ ਧਰਮ, ਨਿਆਂ ਤੇ ਦੁਖੀ ਮਜ਼ਲੂਮਾਂ ਦੀ ਰੱਖਿਆ ਲਈ ਸ਼ਸਤਰਬੱਧ ਜੰਗ ਸ਼ੁਰੂ ਹੋ ਗਈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਕਈ ਬਾਣੀਆਂ ਲੋਕਾਂ ਦੇ ਜੀਵਨ ਦਾ ਨਿੱਤਨੇਮ ਤੇ ਜੀਵਨ-ਆਧਾਰ ਬਣ ਗਈਆਂ। ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਉੱਚ-ਕੋਟੀ ਦੀ ਸਾਹਿਤਕ, ਸਭਿਆਚਾਰਕ ਤੇ ਆਤਮਿਕ ਭਾਂਤ ਦੀ ਉੱਚੀ ਰਚਨਾ ਮੰਨੀ ਗਈ।

ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਅਦੁੱਤੀ ਰਚਨਾ ਹੈ। ਇਸ ਵਿਚ ਹਿੰਦੂ, ਮੁਸਲਮਾਨ ਅਤੇ ਊਚ-ਨੀਚ ਦੇ ਭੇਦ-ਭਾਵ ਨੂੰ ਮਿਟਾ ਕੇ ਨਿਰੋਲ ਅਕਾਲ ਪੁਰਖ ਦੀ ਉਪਾਸ਼ਨਾ

*(ਬਾਕੀ ਸਫ਼ਾ ੨੨ 'ਤੇ)*

# ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਗੁਰਮੁਖੀ ਲਿਪੀ

*-ਬੀਬੀ ਹਰਸਿਮਰਨਜੀਤ ਕੌਰ**

ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉੱਤਰ-ਅਧਿਕਾਰੀ ਸਨ। ਸ੍ਰੀ ਗੁਰੂ ਅੰਗਦ ਦੇਵ ਜੀ ਦਾ ਉੱਤਰ-ਅਧਿਕਾਰੀ ਬਣਨਾ ਹੀ ਸਿੱਖ ਲਹਿਰ ਲਈ ਇਤਿਹਾਸਕ ਤੌਰ 'ਤੇ ਬਹੁਤ ਮਹੱਤਵਪੂਰਨ ਸੀ ਕਿਉਂਕਿ ਇਸ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਿਰਸੇ ਨੂੰ ਸੰਭਾਲਿਆ ਵੀ ਗਿਆ ਸੀ ਅਤੇ ਅੱਗੇ ਤੋਰਿਆ ਵੀ ਗਿਆ ਸੀ। ਇਤਨੀ ਹੀ ਮਹੱਤਵਪੂਰਨ ਗੱਲ ਸ੍ਰੀ ਗੁਰੂ ਅੰਗਦ ਦੇਵ ਜੀ ਵੱਲੋਂ ਗੁਰਮੁਖੀ ਲਿਪੀ ਨੂੰ ਪ੍ਰਚੱਲਤ ਕਰਨਾ ਸੀ। ਸਿੱਖ ਲਹਿਰ ਦੀ ਗੁਰਿਆਈ ਸੰਭਾਲਣ ਤੋਂ ਬਾਅਦ ਉਨ੍ਹਾਂ ਦਾ ਸਭ ਤੋਂ ਪਹਿਲਾ ਕੰਮ ਪੰਜਾਬੀ ਬੋਲੀ ਵਿਚ ਢੁੱਕਵੀਂ ਲਿਪੀ ਤਿਆਰ ਕਰਨਾ ਸੀ। ਇਸ ਤੋਂ ਪਹਿਲਾਂ ਪੰਜਾਬੀ ਬੋਲੀ ਦੀ ਕੋਈ ਵੀ ਇਕ ਪ੍ਰਵਾਨਿਤ ਲਿਪੀ ਨਹੀਂ ਸੀ। ਮੁਸਲਮਾਨ ਇਸ ਨੂੰ ਪਰਸ਼ੀਅਨ ਲਿਪੀ ਵਿਚ ਲਿਖਦੇ ਸਨ ਅਤੇ ਹਿੰਦੂ ਦੇਵਨਾਗਰੀ, ਟਾਕਰੀ ਜਾਂ ਸ਼ਾਰਦਾ ਲਿਪੀਆਂ ਵਿਚ ਲਿਖਦੇ ਸਨ। ਇਹ ਲਿਪੀਆਂ ਅਸਲ ਸ਼ਬਦਾਂ ਵਿਚ ਪੰਜਾਬੀ ਬੋਲੀ ਦੀਆਂ ਲਿਪੀਆਂ ਨਹੀਂ ਸਨ। ਪਰਸ਼ੀਅਨ, ਅਰਬੀ ਬੋਲੀ ਦੀ ਲਿਪੀ ਸੀ ਜਿਹੜੀ ਭਾਰਤ ਵਿਚ ਪਹਿਲਾਂ ਸੁਲਤਾਨਾਂ ਅਤੇ ਫਿਰ ਮੁਗ਼ਲ ਬਾਦਸ਼ਾਹਾਂ ਦੇ ਨਾਲ ਆਈ ਸੀ। ਇਹੀ ਉਸ ਸਮੇਂ ਦੀ ਸਰਕਾਰੀ ਲਿਪੀ ਸੀ। ਇਸ ਕਰਕੇ ਸਰਕਾਰੀ ਦਫ਼ਤਰਾਂ ਵਿਚ ਅਤੇ ਆਮ ਮੁਸਲਿਮ ਵਰਗ ਵਿਚ ਫ਼ਾਰਸੀ (ਪਰਸ਼ੀਅਨ) ਲਿਪੀ ਹੀ ਪ੍ਰਚੱਲਤ ਸੀ। ਹਿੰਦੁਸਤਾਨ ਦੀ ਹਰ ਇਕ ਬੋਲੀ ਨੂੰ ਇਸੇ ਹੀ ਲਿਪੀ ਵਿਚ ਲਿਖਿਆ ਜਾਂਦਾ ਸੀ। ਸ਼ਾਰਦਾ ਕਸ਼ਮੀਰ ਅਤੇ ਉਸ ਦੇ ਪੰਜਾਬ ਨਾਲ ਲੱਗਦੇ ਪਹਾੜੀ ਇਲਾਕੇ ਦੀ ਲਿਪੀ ਸੀ। ਟਾਕਰੀ ਹਿਮਾਚਲ ਪ੍ਰਦੇਸ਼ ਦੇ ਕਬਾਇਲੀ ਇਲਾਕੇ ਦੀ ਅਤੇ ਪੰਜਾਬ ਨਾਲ ਲੱਗਦੇ ਨੀਮ-ਪਹਾੜੀ ਇਲਾਕੇ ਦੀ ਲਿਪੀ ਸੀ। ਪੰਜਾਬ (ਪੰਜਾਂ ਦਰਿਆਵਾਂ ਦੇ ਵਿਚਕਾਰਲਾ ਮੈਦਾਨੀ ਇਲਾਕਾ) ਦੇ ਹਿੰਦੂ ਪੰਜਾਬੀ ਬੋਲੀ ਨੂੰ ਦੇਵਨਾਗਰੀ ਅੱਖਰਾਂ ਵਿਚ ਲਿਖਦੇ ਸਨ। ਦੇਵਨਾਗਰੀ ਅੱਖਰ ਮੱਧ ਪ੍ਰਦੇਸ਼ ਦੇ ਉਜੈਨ ਸ਼ਹਿਰ, ਜਿਸ ਨੂੰ ਦੇਵਤਿਆਂ ਦਾ ਨਗਰ ਕਹਿਣ ਕਰਕੇ ਦੇਵ ਨਗਰ ਵੀ ਕਿਹਾ ਜਾਂਦਾ ਸੀ, ਦੇ ਬ੍ਰਾਹਮਣਾਂ ਵੱਲੋਂ ਤਿਆਰ ਕੀਤੇ ਗਏ ਅੱਖਰਾਂ ਕਰਕੇ ਦੇਵਨਾਗਰੀ ਅੱਖਰ ਕਿਹਾ ਜਾਂਦਾ ਸੀ। ਇਸ ਤਰ੍ਹਾਂ ਦੇਵਨਾਗਰੀ ਲਿਪੀ ਵੀ ਪੰਜਾਬ ਵਿਚ ਬਾਹਰੋਂ ਲਿਆਂਦੀ ਗਈ ਸੀ। ਇਸ ਤਰ੍ਹਾਂ ਪੰਜਾਬੀ ਬੋਲੀ ਭਾਵੇਂ ਹਰ ਵਰਗ ਵੱਲੋਂ ਬੋਲੀ ਜਾਂਦੀ ਸੀ ਪਰ ਇਸ ਦੀ ਕੋਈ ਇਕ ਪ੍ਰਵਾਨਿਤ ਲਿਪੀ ਨਹੀਂ ਸੀ।

ਕੁਝ ਲੇਖਕ ਅਤੇ ਇਤਿਹਾਸਕਾਰ ਲੰਡੇ-ਮਹਾਜਨੀ ਅੱਖਰਾਂ ਨੂੰ ਵੀ ਪੰਜਾਬੀ ਬੋਲੀ

**ਰੀਸਰਚ ਸਕਾਲਰ, ਹਿਸਟਰੀ ਡਿਪਾਰਟਮੈਂਟ, ਪੰਜਾਬੀ ਯੂਨੀਵਰਸਿਟੀ, ਪਟਿਆਲਾ।*

ਦੀ ਪਹਿਲੀ ਲਿਪੀ ਸਵੀਕਾਰ ਕਰਦੇ ਹਨ।[੧] ਪਰ ਇਹ ਮੱਤ ਗ਼ਲਤ ਹੈ ਕਿਉਂਕਿ ਲੰਡੇ-ਮਹਾਜਨੀ ਕਿਸੇ ਲਿਪੀ ਦਾ ਨਾਂ ਨਹੀਂ ਸੀ ਸਗੋਂ ਇਹ ਵੱਖ-ਵੱਖ ਲਿਪੀਆਂ ਦਾ ਵਿਗੜਿਆ ਹੋਇਆ ਰੂਪ ਸੀ। ਲੰਡੇ-ਮਹਾਜਨੀ ਅੱਖਰ ਜਾਂ ਲਿਪੀ ਨਹੀਂ ਸੀ ਸਗੋਂ ਇਹ ਇਕ ਤਰੀਕਾ ਸੀ ਜੋ ਹਿੰਦੂ-ਵਪਾਰੀਆਂ ਜਾਂ ਦੁਕਾਨਦਾਰਾਂ ਵਿਚ ਪ੍ਰਚੱਲਤ ਸੀ। ਪੰਜਾਬ ਦੇ ਬਾਣੀਏ ਇਸ ਨੂੰ ਅੱਜਕਲ੍ਹ ਵੀ ਵਰਤਦੇ ਹਨ ਭਾਵੇਂ ਕਿ ਬਾਣੀਆਂ ਦੀ ਨਵੀਂ ਨਸਲ ਆਧੁਨਿਕ ਲਿਪੀਆਂ ਦੀ ਜਾਣਕਾਰੀ ਰੱਖਣ ਕਰਕੇ ਇਸ ਢੰਗ ਨੂੰ ਨਹੀਂ ਅਪਣਾ ਰਹੀ। 'ਲੰਡੇ' ਦਾ ਮਤਲਬ ਹੈ ਕਿ ਬਿਨਾਂ ਲਗਾਂ-ਮਾਤਰਾਂ ਦੇ ਅਤੇ ਅਧੂਰੀ ਸ਼ਕਲ ਵਿਚ ਲਿਖੇ ਗਏ ਅੱਖਰ। ਜਿਵੇਂ ਜੇ ਕਿਸੇ ਜਾਨਵਰ ਦੀ ਪੂਛ ਨਾ ਹੋਵੇ ਜਾਂ ਕੱਟੀ ਹੋਈ ਪੂਛ ਵਾਲਾ ਜਾਨਵਰ ਹੋਵੇ ਤਾਂ ਉਸ ਨੂੰ ਲੰਡਾ ਕਹਿ ਦਿੱਤਾ ਜਾਂਦਾ ਹੈ। ਇਸੇ ਤਰ੍ਹਾਂ ਬਿਨਾਂ ਲਗਾਂ-ਮਾਤਰਾਂ ਵਾਲੇ ਅੱਖਰਾਂ ਨੂੰ ਲੰਡੇ ਅੱਖਰ ਕਹਿ ਦਿੱਤਾ ਜਾਂਦਾ ਸੀ। ਕਿਉਂਕਿ ਇਨ੍ਹਾਂ ਅੱਖਰਾਂ ਨੂੰ ਮਹਾਜਨਾਂ (ਸ਼ਾਹੂਕਾਰਾਂ ਤੇ ਵਪਾਰੀਆਂ) ਵੱਲੋਂ ਵਰਤਿਆ ਜਾਂਦਾ ਸੀ ਇਸ ਲਈ ਇਸ ਨੂੰ ਮਹਾਜਨੀ ਵੀ ਕਹਿ ਦਿੱਤਾ ਜਾਂਦਾ ਸੀ। ਪੰਜਾਬ ਦੇ ਵਿਚ ਇਸ ਦਾ ਇਕ ਹੋਰ ਨਾਂ 'ਕੱਚੀ' ਵੀ ਪ੍ਰਚੱਲਤ ਸੀ ਕਿਉਂਕਿ ਇਸ ਦਾ ਕੋਈ ਵੀ ਪੱਕਾ (ਨਿਸ਼ਚਿਤ) ਰੂਪ ਨਹੀਂ ਸੀ। 'ਲੰਡੇ' ਅੱਖਰ ਲਿਖਣ ਵਿਚ ਵਪਾਰੀਆਂ ਅਤੇ ਬਾਣੀਆਂ ਦੀ ਇਕ ਚਲਾਕੀ ਵੀ ਹੁੰਦੀ ਸੀ ਜਿਸ ਦਾ ਸ਼ਿਕਾਰ ਅਕਸਰ ਗਾਹਕ ਲੋਕ ਹੁੰਦੇ ਸਨ। ਕਿਉਂਕਿ ਹਰ ਅੱਖਰ ਲਗਾਂ-ਮਾਤਰਾਂ ਤੋਂ ਬਿਨਾਂ ਹੁੰਦਾ ਸੀ ਇਸ ਲਈ ਗਾਹਕ ਦਾ ਉਧਾਰ ਲਿਆ ਗਿਆ ਸੌਦਾ ਜਦੋਂ ਲਿਖਿਆ ਜਾਂਦਾ ਸੀ ਤਾਂ ਭੁਗਤਾਨ ਕਰਨ ਵੇਲੇ ਦੁਕਾਨਦਾਰ ਜਾਂ ਵਪਾਰੀ ਇਸ ਲਿਖੀ ਹੋਈ ਲਿਖਤ ਦੀ ਆਪਣੀ ਮਰਜ਼ੀ ਅਨੁਸਾਰ ਹੀ ਵਿਆਖਿਆ ਕਰਦਾ ਸੀ। ਮਿਸਾਲ ਦੇ ਤੌਰ 'ਤੇ ਇਕ ਗਾਹਕ ਨੇ ਸੱਤ ਰੁਪਏ ਦਾ ਉਧਾਰ ਦੁਕਾਨਦਾਰ ਤੋਂ ਲਿਆ ਹੈ। ਦੁਕਾਨਦਾਰ ਇਨ੍ਹਾਂ ਸੱਤ ਰੁਪਈਆਂ ਨੂੰ 'ਸਤ' ਹੀ ਲਿਖੇਗਾ। ਜੇ ਸੈਂਤੀ ਦਾ ਉਧਾਰ ਲਿਆ ਹੈ ਤਾਂ ਵੀ 'ਸਤ' ਹੀ ਲਿਖੇਗਾ। ਹੁਣ ਭੁਗਤਾਨ ਦੇ ਮੌਕੇ 'ਤੇ ਦੁਕਾਨਦਾਰ ਦੀ ਮਰਜ਼ੀ ਹੈ ਕਿ ਉਹ 'ਸਤ' ਲਿਖੇ ਹੋਏ ਸ਼ਬਦ ਨੂੰ ਸੱਤ ਰੁਪਏ ਦੱਸਦਾ ਹੈ ਜਾਂ ਸੈਂਤੀ, ਕਿਉਂਕਿ ਲਗ-ਮਾਤਰ ਕੋਈ ਲਾਈ ਨਹੀਂ ਸੀ ਜਾਂਦੀ। ਇਸੇ ਤਰ੍ਹਾਂ ਗਾਹਕ ਦਾ ਨਾਂ ਭਾਵੇਂ ਮਿਹਰ ਸਿੰਘ ਹੈ ਤੇ ਜਾਂ ਮੋਹਰ ਸਿੰਘ ਜਾਂ ਮਹੁਰਾ ਸਿੰਘ, ਵਹੀ ਵਿਚ ਸਿਰਫ਼ ਮਹਰ ਹੀ ਲਿਖਿਆ ਜਾਵੇਗਾ। ਇਹ ਢੰਗ ਗਾਹਕਾਂ ਦੇ ਖ਼ਿਲਾਫ਼ ਹੀ ਹੁੰਦਾ ਸੀ ਅਤੇ ਦੁਕਾਨਦਾਰਾਂ ਦੇ ਹੱਕ ਵਿਚ ਜਾਂਦਾ ਸੀ। ਦੂਜਾ, ਇਸ ਢੰਗ ਦਾ ਇਕ ਹੋਰ ਨਕਾਰਾਤਮਕ ਪੱਖ ਇਹ ਸੀ ਕਿ ਇਸ ਨੂੰ ਸਿਰਫ਼ ਉਹੀ ਵਿਅਕਤੀ ਹੀ ਪੜ੍ਹ ਸਕਦਾ ਸੀ ਜਿਹੜਾ ਇਸ ਨੂੰ ਲਿਖਦਾ ਸੀ। ਦੂਸਰਾ ਵਿਅਕਤੀ ਇਸ ਨੂੰ ਪੜ੍ਹ ਹੀ ਨਹੀਂ ਸਕਦਾ ਸੀ। ਇਸ ਕਰਕੇ ਲੰਡੇ-ਮਹਾਜਨੀ ਕੋਈ ਲੋਕ-ਲਿਪੀ ਨਹੀਂ ਸੀ ਸਗੋਂ ਇਹ ਤਾਂ ਲੋਕਾਂ ਦੇ ਖ਼ਿਲਾਫ਼ ਵਰਤੀ ਜਾਣ ਵਾਲੀ ਲਿਪੀ ਸੀ ਜਿਸ ਨੂੰ ਬਾਣੀਏ, ਦੁਕਾਨਦਾਰ ਅਤੇ ਵਪਾਰੀ ਵਰਤਦੇ ਸਨ ਅਤੇ ਇਹ ਲੋਕ ਇਸ ਨੂੰ ਮਰਜ਼ੀ ਅਤੇ ਚਲਾਕੀ ਅਨੁਸਾਰ ਵਰਤਦੇ ਸਨ। ਹਿੰਦੂ ਵਪਾਰੀ

ਦੇਵਨਾਗਰੀ ਅੱਖਰਾਂ ਨੂੰ ਲੰਡੇ ਬਣਾ ਕੇ ਲਿਖਦੇ ਸਨ ਅਤੇ ਮੁਸਲਮਾਨ ਵਪਾਰੀ ਅਰਬੀ-ਫ਼ਾਰਸੀ ਅੱਖਰਾਂ ਨੂੰ।[2]

ਉਪਰੋਕਤ ਗੱਲਾਂ ਦੀ ਰੌਸ਼ਨੀ ਵਿਚ ਇਹ ਮੱਤ ਵੀ ਆਪਣੇ ਆਪ ਖ਼ਤਮ ਹੋ ਜਾਂਦਾ ਹੈ ਜਿਸ ਰਾਹੀਂ ਇਹ ਕਿਹਾ ਜਾਂਦਾ ਸੀ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਲੰਡੇ-ਮਹਾਜਨੀ ਅੱਖਰਾਂ ਨੂੰ ਸੁਧਾਰ ਕੇ ਗੁਰਮੁਖੀ ਲਿਪੀ ਤਿਆਰ ਕੀਤੀ ਸੀ। ਜਿਵੇਂ ਕਿ ਉੱਪਰ ਵੀ ਲਿਖਿਆ ਜਾ ਚੁੱਕਿਆ ਹੈ ਕਿ ਲੰਡੇ-ਮਹਾਜਨੀ ਅੱਖਰ ਕੋਈ ਲਿਪੀ ਨਹੀਂ ਸੀ ਅਤੇ ਨਾ ਹੀ ਇਹ ਲੋਕ-ਹਿਤੈਸ਼ੀ ਢੰਗ ਸੀ। ਇਹ ਤਾਂ ਸਿਰਫ਼ ਬਾਣੀਆਂ ਅਤੇ ਵਪਾਰੀ ਲੋਕਾਂ ਦੀ ਗਾਹਕ-ਵਿਰੋਧੀ ਪਹੁੰਚ ਨੂੰ ਛੁਪਾਉਣ ਵਾਲਾ ਇਕ ਵਿਗੜਿਆ ਹੋਇਆ ਢੰਗ ਸੀ। ਇਹ ਢੰਗ ਸਿਰਫ਼ ਵਪਾਰੀ ਲੋਕਾਂ ਦੇ ਵਹੀ-ਖਾਤਿਆਂ ਵਿਚ ਹੀ ਸੀ। ਇਹ ਕਿਸੇ ਮਦਰੱਸੇ (ਸਕੂਲ) ਜਾਂ ਪੁਸਤਕਾਂ ਵਿਚ ਪੜ੍ਹਾਈ ਜਾਣ ਵਾਲੀ ਜਾਂ ਸਿਖਾਈ ਜਾਣ ਵਾਲੀ ਵਿਸ਼ਾ-ਪ੍ਰਣਾਲੀ ਨਹੀਂ ਸੀ। ਇਸ ਕਰਕੇ ਨਾ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਲੰਡਿਆਂ ਵਿਚ ਲਿਖੀ ਸੀ ਅਤੇ ਨਾ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਲੰਡਿਆਂ ਨੂੰ ਸੁਧਾਰਿਆ ਹੀ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਪੜ੍ਹੇ-ਲਿਖੇ ਅਤੇ ਅਮੀਰ ਪਰਵਾਰ ਨਾਲ ਸੰਬੰਧਿਤ ਸਨ। ਅਜਿਹੇ ਪਰਵਾਰ ਵਿਚ ਸਰਕਾਰੀ ਬੋਲੀ ਤੋਂ ਜਾਣੂ ਹੋਣਾ ਜ਼ਰੂਰੀ ਸਮਝਿਆ ਜਾਂਦਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਿਤਾ ਜੀ ਪਟਵਾਰੀ ਸਨ। ਪਟਵਾਰੀ ਦਾ ਅਹੁਦਾ ਉਨ੍ਹਾਂ ਸਮਿਆਂ ਵਿਚ ਇਕ ਅਤਿ ਉੱਤਮ ਅਹੁਦਾ ਹੁੰਦਾ ਸੀ। ਇਕ ਪਟਵਾਰੀ ਦਾ ਫ਼ਾਰਸੀ ਬੋਲੀ ਅਤੇ ਲਿਪੀ ਦਾ ਅੱਛਾ ਜਾਣੂ ਹੋਣਾ ਕੁਦਰਤੀ ਗੱਲ ਸੀ ਕਿਉਂਕਿ ਮਾਲ ਵਿਭਾਗ ਦਾ ਸਾਰਾ ਕੰਮ-ਕਾਜ ਫ਼ਾਰਸੀ ਵਿਚ ਹੁੰਦਾ ਸੀ। ਸੁਭਾਵਕ ਸੀ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਫ਼ਾਰਸੀ ਦੇ ਨਾਲ-ਨਾਲ ਹੋਰ ਵੀ ਬੋਲੀਆਂ ਅਤੇ ਲਿਪੀਆਂ ਦੇ ਜਾਣੂ ਹੋਣਗੇ। ਉਨ੍ਹਾਂ ਦੀ ਬਾਣੀ ਇਸ ਗੱਲ ਦਾ ਸਬੂਤ ਹੈ ਅਤੇ ਉਨ੍ਹਾਂ ਦੇ ਸੰਸਾਰ-ਵਿਆਪੀ ਦੌਰੇ ਵੀ ਇਸ ਗੱਲ ਦੀ ਗਵਾਹੀ ਭਰਦੇ ਹਨ। ਇਸ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋ ਆਪਣੀ ਬਾਣੀ ਉਚਾਰੀ ਸੀ ਹੋ ਸਕਦਾ ਹੈ ਕਿ ਉਸ ਨੂੰ ਫ਼ਾਰਸੀ ਅਤੇ ਦੇਵਨਾਗਰੀ ਵਿਚ ਲਿਖਿਆ ਵੀ ਹੋਵੇ। ਵੈਸੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿੱਚੋਂ ਇਹ ਗੱਲ ਸਾਬਤ ਹੁੰਦੀ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਰੀਆਂ ਉਦਾਸੀਆਂ (ਯਾਤਰਾਵਾਂ) ਸੰਪੂਰਨ ਕਰ ਕੇ ਕਰਤਾਰਪੁਰ ਸਾਹਿਬ ਵਿਖੇ ਆਪਣਾ ਧਰਮ ਕੇਂਦਰ ਖੋਲ੍ਹ ਕੇ ਉੱਤੇ ਹੀ ਬਾਣੀ ਉਚਾਰਨ ਦਾ ਅਤੇ ਲਿਖਣ ਦਾ ਕੰਮ ਪੂਰਾ ਕੀਤਾ ਸੀ:

*ਫਿਰਿ ਬਾਬਾ ਆਇਆ ਕਰਤਾਰਪੁਰਿ ਭੇਖੁ ਉਦਾਸੀ ਸਗਲ ਉਤਾਰਾ।...*
*ਬਾਣੀ ਮੁਖਹੁ ਉਚਾਰੀਐ ਹੁਇ ਰੁਸਨਾਈ ਮਿਟੈ ਅੰਧਾਰਾ।*
*ਗਿਆਨੁ ਗੋਸਟਿ ਚਰਚਾ ਸਦਾ ਅਨਹਦਿ ਸਬਦਿ ਉਠੇ ਧੁਨਕਾਰਾ।*[3]

ਇਸ ਸਮੇਂ ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੇਵਾ ਵਿਚ

ਹਾਜ਼ਰ ਹੋ ਚੁੱਕੇ ਸਨ। ਇਹ ਕੰਮ ਮੁੱਖ ਤੌਰ 'ਤੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਹੀ ਕੀਤਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ-ਜੋਤਿ ਸਮਾਉਣ ਤੋਂ ਬਾਅਦ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰਮੁਖੀ ਅੱਖਰਾਂ ਨੂੰ ਇਕ ਬਾਕਾਇਦਾ ਰੂਪ ਵਿਚ ਪ੍ਰਚੱਲਤ ਕੀਤਾ ਸੀ।

ਇਸ ਰਵਾਇਤ ਦੀ ਲੋੜੀਂਦੀ ਮੱਦਦ ਗੁਰਮੁਖੀ ਦੀਆਂ ਉਹ ਮੁੱਢਲੀਆਂ ਲਿਖਤਾਂ ਵੀ ਕਰਦੀਆਂ ਹਨ ਜਿਹੜੀਆਂ ਸਪੱਸ਼ਟ ਸ਼ਬਦਾਂ ਵਿਚ ਇਸ ਗੱਲ ਦੀ ਹਾਮੀ ਭਰਦੀਆਂ ਹਨ ਕਿ ਗੁਰਮੁਖੀ ਅੱਖਰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਹੀ ਬਣਾਏ ਸਨ। ਇਸ ਤਰ੍ਹਾਂ ਦੀ ਹਾਮੀ ਭਰਨ ਵਾਲੀ ਸਭ ਤੋਂ ਪਹਿਲੀ ਲਿਖਤ ਸ. ਕੇਸਰ ਸਿੰਘ ਛਿੱਬਰ ਦੀ ਹੈ। ਇਹ ੧੭੬੯ ਈ. ਦੀ ਲਿਖਤ ਹੈ। ਇਸ ਵਿਚ ਲਿਖਿਆ ਹੈ:

*ਗੁਰੂ ਅੰਗਦ ਜੀ 'ਬਾਲੇ' ਪਾਸੋਂ ਸਾਰੀ ਹਕੀਕਤ ਬਾਬੇ ਦੀ ਲਈ।*
*ਜਨਮ ਪੱਤ੍ਰੀ ਦੀ ਖੋਜਨਾ ਕਈ।...*
*ਪੱਤ੍ਰੀ ਹਥ ਨ ਲਗੀ ਬਾਲਾ ਮੁੜਿ ਆਇਆ।*
*ਇਕ ਟੇਵਾ ਜਿਹਾ ਉਸ ਹਥਿ ਆਇਆ।*
*ਉਸ ਉਪਰੋਂ ਸਭ ਉਤਾਰਾ ਕੀਤਾ।*
*ਜਨਮ ਸਾਖੀ ਦਾ ਪੁਸਤਕ ਬਣਾਇ ਲੀਤਾ।*[੪]

ਇਸ ਵਿੱਚੋਂ ਸਿਰਫ਼ ਇਹ ਪਤਾ ਲੱਗਦਾ ਹੈ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ-ਸਾਖੀ ਲਿਖਵਾਈ। ਇਹ ਗੱਲ ਸਿਰਫ਼ ਲਿਖਵਾਉਣ ਦੀ ਤਾਈਦ ਕਰਦੀ ਹੈ।

ਦੂਸਰੀ ਲਿਖਤ ਸ੍ਰੀ ਸਰੂਪ ਦਾਸ ਭੱਲਾ ਦੀ ਹੈ ਜੋ ੧੭੭੬ ਈ. ਦੀ ਲਿਖਤ ਹੈ। ਸ੍ਰੀ ਸਰੂਪ ਦਾਸ ਭੱਲਾ ਸ੍ਰੀ ਗੁਰੂ ਅਮਰਦਾਸ ਜੀ ਦੀ ਵੰਸ਼ ਵਿੱਚੋਂ ਸਨ। ਇਸ ਅਨੁਸਾਰ, 'ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹੁਕਮਾਂ ਦੀ ਪਾਲਣਾ ਕਰਦੇ ਹੋਏ ਗੁਰਮੁਖੀ ਦੇ ਅੱਖਰ ਬਣਾਏ ਅਤੇ ਇਸ ਵਿਚ ਇਕ ਪੋਥੀ ਲਿਖੀ':

*ਸਤਿਗੁਰ ਨਾਨਕ ਜੀ ਕਹਿਓ ਸੁਨ ਸਤ ਪੁਰਖ ਮਤ-ਸਾਰ।*
*ਗੁਰਮੁਖ ਪੰਥ ਹਰ ਕੋ ਰਚੋ ਗੁਰਮਤ ਮੰਤ੍ਰ ਉਚਾਰ।*
*ਸਤ ਬਚਨ ਸਤਗੁਰ ਮਨ ਧਾਰ। ਤਬ ਗੁਰਮੁਖ ਅਛਰ ਲਿਖੇ ਸੁਚਾਰ।*
*ਗੁਰਮੁਖ ਵਚਨ ਲਿਖ ਪੋਥੀ ਕਰਾ। ਜੈ ਜੈ ਗੁਰਮੁਖ ਪੰਥ ਜਗਧਰਾ।*[੫]

ਗਿਆਨੀ ਗਿਆਨ ਸਿੰਘ ਨੇ ਲਿਖਿਆ ਹੈ, "ਸੰ. ੧੫੯੮ ਬਿ. (੧੫੪੧ ਈ.) ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰਮੁਖੀ ਅੱਖਰ ਨਵੇਂ ਰਚ ਕੇ ਬਾਬੇ ਨਾਨਕ ਦੇ ਜੀਵਨ ਚਰਿਤਰ ਭਾਈ ਬਾਲੇ ਦੀ ਜ਼ਬਾਨੀ ਸੁਣ ਕੇ ਭਾਈ ਪੇੜੇ ਮੋਖੇ ਤੋਂ ਸੰ. ੧੬੦੦ ਬਿ. ਨੂੰ ਲਿਖਵਾ ਕੇ ਬਾਬੇ ਦੀ ਜਨਮਸਾਖੀ ਨਾਮ ਰੱਖਯਾ।"[੬] ਮੁੱਢਲਾ ਅੰਗਰੇਜ਼ ਲਿਖਾਰੀ ਮਿ. ਮੈਲਕਮ ਵੀ ਇਸ ਗੱਲ ਦੀ ਹਾਮੀ ਇਹ ਲਿਖ ਕੇ ਭਰਦਾ ਹੈ: "He taught the same doctrine as Nanak and wrote some chap-

ters that now form part of the Granth."[7]

ਇਨ੍ਹਾਂ ਤੋਂ ਇਲਾਵਾ ਕਈ ਆਧੁਨਿਕ ਇਤਿਹਾਸਕਾਰ ਵੀ ਇਹ ਗੱਲ ਮੰਨਦੇ ਹਨ ਕਿ ਗੁਰਮੁਖੀ ਲਿਪੀ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਹੀ ਪ੍ਰਚੱਲਤ ਕੀਤੀ ਸੀ। ਪ੍ਰਿੰ. ਤੇਜਾ ਸਿੰਘ-ਡਾ. ਗੰਡਾ ਸਿੰਘ ਲਿਖਦੇ ਹਨ, "ਉਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਇਕੱਠੀ ਕਰ ਕੇ ਇਕ ਵਿਸ਼ੇਸ਼ ਲਿਪੀ ਗੁਰਮੁਖੀ ਵਿਚ ਲਿਖਵਾਈ। ਇਸ ਤਰ੍ਹਾਂ ਗ੍ਰੰਥ ਸਾਹਿਬ ਦਾ ਮੁੱਢ ਬੱਝਣਾ ਸ਼ੁਰੂ ਹੋ ਗਿਆ।"[੮]

ਇਨ੍ਹਾਂ ਲਿਖਤਾਂ ਅਤੇ ਰਵਾਇਤਾਂ ਦੀ ਰੌਸ਼ਨੀ ਵਿਚ ਇਸ ਗੱਲ ਵਿਚ ਭੋਰਾ ਵੀ ਇਹ ਸ਼ੱਕ ਨਹੀਂ ਰਹਿ ਜਾਂਦਾ ਕਿ ਗੁਰਮੁਖੀ ਲਿਪੀ ਨੂੰ ਕੇਵਲ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਹੀ ਪ੍ਰਚੱਲਤ ਕੀਤਾ ਸੀ। ਇਸ ਲਿਪੀ ਦਾ ਗੁਰਮੁਖੀ ਨਾਂ ਹੀ ਆਪਣੇ ਆਪ ਵਿਚ ਇਸ ਗੱਲ ਦਾ ਸੂਚਕ ਹੈ ਕਿ ਇਸ ਲਿਪੀ ਨੂੰ ਸਿਰਫ਼ ਸਿੱਖ ਗੁਰੂ ਸਾਹਿਬਾਨ ਨੇ ਹੀ ਪ੍ਰਚੱਲਤ ਕੀਤਾ ਸੀ। ਸਿੱਖ ਧਰਮ ਨੇ ਜਿਸ ਆਦਰਸ਼ ਵਿਅਕਤੀ ਨੂੰ ਸਿਰਜਣ ਦਾ ਬੀੜਾ ਚੁੱਕਿਆ ਸੀ ਉਸ ਦਾ ਨਾਂ ਸਿੱਖ ਸ਼ਬਦਾਵਲੀ ਅਤੇ ਪਰਿਭਾਸ਼ਾ ਅਨੁਸਾਰ 'ਗੁਰਮੁਖ' ਸੀ। ਜਿਹੜੀ ਲਿਪੀ ਦੀ ਵਰਤੋਂ ਗੁਰਮੁਖਾਂ ਦੁਆਰਾ ਕੀਤੀ ਜਾਂਦੀ ਸੀ ਉਸ ਨੂੰ 'ਗੁਰਮੁਖੀ' ਕਿਹਾ ਜਾਂਦਾ ਸੀ। ਜੇ ਗੁਰਮੁਖੀ ਦੇ ਅੱਖਰ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਢੇਰ ਸਮਾਂ ਪਹਿਲੋਂ ਹੀ ਪ੍ਰਚੱਲਤ ਸਨ ਤਾਂ ਉਸ ਲਿਪੀ ਦਾ ਨਾਂ ਕੀ ਸੀ ਅਤੇ ਇਹ ਨਾਂ ਖ਼ਤਮ ਹੋ ਕੇ ਗੁਰਮੁਖੀ ਕਿਉਂ ਪਿਆ? ਜੇ ਇਹ ਲਿਪੀ ਪਹਿਲੋਂ ਹੀ ਪ੍ਰਚੱਲਤ ਸੀ ਅਤੇ ਪੰਜਾਬ ਦੇ ਲੋਕਾਂ ਦੁਆਰਾ ਵਰਤੀ ਜਾਂਦੀ ਸੀ ਤੇ ਉਹ ਨਾਂ ਕਿਉਂ ਨਹੀਂ ਪ੍ਰਚੱਲਤ ਹੋਇਆ ਅਤੇ ਕਿਉਂ ਇਹ ਲਿਪੀ ਪੰਜਾਬ ਦੇ ਬਹੁ-ਗਿਣਤੀ ਲੋਕਾਂ ਵਿੱਚੋਂ ਨਿਕਲ ਕੇ ਸਿੱਖਾਂ ਜੈਸੀ ਘੱਟ-ਗਿਣਤੀ ਕੌਮ ਵਿਚ ਆ ਕੇ ਸੀਮਤ ਹੋ ਗਈ ਸੀ?

ਅੱਜਕਲ੍ਹ ਪੰਜਾਬੀ ਦੇ ਕਈ ਆਧੁਨਿਕ ਸਾਹਿਤਕਾਰ ਇਸ ਗੱਲ ਤੋਂ ਇਨਕਾਰੀ ਹਨ। ਉਨ੍ਹਾਂ ਦਾ ਕਹਿਣਾ ਹੈ ਕਿ ਗੁਰਮੁਖੀ ਲਿਪੀ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਬਿਲਕੁਲ ਹੀ ਬਣਾਇਆ-ਸੰਵਾਰਿਆ ਨਹੀਂ ਸੀ। ਇਨ੍ਹਾਂ ਲੇਖਕਾਂ ਦਾ ਮੋਢੀ ਮਿਸਟਰ ਜੀ.ਬੀ. ਸਿੰਘ ਹੈ। ਇਨ੍ਹਾਂ ਦਾ ਸਭ ਤੋਂ ਵੱਡਾ ਸਬੂਤ ਇਹ ਹੈ ਕਿ ਕਿਉਂਕਿ ਹਠੂਰ (ਲੁਧਿਆਣੇ) ਤੋਂ ਇਕ ਪੁਰਾਤਨ ਖੂਹ ਵਿੱਚੋਂ ਮਿਲੇ ਸ਼ਿਲਾਲੇਖ ਉੱਪਰ ਗੁਰਮੁਖੀ ਦੇ ਕੁਝ ਅੱਖਰ ਮਿਲਦੇ ਹਨ। ਇਹ ਦੋਵੇਂ ਗੱਲਾਂ ਹੀ ਵਜ਼ਨ ਪੱਖੋਂ ਬਿਲਕੁਲ ਹੌਲੀਆਂ ਹਨ। ਹਠੂਰ ਦਾ ਪੁਰਾਤਨ ਖੂਹ ਚੌਦ੍ਹਵੀਂ ਸਦੀ ਦਾ ਨਹੀਂ ਹੈ। ਉਹ ੧੬੩੦ ਈ. ਵਿਚ ਬਾਦਸ਼ਾਹ ਸ਼ਾਹ ਜਹਾਂ ਦੇ ਵੇਲੇ ਦਾ ਲੱਗਿਆ ਹੋਇਆ ਹੈ। ਇਹ ਕਈ ਵਾਰ ਢਹਿ ਚੁੱਕਿਆ ਹੈ। ਇਸ ਕਰਕੇ ਇਸ ਦੇ ਸ਼ਿਲਾਲੇਖ ਦੀ ਪੁਰਾਤਨਤਾ ਦਾ ਕੋਈ ਸਬੂਤ ਨਹੀਂ ਹੈ। ਇਸ ਵਿਚ ਇਸ ਸਮੇਂ ਕੋਈ ਸ਼ਿਲਾਲੇਖ ਨਹੀਂ ਹੈ। ਜਿਸ ਸ਼ਿਲਾਲੇਖ ਦੀ ਤਸਵੀਰ ਮਿ. ਜੀ.ਬੀ. ਸਿੰਘ ਨੇ ਦਿੱਤੀ ਹੈ ਉਹ ਉਸ ਦੇ ਆਪਣੇ ਹੱਥ ਨਾਲ ਤਿਆਰ ਕੀਤੀ ਹੋਈ ਹੈ। ਇਸ ਉੱਪਰ ਜਿਨ੍ਹਾਂ ਗੁਰਮੁਖੀ ਦੇ ਅੱਖਰਾਂ ਦੀ ਫੋਟੋ ਹੈ ਉਹ ਹੱਥ ਨਾਲ ਬਣਾਏ ਹੋਏ ਹਨ।

ਜਿਹੜੇ ਅੱਖਰ ਸ਼ਿਲਾਲੇਖ ਉੱਪਰ ਹਨ ਉਨ੍ਹਾਂ ਦਾ ਗੁਰਮੁਖੀ ਦੇ ਵਰਤਮਾਨ ਰੂਪ ਨਾਲੋਂ ਜ਼ਿਆਦਾ ਫ਼ਰਕ ਹੈ।[੯] ਇਹ ਅੱਖਰ ਕਿਸੇ ਆਧੁਨਿਕ ਸਮੇਂ ਵਿਚ ਲਗਾਏ ਹੋਏ ਸ਼ਿਲਾਲੇਖ ਦੇ ਹਨ। ਹੋ ਸਕਦਾ ਹੈ ਕਿ ਹਠੂਰ ਦੇ ਖੂਹ ਨੂੰ ਆਧੁਨਿਕ ਸਮੇਂ ਵਿਚ ਕਿਸੇ ਨੇ ਮੁਰੰਮਤ ਕਰਵਾਇਆ ਹੋਵੇ ਅਤੇ ਸ਼ਿਲਾਲੇਖ ਉੱਪਰ ਗੁਰਮੁਖੀ ਅੱਖਰਾਂ ਵਿਚ ਪੁਰਾਣਾ ਸੰਮਤ ਲਿਖ ਦਿੱਤਾ ਹੋਵੇ। ਦੂਜੀ ਗੱਲ ਸੁਲਤਾਨਾਂ ਸਮੇਂ ਜੇ ਕੋਈ ਮੁਸਲਮਾਨ ਹਾਕਮ ਆਪਣੇ ਵੱਲੋਂ ਬਣਵਾਏ ਗਏ ਕਿਸੇ ਖੂਹ ਵਿਚ ਸ਼ਿਲਾਲੇਖ ਲਿਖਵਾ ਕੇ ਲਗਵਾਏਗਾ ਤਾਂ ਉਹ ਫ਼ਾਰਸੀ ਵਿਚ ਲਿਖਵਾਏਗਾ। ਇਹ ਗੱਲ ਅਜੇ ਤਕ ਨਹੀਂ ਦੇਖੀ ਗਈ ਕਿ ਮੁਸਲਮਾਨ ਸ਼ਾਸਕ ਵੱਲੋਂ ਗੁਰਮੁਖੀ ਵਿਚ ਉਹ ਵੀ ਚੌਦ੍ਹਵੀਂ ਸਦੀ ਦੌਰਾਨ ਸ਼ਿਲਾਲੇਖ ਲਿਖਵਾਇਆ ਗਿਆ ਹੋਵੇ। ਤੀਜਾ, ਅਕਸਰ ਕੁਝ ਅੱਖਰ ਦੂਜੀਆਂ ਲਿਪੀਆਂ ਨਾਲ ਮਿਲ ਜਾਇਆ ਕਰਦੇ ਹਨ। 'ਟ', 'ਠ' ਹਿੰਦੀ ਵਿਚ ਵੀ ਇਸੇ ਤਰ੍ਹਾਂ ਹਨ। ਕੁਝ ਅੱਖਰ ਟਾਕਰੀ ਤੇ ਸ਼ਾਰਦਾ ਨਾਲ ਵੀ ਮਿਲਦੇ ਹਨ। ਇਹ ਕੁਦਰਤੀ ਗੱਲ ਹੈ। ਟਾਕਰੀ, ਸ਼ਾਰਦਾ, ਦੇਵਨਾਗਰੀ ਆਦਿ ਲਿਪੀਆਂ ਪੰਜਾਬ ਦੇ ਗੁਆਂਢੀ ਇਲਾਕਿਆਂ ਦੀਆਂ ਲਿਪੀਆਂ ਹਨ। ਇਨ੍ਹਾਂ ਨਾਲ ਗੁਰਮੁਖੀ ਦੇ ਕੁਝ ਅੱਖਰਾਂ ਦੀਆਂ ਸ਼ਕਲਾਂ ਮਿਲ ਜਾਣੀਆਂ ਸੁਭਾਵਕ ਹਨ।

ਸਭ ਤੋਂ ਜ਼ਿਆਦਾ ਹਾਸੋ-ਹੀਣੀ ਗੱਲ ਮਿ. ਜੀ.ਬੀ. ਸਿੰਘ ਨੇ ਇਹ ਲਿਖੀ ਹੈ ਕਿ ਗੁਰਮੁਖੀ ਨਾਮ ਤਾਂ ਸਿਰਫ਼ ਇਕ ਲੇਖਕ ਦੀ ਸਾਧਾਰਨ ਜਿਹੇ ਤੌਰ 'ਤੇ ਲਿਖੀ ਹੋਈ ਇਕ 'ਬਾਣੀ ਬਿਹੰਗ' ਨਾਂ ਦੀ ਲਿਖਤ ਵਿਚ ਲਿਖੇ ਗਏ ਗੁਰਮੁਖੀ ਸ਼ਬਦ ਤੋਂ ਪ੍ਰਚੱਲਤ ਹੋ ਗਿਆ ਹੈ।[੧੦] ਅਜੇ ਤਕ ਸਾਨੂੰ ਤਾਂ ਇਸ ਗੱਲ ਦਾ ਪਤਾ ਨਹੀਂ ਲੱਗ ਸਕਿਆ ਕਿ 'ਬਾਣੀ ਬਿਹੰਗ' ਨਾਂ ਦੀ ਕੋਈ ਲਿਖਤ ਹੈ? ਜੇ ਹੈ ਤਾਂ ਇਸ ਦੀ ਅਹਿਮੀਅਤ ਕੀ ਹੈ? ਸਿੱਖਾਂ ਦੀਆਂ ਮੁੱਢਲੀਆਂ ਲਿਖਤਾਂ ਵਿਚ ਤਾਂ ਇਸ ਦਾ ਜ਼ਿਕਰ ਕਦੇ ਸੁਣਿਆ ਨਹੀਂ ਹੈ। ਨਾ ਤਾਂ ਇਹ ਲਿਖਤ ਕਿਸੇ ਗੁਰੂ ਦੀ ਜੀਵਨੀ ਹੈ ਅਤੇ ਨਾ ਹੀ ਸਿੱਖ ਵਿਚਾਰਧਾਰਾ ਨੂੰ ਦਰਸਾਉਣ ਵਾਲੀ ਹੈ। ਇਸ ਦੇ ਲੇਖਕ ਦਾ ਨਾਂ ਵੀ ਪਤਾ ਨਹੀਂ ਹੈ ਅਤੇ ਨਾ ਹੀ ਇਸ ਦੇ ਰਚਨਾਕਾਲ ਦਾ ਪਤਾ ਹੈ। ਫਿਰ ਇਸ ਲਿਖਤ ਤੋਂ ਹੀ 'ਗੁਰਮੁਖੀ' ਸ਼ਬਦ ਕਿਵੇਂ ਪ੍ਰਚੱਲਤ ਹੋ ਗਿਆ?

ਅਸਲ ਵਿਚ ੧੯੪੭ ਵਿਚ ਭਾਰਤ ਦੀ ਵੰਡ ਹੋਣ ਪਿੱਛੋਂ ਹੋਏ ਸੱਤਾ ਦੇ ਤਬਾਦਲੇ ਨਾਲ ਭਾਰਤ ਦੀ ਹਿੰਦੂ ਬਹੁ-ਗਿਣਤੀ ਫ਼ਿਰਕੇ ਦੀ ਸੋਚ ਵਿਚ ਤਬਦੀਲੀ ਆ ਜਾਣ ਕਰਕੇ ਇਥੋਂ ਦੀ ਹਕੂਮਤ ਦੀ ਵੀ ਘੱਟ-ਗਿਣਤੀਆਂ ਪ੍ਰਤੀ ਸੋਚ ਬਦਲ ਗਈ ਸੀ। ਗੁਰਮੁਖੀ ਲਿਪੀ ਬਾਰੇ ਇਸ ਗੱਲ ਨੂੰ ਪ੍ਰਚੱਲਤ ਕਰਨ ਦੀ ਕੋਸ਼ਿਸ਼ ਕੀਤੀ ਗਈ ਸੀ ਕਿ ਇਹ ਇਕੱਲੇ ਸਿੱਖਾਂ ਦੀ ਲਿਪੀ ਨਹੀਂ ਹੈ। ਪੰਜਾਬੀ ਬੋਲੀ ਦੇ ਆਧਾਰ 'ਤੇ ਚੱਲੇ ਪੰਜਾਬੀ ਸੂਬੇ ਦੇ ਅੰਦੋਲਨ ਕਾਰਨ ਇਹ ਬਹਿਸ ਹੋਰ ਵੀ ਜ਼ੋਰ ਫੜ ਗਈ ਸੀ। ਹਿੰਦੂ ਸੋਚ ਦੀ ਧਾਰਨਾ ਵਾਲੀਆਂ ਸੰਸਥਾਵਾਂ ਨੇ ਇਸ ਗੱਲ ਨੂੰ ਪ੍ਰਚਾਰਨ ਵਿਚ ਜ਼ੋਰ ਲਗਾਇਆ ਸੀ ਕਿ ਗੁਰਮੁਖੀ ਲਿਪੀ ਨੂੰ ਕਿਸੇ ਵੀ ਤਰੀਕੇ ਨਾਲ ਸਿੱਖ ਗੁਰੂ ਸਾਹਿਬਾਨ ਨਾਲੋਂ ਤੋੜ

ਕੇ ਗ਼ੈਰ-ਸਿੱਖ ਨੇਤਾਵਾਂ ਦੁਆਰਾ ਪ੍ਰਚੱਲਤ ਕੀਤੀ ਲਿਪੀ ਦਰਸਾਇਆ ਜਾਵੇ। ਇਸ ਮਕਸਦ ਲਈ ਮਿ. ਜੀ.ਬੀ. ਸਿੰਘ ਨੇ "ਗੁਰਮੁਖੀ ਲਿਪੀ ਦਾ ਜਨਮ ਤੇ ਵਿਕਾਸ" ਨਾਂ ਦੀ ਇਕ ਪੁਸਤਕ ਲਿਖੀ। ਇਸ ਵਿਚ ਮਿ. ਜੀ.ਬੀ. ਸਿੰਘ ਨੇ ਸਾਧਾਰਨ ਜਿਹੇ ਸਬੂਤਾਂ ਨੂੰ ਪੇਸ਼ ਕਰ ਕੇ ਆਪਾ-ਵਿਰੋਧੀ ਦਲੀਲਾਂ ਦੁਆਰਾ ਗੁਰਮੁਖੀ ਨੂੰ ਬ੍ਰਾਹਮਣਾਂ, ਬਾਣੀਆਂ ਅਤੇ ਵਪਾਰੀ ਲੋਕਾਂ ਦੁਆਰਾ ਪ੍ਰਚੱਲਤ ਕੀਤੀ ਗਈ ਦਰਸਾਇਆ ਹੈ। ਮਿ. ਜੀ.ਬੀ. ਸਿੰਘ ਦੀ ਲਿਖਤ ਵਿਗਿਆਨਕ ਖੋਜ ਨਹੀਂ ਹੈ ਅਤੇ ਨਾ ਹੀ ਤੱਥ-ਆਧਾਰਿਤ ਪੁਸਤਕ ਹੈ ਬਲਕਿ ਇਹ ਇਕ ਵਿਸ਼ੇਸ਼ ਸੋਚ ਨੂੰ ਸਾਹਮਣੇ ਰੱਖ ਕੇ ਅਤੇ ਇਕ ਵਿਸ਼ੇਸ਼ ਸਾਜ਼ਿਸ਼ ਰਾਹੀਂ ਲਿਖਵਾਈ ਗਈ ਸੀ।

ਅਸਲ ਵਿਚ ਗੁਰਮੁਖੀ ਲਿਪੀ ਪੰਜਾਬੀ ਬੋਲੀ ਦੀ ਇੱਕੋ-ਇੱਕ ਢੁਕਵੀਂ ਲਿਪੀ ਹੈ ਅਤੇ ਇਸ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੇ ਗੁਰਿਆਈ ਕਾਲ ਸਮੇਂ ਪਹਿਲਾਂ ਗੁਰਮੁਖਾਂ ਵਿਚ ਪ੍ਰਚੱਲਤ ਕੀਤਾ ਅਤੇ ਫਿਰ ਸਮੁੱਚੇ ਪੰਜਾਬੀਆਂ ਲਈ ਪ੍ਰਚੱਲਤ ਹੋ ਗਈ ਸੀ। ਇਸ ਦੇ 'ਙ', 'ਞ' ਅਤੇ 'ੜ' ਅੱਖਰ ਵਿਸ਼ੇਸ਼ ਸਥਾਨ ਰੱਖਦੇ ਹਨ। ਇਹ ਅੱਖਰ ਨਾ ਤਾਂ ਹੋਰਨਾਂ ਬੋਲੀਆਂ ਵਿਚ ਬੋਲੇ ਜਾਂਦੇ ਹਨ ਅਤੇ ਨਾ ਹੀ ਹੋਰਨਾਂ ਲਿਪੀਆਂ ਵਿਚ ਲਿਖੇ ਜਾ ਸਕਦੇ ਹਨ। ਗੁਰਮੁਖੀ ਅੱਖਰ ਨਿਰਧਾਰਤ ਕਰ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਇਸ ਦੇ ਕਾਇਦੇ ਤਿਆਰ ਕੀਤੇ ਅਤੇ ਇਨ੍ਹਾਂ ਕਾਇਦਿਆਂ ਰਾਹੀਂ ਹੀ ਪਹਿਲਾਂ ਪਹਿਲ ਗੁਰਮੁਖਾਂ ਨੂੰ ਪੜ੍ਹਾਈ ਕਰਵਾਈ ਜਾਂਦੀ ਸੀ। ਗੁਰਮੁਖਾਂ ਦੁਆਰਾ ਵਰਤੋਂ ਵਿਚ ਲਿਆਂਦੀ ਜਾਣ ਕਰਕੇ ਇਸ ਲਿਪੀ ਦਾ ਨਾਂ 'ਗੁਰਮੁਖੀ' ਪ੍ਰਚੱਲਤ ਹੋ ਗਿਆ।

*ਫੁੱਟ ਨੋਟ :*


੧. *ਦੇਖੋ: ਸ੍ਰੀ ਹਰੀ ਰਾਮ ਗੁਪਤਾ, ਹਿਸਟਰੀ ਆਫ਼ ਦਾ ਸਿੱਖਸ : ਦ ਸਿੱਖ ਗੁਰੂਜ਼ ੧੪੬੯-੧੭੦੮, ਵਾਲਿਊਮ ੧, ਨਿਊ ਦੇਹਲੀ, ੧੯੯੨, ਪੰਨੇ ੧੧੩-੧੪; ਸ੍ਰੀ ਇੰਦੂ ਭੂਸ਼ਣ ਬੈਨਰਜੀ, ਖਾਲਸੇ ਦੀ ਉਤਪਤੀ, ਜਿਲਦ ੧, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੭੬, ਪੰਨੇ ੧੧੯-੨੦, ਸ. ਕਾਲਾ ਸਿੰਘ ਬੇਦੀ, ਲਿਪੀ ਦਾ ਵਿਕਾਸ, ਪੰਜਾਬੀ ਯੂਨੀਵਰਸਿਟੀ ਪਟਿਆਲਾ, ੧੯੯੫, ਪੰਨਾ ੫੮.*

2. *See also G.W. Leitner, History of Indigenous Education in the Punjab, Languages Department Punjab, Patiala, 1971, p.29.*

੩. *ਵਾਰਾਂ ਗਿਆਨ ਰਤਨਾਵਲੀ, ਭਾਈ ਗੁਰਦਾਸ ਜੀ, (ਵਾਰ ੧:੩੮), ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੧੯੮੧, ਪੰਨਾ ੧੯.*

੪. *ਸ. ਕੇਸਰ ਸਿੰਘ ਛਿੱਬਰ, ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ (ਸੰਪਾ. ਸ. ਪਿਆਰਾ ਸਿੰਘ ਪਦਮ), ਸਿੰਘ ਬ੍ਰਦਰਜ਼, ਅੰਮ੍ਰਿਤਸਰ, ੧੯੯੮.*

੫. *ਮਹਿਮਾ ਪ੍ਰਕਾਸ਼ (ਕਵਿਤਾ), ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੭੧, ਪੰਨੇ ੯-੧੦.*

੬. *ਤਵਾਰੀਖ ਗੁਰੂ ਖਾਲਸਾ (ਪੱਥਰ ਛਾਪ ਪਹਿਲੀ), ਸਿਆਲਕੋਟ, ੧੮੯੧ ਈ., ਪੰਨਾ ੧੭੫.*

੭. *ਸਕੈਚ ਆਫ ਦਾ ਸਿੱਖਸ, ਚੰਡੀਗੜ੍ਹ ੧੯੮੧ (ਰੀਪ੍ਰਿੰਟ), ਪੰਨਾ ੨੦.*

8. *A Short History of the Sikhs, Bombay, 1950, p. 21.*

੯. *ਦੇਖੋ ਲੀਟਨਰ, ਪੂਰਵਅੰਕਤ, ਪੰਨਾ ੨੯.*

੧੦. *ਮਿ. ਜੀ.ਬੀ. ਸਿੰਘ, ਗੁਰਮੁਖੀ ਲਿਪੀ ਦਾ ਜਨਮ ਤੇ ਵਿਕਾਸ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ੧੯੮੧, ਪੰਨੇ ੧੧੧-੧੨.*

# ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ:ਲੋਕ-ਭਾਸ਼ਾ ਮਾਨਤਾ

*-ਡਾ. ਧਰਮ ਸਿੰਘ**

ਇਤਿਹਾਸ ਨੇ ਪੰਜਾਬੀਆਂ ਵਿਚ ਕੁਝ ਅਜਿਹੇ ਔਗੁਣ ਪੈਦਾ ਕਰ ਦਿੱਤੇ ਹਨ, ਜਿਨ੍ਹਾਂ ਨੇ ਸਮੇਂ-ਸਮੇਂ ਕਈਆਂ ਸੰਕਟਾਂ ਨੂੰ ਜਨਮ ਦਿੱਤਾ ਹੈ, ਪਰ ਇਨ੍ਹਾਂ ਵਿੱਚੋਂ ਸਭ ਤੋਂ ਪੁਰਾਣਾ ਤੇ ਤਿੱਖਾ ਸਭਿਆਚਾਰਕ ਸੰਕਟ ਹੈ। ਸਭਿਆਚਾਰਕ ਸੰਕਟ ਇਕ ਬਹੁਪੱਖੀ ਵਰਤਾਰਾ ਹੈ, ਪਰ ਅੱਜ ਅਸੀਂ ਇਥੇ ਇਸ ਦੇ ਕੇਵਲ ਭਾਸ਼ਾਈ ਪ੍ਰਸੰਗ ਦੀ ਹੀ ਗੱਲ ਕਰਨੀ ਚਾਹਾਂਗੇ। ਪੰਜਾਬੀਆਂ ਵੱਲੋਂ ਆਪਣੀ ਜ਼ਬਾਨ ਦੀ ਕਦਰ ਨਾ ਕਰਨ ਅਤੇ ਹੁਕਮਰਾਨਾਂ ਦੀ ਜ਼ਬਾਨ ਨੂੰ ਆਪਣੀ ਜ਼ਬਾਨ ਸਮਝ ਲੈਣ ਦੀ ਭੁੱਲ ਵੱਲ, ਸਭ ਤੋਂ ਪਹਿਲਾ ਸੰਕੇਤ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਸ਼ਬਦ ਵਿਚ ਕੀਤਾ ਹੈ :

*ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ॥*
*ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ॥*
*ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ॥*
*ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ॥* *(ਪੰਨਾ ੧੧੯੧)*

ਸ੍ਰੀ ਗੁਰੂ ਨਾਨਕ ਦੇਵ ਜੀ ਇਕ ਥਾਂ ਹੋਰ ਖੱਤਰੀਆਂ ਵੱਲੋਂ ਆਪਣੇ ਪਰੰਪਰਾਗਤ ਕਰਮ ਨੂੰ ਤਿਆਗ ਕੇ ਮੁਸਲਮਾਨਾਂ ਦੇ ਸਭਿਆਚਾਰ ਅਤੇ ਉਨ੍ਹਾਂ ਦੀ ਭਾਸ਼ਾ ਦੇ ਦਿਲ-ਦਾਦਾ ਬਣ ਬੈਠਣ ਉੱਪਰ ਵਿਅੰਗ ਕੱਸਦੇ ਹੋਏ ਫ਼ਰਮਾਉਂਦੇ ਹਨ ਕਿ ਮੁਸਲਮਾਨਾਂ ਦੀ ਰਾਜਨੀਤਿਕ ਗ਼ੁਲਾਮੀ ਨੇ ਖੱਤਰੀਆਂ ਨੂੰ ਜ਼ਿਹਨੀ ਤੌਰ 'ਤੇ ਉਨ੍ਹਾਂ ਦਾ ਗ਼ੁਲਾਮ ਬਣਾ ਛੱਡਿਆ ਹੈ। ਉਨ੍ਹਾਂ ਨੇ ਮੁਸਲਮਾਨਾਂ ਦੀ ਬੋਲੀ (ਫ਼ਾਰਸੀ) ਗ੍ਰਹਿਣ ਕਰ ਲਈ ਹੈ। ਇਕ ਪਾਸੇ ਮੁਸਲਮਾਨਾਂ ਨੂੰ ਮਲੇਛ ਆਖਣਾ ਤੇ ਦੂਜੇ ਪਾਸੇ ਆਪਣੀ ਬੋਲੀ ਤੋਂ ਬੇਮੁਖ ਹੋ ਕੇ ਉਨ੍ਹਾਂ ਦੀ ਬੋਲੀ ਨੂੰ ਅਪਣਾ ਲੈਣਾ ਕਿੱਧਰ ਦੀ ਦਾਨਾਈ ਹੈ? ਉਨ੍ਹਾਂ ਦਾ ਫ਼ਰਜ਼ ਤਾਂ ਇਹ ਸੀ ਕਿ ਉਹ ਆਪਣੇ ਦੇਸ਼ ਦਾ ਧਰਮ, ਸਭਿਆਚਾਰ ਅਤੇ ਬੋਲੀ ਨੂੰ ਬਚਾ ਕੇ ਰੱਖਦੇ, ਪਰ ਉਨ੍ਹਾਂ ਦੀ ਅਣਗਹਿਲੀ ਕਰਕੇ ਆਮ ਜਨਤਾ ਧੜਾ-ਧੜ ਇਸਲਾਮ ਦੇ ਪ੍ਰਭਾਵ ਹੇਠ ਆ ਗਈ ਸੀ :

*ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥*
*ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥* *(ਪੰਨਾ ੬੬੩)*

ਪਾਵਨ ਬਾਣੀ ਰਚਣ, ਭਗਤ-ਬਾਣੀ ਇਕੱਠੀ ਕਰਨ ਅਤੇ ਫਿਰ ਇਸ ਸਾਰੇ ਸੰਗ੍ਰਹਿ ਨੂੰ ਇਕ ਪ੍ਰਸਤਾਵਿਤ ਗ੍ਰੰਥ ਤਿਆਰ ਕਰਨ ਦੀ ਯੋਜਨਾ ਤਹਿਤ ਗੁਰੂ ਸਾਹਿਬ ਤਕ ਪੁੱਜਦਾ ਕਰਨ ਦਾ ਵਿਚਾਰ, ਨਿਰਸੰਦੇਹ, ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸੀ। ਇਸ ਵਿਚਾਰ ਨੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਦੀ ਨੀਂਹ ਰੱਖੀ ਕਿਉਂਕਿ ਧਰਮ-ਗ੍ਰੰਥ ਕਿਸੇ ਵੀ ਧਰਮ ਨੂੰ ਸਿਧਾਂਤਕ ਅਗਵਾਈ ਦੇਣ ਵਿਚ ਮਹੱਤਵਪੂਰਨ

**ਮੁਖੀ ਤੇ ਪ੍ਰੋਫੈਸਰ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।*

ਸਥਾਨ ਰੱਖਦਾ ਹੈ। ਧਰਮ-ਗ੍ਰੰਥ ਵਿਚਲੇ ਵਿਚਾਰ ਹੀ ਇਕ ਧਰਮ ਨੂੰ ਦੂਜੇ ਧਰਮ ਤੋਂ ਨਿਖੇੜ ਕੇ ਉਸ ਦੀ ਵੱਖਰਤਾ ਕਾਇਮ ਕਰਦੇ ਹਨ। ਕਿਸੇ ਵੀ ਵਿਚਾਰਧਾਰਾ ਦੀ ਸਾਰਥਕਤਾ ਦੀ ਪਰਖ ਇਸ ਗੱਲ ਤੋਂ ਕੀਤੀ ਜਾਂਦੀ ਹੈ ਕਿ ਉਸ ਨੇ ਕਿਸ ਕਿਸਮ ਦਾ ਵਿਅਕਤੀ ਅਤੇ ਸਮਾਜ ਪੈਦਾ ਕੀਤਾ ਹੈ? ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਬਾਕੀ ਗੁਰੂ ਸਾਹਿਬਾਨ ਦੁਆਰਾ ਨਿਰਧਾਰਿਤ ਬੁਨਿਆਦੀ ਸਿਧਾਂਤ ਅਤੇ ਇਕ ਆਦਰਸ਼ਕ ਸਿੱਖ (ਗੁਰਮੁਖ) ਦੀ ਜੀਵਨ-ਜਾਚ ਦੇ ਗੁਰ ਦੱਸੇ ਗਏ ਹਨ। ਸੰਖੇਪ ਵਿਚ ਕਹਿਣਾ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਗੁਰਸਿੱਖ ਦੀ ਦੀਨ ਤੇ ਦੁਨੀਆਂ ਦੀ ਹਰ ਪੱਖੋਂ ਅਗਵਾਈ ਕਰਨ ਵਾਲਾ ਪਹਿਲਾ ਰਹਿਤਨਾਮਾ ਹੈ।

ਬਾਣੀ ਇਕ ਭਾਸ਼ਾਈ ਰਚਨਾ ਹੈ, ਇਸ ਲਈ ਸਭ ਤੋਂ ਪਹਿਲਾਂ ਗੁਰੂ ਸਾਹਿਬਾਨ ਦੇ ਭਾਸ਼ਾਈ ਸੰਕਲਪ ਨੂੰ ਜਾਣਨਾ ਨਿਹਾਇਤ ਜ਼ਰੂਰੀ ਹੈ। ਬਾਣੀ ਸਾਧਾਰਨ ਮਨੁੱਖਾਂ ਦੇ ਕਲਿਆਣ ਹਿਤ ਲਿਖੀ ਗਈ, ਇਸ ਲਈ ਇਹ ਸਮੂਹ ਨੂੰ ਸੰਬੋਧਿਤ ਵੀ ਹੈ। ਸਿੱਖ ਧਰਮ ਇਕ ਸਮੂਹਿਕ ਧਰਮ ਹੈ, ਵਿਅਕਤੀਗਤ ਧਰਮ ਨਹੀਂ। ਸਮੂਹ ਅਥਵਾ ਲੋਕਾਂ ਦੀ ਭਾਸ਼ਾ ਵਿਚ ਹੀ ਬਾਣੀ ਦੀ ਰਚਨਾ ਕਰਨਾ, ਸ੍ਰੀ ਗੁਰੂ ਨਾਨਕ ਦੇਵ ਜੀ ਦਾ ਭਾਸ਼ਾ ਸੰਕਲਪ ਸੀ, ਇਸੇ ਲਈ ਉਹ ਫ਼ਰਮਾਉਂਦੇ ਹਨ ਕਿ ਜਿਹੜੀ ਗੱਲ ਮੈਂ ਕਹਿ ਰਿਹਾ ਹਾਂ, ਉਹ ਸਾਰੇ ਸੁਣੋ :

*ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ॥*
*ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ॥ (ਪੰਨਾ ੪੬੫)*

ਇਕ ਥਾਂ ਹੋਰ ਸ੍ਰੀ ਗੁਰੂ ਅਰਜਨ ਦੇਵ ਜੀ ਨਾਮ ਜਪਣ ਦੀ ਵਿਧੀ ਨੂੰ ਇਕ ਸਮੂਹਿਕ ਕਰਮ ਦੱਸਦੇ ਹਨ :

*ਤਤੁ ਗਿਆਨੁ ਲਾਇ ਧਿਆਨੁ ਦ੍ਰਿਸਟਿ ਸਮੇਟਿਆ॥*
*ਸਭੋ ਜਪੀਐ ਜਾਪੁ ਜਿ ਮੁਖਹੁ ਬੋਲੇਟਿਆ॥ (ਪੰਨਾ ੫੨੦)*

ਉਸ ਯੁੱਗ 'ਚ ਬ੍ਰਾਹਮਣਾਂ ਨੇ ਧਰਮ-ਕਰਮ ਦੇ ਕੰਮਾਂ ਵਿਚ ਆਪਣੀ ਇਜਾਰਾਦਾਰੀ ਕਾਇਮ ਰੱਖਣ ਲਈ ਬਾਣੀ (ਗ੍ਰੰਥ), ਭਾਸ਼ਾ ਅਤੇ ਲਿਪੀ ਬਾਰੇ ਕਈ ਮਿੱਥਾਂ ਪ੍ਰਚਲਤ ਕਰ ਰੱਖੀਆਂ ਸਨ। ਇਨ੍ਹਾਂ ਵਿਚ ਇਕ ਮਿੱਥ ਇਹ ਵੀ ਸੀ ਕਿ ਹਿੰਦੂ ਧਰਮ-ਗ੍ਰੰਥ ਸੰਸਕ੍ਰਿਤ ਵਿਚ ਹੋਣ ਕਰਕੇ ਇਹ ਦੇਵ-ਬਾਣੀ ਹੈ, ਸੰਸਕ੍ਰਿਤ ਦੇਵ-ਭਾਸ਼ਾ ਹੈ ਅਤੇ ਦੇਵਨਾਗਰੀ ਦੇਵ-ਲਿਪੀ ਹੈ। ਇਨ੍ਹਾਂ ਵਿਚ 'ਦੇਵ' ਸ਼ਬਦ ਗੌਰਤਲਬ ਹੈ। ਅਜਿਹਾ ਕਰ ਕੇ ਚਤੁਰ ਬ੍ਰਾਹਮਣਾਂ ਨੇ ਇਨ੍ਹਾਂ ਨਾਲ ਦਿੱਬਤਾ (divinity) ਅਤੇ ਪਵਿੱਤਰਤਾ ਜੋੜ ਦਿੱਤੀ। ਇਸੇ ਧਾਰਨਾ ਅਧੀਨ ਹੀ ਇਨ੍ਹਾਂ ਗ੍ਰੰਥਾਂ ਤੋਂ ਬਿਨਾਂ ਕਿਸੇ ਹੋਰ ਗ੍ਰੰਥ, ਭਾਸ਼ਾ ਅਤੇ ਲਿਪੀ ਵਿਚ ਲਿਖੀ ਗਈ ਚੀਜ਼ ਪਵਿੱਤਰ ਨਾ ਹੋਣ ਕਰਕੇ ਧਰਮ-ਕਰਮ ਦੇ ਕੰਮਾਂ ਲਈ ਪ੍ਰਵਾਨ ਨਹੀਂ ਸੀ ਹੋ ਸਕਦੀ। ਬ੍ਰਾਹਮਣਾਂ ਨੇ ਸੰਸਕ੍ਰਿਤ ਤੋਂ ਵਿਕਸਿਤ ਹੋਈਆਂ ਆਮ ਲੋਕਾਂ ਵੱਲੋਂ ਬੋਲੀਆਂ ਜਾਣ ਵਾਲੀਆਂ ਬੋਲੀਆਂ/ਭਾਸ਼ਾਵਾਂ ਨੂੰ ਅਪਭ੍ਰੰਸ਼ ਦਾ ਨਾਂ ਦਿੱਤਾ, ਜਿਸ ਦਾ ਸ਼ਾਬਦਿਕ ਅਰਥ ਹੈ: ਗਿਰਨਾ, ਡਿੱਗਣਾ ਜਾਂ ਵਿਗੜਿਆ ਹੋਇਆ।

ਉਪਰੋਕਤ ਸਵਰਣ ਭਾਂਤ ਦੀਆਂ ਮਿੱਥਾਂ ਨੂੰ ਤੋੜ ਕੇ ਲੋਕਾਂ ਦੀ ਭਾਸ਼ਾ ਵਿਚ ਰਚੀਆਂ ਗਈਆਂ ਰਚਨਾਂਵਾਂ (ਗ੍ਰੰਥ) ਨੂੰ ਪ੍ਰਵਾਨਗੀ ਦਿਵਾਉਣੀ ਗੁਰੂ ਸਾਹਿਬਾਨ ਦੇ ਲੋਕ-ਕਲਿਆਣ ਦੇ ਆਸ਼ਿਆਂ ਵਿੱਚੋਂ ਪ੍ਰਮੁੱਖ ਆਸ਼ਾ ਸੀ। ਇਥੇ ਇਹ ਦੁਹਰਾਉਣ ਦੀ ਲੋੜ ਨਹੀਂ ਕਿ ਗੁਰੂ ਸਾਹਿਬਾਨ ਨੇ ਬੇਸ਼ੁਮਾਰ ਉਨ੍ਹਾਂ ਮਿੱਥਾਂ ਦਾ ਖੰਡਨ ਕੀਤਾ ਜੋ ਤਤਕਾਲੀ ਧਰਮ, ਸਮਾਜ ਅਤੇ ਸਭਿਆਚਾਰ ਲਈ ਹਾਨੀਕਾਰਕ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਇਸੇ ਮਿੱਥ-ਖੰਡਨ ਦਾ ਇਕ ਨਿੱਗਰ ਉਪਰਾਲਾ ਹੈ।

ਸੰਸਕ੍ਰਿਤ ਗ੍ਰੰਥਾਂ, ਭਾਸ਼ਾ ਅਤੇ ਦੇਵਨਾਗਰੀ ਲਿਪੀ ਦੇ ਸਮਾਨਾਂਤਰ ਸੰਕਲਪ ਦੇਣ ਅਤੇ ਇਨ੍ਹਾਂ ਨਾਲ ਜੁੜੇ ਆਦਰ-ਮਾਣ ਅਤੇ ਦਿੱਬਤਾ ਨੂੰ ਪ੍ਰਵਾਨਗੀ ਦਿਵਾਉਣ ਲਈ ਗੁਰੂ ਸਾਹਿਬਾਨ ਨੇ ਉਚੇਚੇ ਯਤਨ ਕੀਤੇ। ਇਸੇ ਲਈ ਅਸੀਂ ਵੇਖਦੇ ਹਾਂ ਕਿ ਗੁਰੂ ਸਾਹਿਬਾਨ ਨੇ ਸ਼ਬਦ/ਬਾਣੀ/ਗੁਰਬਾਣੀ ਅਤੇ ਪੋਥੀ ਆਦਿ ਸ਼ਬਦ ਵਰਤ ਕੇ ਜਗਿਆਸੂ ਦੇ ਮਨ ਵਿਚ ਉੱਠਣ ਵਾਲੇ ਤਮਾਮ ਭਰਮਾਂ ਦਾ ਨਿਵਾਰਣ ਕੀਤਾ ਹੈ। ਇਥੇ ਇਹ ਖਾਸ ਕਰਕੇ ਉਲੇਖਯੋਗ ਹੈ ਕਿ ਗੁਰਬਾਣੀ ਦੇ ਮਹੱਤਵ ਨੂੰ ਦ੍ਰਿੜ੍ਹ ਕਰਨ ਕਰਾਉਣ ਦਾ ਅਰੰਭ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਹੀ ਸ਼ੁਰੂ ਕਰ ਦਿੱਤਾ ਸੀ, ਜੋ ਪਿਛਲੇ ਗੁਰੂ ਸਾਹਿਬਾਨ ਤਕ ਵੀ ਜਾਰੀ ਰਿਹਾ। ਉਦਾਹਰਣ ਵਜੋਂ :

- *ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ॥*
  *ਜਿਨਿ ਪੀਤੀ ਤਿਸੁ ਮੋਖ ਦੁਆਰ॥* *(ਪੰਨਾ ੧੨੭੫)*
- *ਸਭਿ ਨਾਦ ਬੇਦ ਗੁਰਬਾਣੀ॥*
  *ਮਨੁ ਰਾਤਾ ਸਾਰਿਗਪਾਣੀ॥* *(ਪੰਨਾ ੮੭੯)*
- *ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥*
  *ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ॥* *(ਪੰਨਾ ੯੩੫)*

ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰਬਾਣੀ ਪੜ੍ਹਨ, ਸੁਣਨ ਜਾਂ ਜਾਣਨ ਦਾ ਮਹਾਤਮ ਇਨ੍ਹਾਂ ਸ਼ਬਦਾਂ ਵਿਚ ਅੰਕਿਤ ਕੀਤਾ ਹੈ :

*ਗੁਰਬਾਣੀ ਸੁਣਿ ਮੈਲੁ ਗਵਾਏ॥ ਸਹਜੇ ਹਰਿ ਨਾਮੁ ਮੰਨਿ ਵਸਾਏ॥੧॥ਰਹਾਉ॥*
*ਕੂੜੁ ਕੁਸਤੁ ਤ੍ਰਿਸਨਾ ਅਗਨਿ ਬੁਝਾਏ॥ ਅੰਤਰਿ ਸਾਂਤਿ ਸਹਜਿ ਸੁਖੁ ਪਾਏ॥...*
*ਨ ਸਬਦੁ ਬੂਝੈ ਨ ਜਾਣੈ ਬਾਣੀ॥ ਮਨਮੁਖਿ ਅੰਧੇ ਦੁਖਿ ਵਿਹਾਣੀ॥*

*(ਪੰਨਾ ੬੬੫)*

ਸ੍ਰੀ ਗੁਰੂ ਰਾਮਦਾਸ ਜੀ ਅਨੁਸਾਰ ਬਾਣੀ ਵਿਚ ਹਰ ਪ੍ਰਕਾਰ ਦੇ ਅੰਮ੍ਰਿਤ ਪਏ ਹਨ ਅਤੇ ਸਤਿਗੁਰੂ ਦੀ ਬਾਣੀ ਨੂੰ ਹਰਫ਼-ਹਰਫ਼ ਸੱਚ ਮੰਨਣ ਦੀ ਤਾਕੀਦ ਕੀਤੀ ਗਈ ਹੈ ਕਿਉਂਕਿ ਇਹ ਦੈਵੀ ਬਚਨ ਹਨ :

*ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ*
*ਹਰਿ ਕਰਤਾ ਆਪਿ ਮੁਹਹੁ ਕਢਾਏ॥* *(ਪੰਨਾ ੩੦੮)*

ਸ਼ਬਦ/ਬਾਣੀ/ਗੁਰਬਾਣੀ/ਪੋਥੀ ਦੀ ਮਹਿਮਾ ਵਿਚ ਸਭ ਤੋਂ ਵੱਧ ਪਾਵਨ ਬਚਨ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਨ। ਉਨ੍ਹਾਂ ਨੇ ਇਸ ਨੂੰ ਧੁਰ ਕੀ ਬਾਣੀ ਅਤੇ ਸਗਲੀ

ਚਿੰਤ ਮਿਟਾਉਣ ਵਾਲੀ ਕਹਿਣ ਦੇ ਨਾਲ-ਨਾਲ ਇਸ ਨੂੰ ਗਾਉਣ, ਸੁਣਨ, ਮੰਨਣ, ਜਾਣਨ (ਬੁੱਝਣ) ਅਤੇ ਕਮਾਉਣ ਵਾਲਿਆਂ ਦੀ ਗਤੀ ਕਰਨ ਵਾਲੀ ਵੀ ਕਿਹਾ ਹੈ। ਗੁਰਬਾਣੀ ਨੂੰ ਹਰ ਪ੍ਰਕਾਰ ਦੇ ਗਿਆਨ ਦਾ ਸੋਮਾ ਮੰਨ ਕੇ ਇਸ ਵਿੱਚੋਂ ਹੀ ਸਭ ਕੁਝ ਤਲਾਸ਼ ਕਰਨ ਦੀ ਨਸੀਹਤ ਬਾਰ-ਬਾਰ ਕੀਤੀ ਗਈ ਹੈ। ਗੁਰਬਾਣੀ ਪਿਉ-ਦਾਦੇ ਦਾ ਖ਼ਜ਼ਾਨਾ ਸੀ, ਜਿਸ ਉੱਪਰ ਹਰ ਅਕੀਦਤਮੰਦ ਦਾ ਬਰਾਬਰ ਅਧਿਕਾਰ ਸੀ।

ਗੁਰੂ ਸਾਹਿਬਾਨ ਦੇ ਲੋਕ-ਮੁੱਖਤਾ ਅਤੇ ਬਾਣੀ ਵਿਚਲੀ ਲੋਕ-ਯੋਗਤਾ ਦੇ ਇਸ ਸੰਕਲਪ ਨੂੰ ਪਿਛਲੇਰੇ ਸਿੱਖ ਲੇਖਕਾਂ ਨੇ ਵੀ ਆਪਣੇ-ਆਪਣੇ ਅੰਦਾਜ਼ ਵਿਚ ਹੋਰ ਵੀ ਸਪੱਸ਼ਟ ਕਰਨ ਦਾ ਯਤਨ ਕੀਤਾ ਹੈ। ਅਠਾਰ੍ਹਵੀਂ ਸਦੀ ਦੀ 'ਸਿੱਖਾਂ ਦੀ ਭਗਤਮਾਲਾ' ਸਿੱਖ ਧਰਮ, ਸਮਾਜ ਅਤੇ ਸਭਿਆਚਾਰ ਨੂੰ ਸਮਝਣ ਲਈ ਇਕ ਅਤਿਅੰਤ ਮਹੱਤਵਪੂਰਨ ਰਚਨਾ ਹੈ। ਇਸ ਵਿਚਲੀ ਇਕ ਸਾਖੀ ਅਜਿਹੀ ਹੈ ਜੋ ਬ੍ਰਾਹਮਣਾਂ ਵੱਲੋਂ ਬਹੁਤ ਪ੍ਰਚਾਰੀ ਗਈ, ਸੰਸਕ੍ਰਿਤ ਵਾਲੀ ਮਿੱਥ ਦਾ ਬੜੇ ਜ਼ੋਰਦਾਰ ਪਰ ਦਲੀਲਮਈ ਢੰਗ ਨਾਲ ਖੰਡਨ ਕਰਦੀ ਹੈ। ਸਾਖੀ ਅਨੁਸਾਰ ਕਸ਼ਮੀਰ ਦੇ ਪੰਡਤ ਸਿੱਖਾਂ ਨੂੰ ਬਾਣੀ ਨਹੀਂ ਸਨ ਪੜ੍ਹਨ ਦਿੰਦੇ ਕਿਉਂਕਿ ਉਨ੍ਹਾਂ ਦੀ ਨਜ਼ਰ ਵਿਚ ਇਹ ਸੰਸਕ੍ਰਿਤ ਵਿਚ ਨਾ ਹੋਣ ਕਰਕੇ ਪਵਿੱਤਰ ਨਹੀਂ ਸੀ, ਇਸ ਲਈ ਧਰਮ-ਕਰਮ ਦੇ ਕੰਮਾਂ ਲਈ ਪ੍ਰਮਾਣਿਕ ਨਹੀਂ ਸੀ। ਆਪਣੀ ਫ਼ਰਿਆਦ ਲੈ ਕੇ ਉਹ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਅੰਮ੍ਰਿਤਸਰ ਆਏ ਅਤੇ ਉਨ੍ਹਾਂ ਨੂੰ ਆਪਣੀ ਇਹ ਸਮੱਸਿਆ ਦੱਸੀ। ਗੁਰੂ ਜੀ ਨੇ ਉਨ੍ਹਾਂ ਦੇ ਮੋਢੀ ਮਾਧੋਦਾਸ ਨੂੰ ਦੋ ਗੱਲਾਂ ਕਹੀਆਂ। ਪਹਿਲੀ ਇਹ ਕਿ ਉਹ ਪੰਡਤਾਂ ਨੂੰ ਪੁੱਛਣ ਕਿ ਉਹ ਸੰਸਕ੍ਰਿਤ ਗ੍ਰੰਥਾਂ ਦੀ ਵਿਆਖਿਆ ਕਿਸ ਭਾਸ਼ਾ ਵਿਚ ਕਰਦੇ ਹਨ ਕਿਉਂਕਿ ਆਮ ਲੋਕ ਤਾਂ ਸੰਸਕ੍ਰਿਤ ਸਮਝਦੇ ਨਹੀਂ? ਦੂਜੀ ਇਹ ਕਿ ਜੇਕਰ ਘਿਉ ਨੂੰ ਭਾਵੇਂ ਧਾਤ ਦੇ ਬਰਤਨ ਵਿਚ ਪਾਇਆ ਜਾਵੇ, ਭਾਵੇਂ ਮਿੱਟੀ ਦੇ ਬਰਤਨ ਵਿਚ, ਕੀ ਇਸ ਨਾਲ ਘਿਉ ਦੀ ਪਵਿੱਤਰਤਾ ਅਤੇ ਗੁਣਵੱਤਾ ਵਿਚ ਕੋਈ ਫ਼ਰਕ ਆਉਂਦਾ ਹੈ? ਮਹੱਤਵਪੂਰਨ ਗੱਲ ਵਸਤੂ ਦੀ ਹੈ, ਭਾਂਡੇ ਦੀ ਨਹੀਂ। ਵਿਚਾਰ ਜਾਂ ਸਿਧਾਂਤ ਮੁੱਲਵਾਨ ਹਨ, ਭਾਸ਼ਾ ਨਹੀਂ।

'ਸਿੱਖਾਂ ਦੀ ਭਗਤਮਾਲਾ' ੧੯ਵੀਂ ਸਦੀ ਦੇ ਅਰੰਭ ਦੀ ਰਚਨਾ ਮੰਨੀ ਜਾਂਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਦੇ ਪਿਛੋਕੜ ਵਿਚ ਕੰਮ ਕਰ ਰਿਹਾ ਉਪਰੋਕਤ ਵਿਚਾਰ ਅਠਾਰ੍ਹਵੀਂ ਸਦੀ ਦੇ ਅਖ਼ੀਰ ਅਤੇ ਉਨ੍ਹੀਵੀਂ ਸਦੀ ਦੇ ਪਹਿਲੇ ਅੱਧ ਵਿਚ ਹੋ ਗੁਜ਼ਰੇ ਕਵੀ ਸੋਂਧਾ ਤਕ ਪੁੱਜਦਾ ਹੈ। ਉਹ ਆਪਣੀ ਇਕ ਰਚਨਾ 'ਗੁਰ ਉਸਤਤਿ' ਵਿਚ ਬਾਣੀ, ਭਾਸ਼ਾ ਅਤੇ ਲਿਪੀ ਦੇ ਪ੍ਰਸੰਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਏ ਯੋਗਦਾਨ ਤੋਂ ਜਾਣੂ ਕਰਾਉਂਦਾ ਹੋਇਆ ਕਹਿੰਦਾ ਹੈ ਕਿ ਵੇਦਾਂ ਵਿਚਲੇ ਗਿਆਨ ਨੂੰ ਉਲਟਾਉਣ ਲਈ ਗੁਰੂ ਸਾਹਿਬ ਨੇ ਗੁਰਮੁਖੀ ਅੱਖਰ ਬਣਾਏ। ਇਹ ਅੱਖਰ ਸਿੱਖਣੇ ਇੰਨੇ ਸੌਖੇ ਹਨ ਕਿ ਹਰ ਕੋਈ ਇਨ੍ਹਾਂ ਨੂੰ ਛਿਆਂ ਮਹੀਨਿਆਂ ਵਿਚ ਹੀ ਸਿੱਖ ਸਕਦਾ ਹੈ। ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਰਉਪਕਾਰ ਹੈ ਕਿ ਉਨ੍ਹਾਂ ਗੁਰਮੁਖੀ ਅੱਖਰਾਂ ਦਾ ਪੁਲ ਬੰਨ੍ਹ ਕੇ ਸਾਰੀ ਸ੍ਰਿਸ਼ਟੀ ਨੂੰ ਭਉਜਲ ਤੋਂ ਪਾਰ ਉਤਾਰਿਆ ਹੈ :

*ਸ੍ਵੈਯਾ : ਏਹਿ ਕੀਆ ਉਪਕਾਰ ਬਡਾ ਗੁਰ, ਅੱਛਰ ਬੇਦਨ ਕੇ ਉਲਟਾਏ।*

*ਗੁਰਮੁਖੀ ਅਵਰ ਚਾਇ ਕੀਏ, ਜਾ ਕੇ ਸੀਖਨ ਤੇ ਕੋਈ ਕਸਟ ਨ ਪਾਏ।*
*ਐਸੀ ਹੁਤੀ ਜਗ ਮੈ ਨ ਕਦਾਚਿਤ, ਮੋਹਿ ਸੇ ਨੀਚ ਕੋ ਕਉਨ ਸਿਖਾਏ।*
*ਖਸਟ ਹੀ ਮਾਸ ਮੋ ਹੋਇ ਪ੍ਰਾਪਤ, ਕੈਸੋ ਹੀ ਬੁਧਿ ਤੇ ਹੀਨ ਕਹਾਏ।*
*ਦੋਹਰਾ : ਗੁਰ ਨਾਨਕ ਜਗ ਮਹਿ, ਇਹ ਕੀਨਾ ਉਪਕਾਰ।*
*ਅਖਰ ਕਾ ਪੁਲ ਬਾਧਿ ਕੈ, ਸ੍ਰਿਸਟਿ ਉਤਾਰੀ ਪਾਰ।*
*(ਹੱਥ ਲਿਖਤ ਨੰ: ੭੮੬, ਗੁਰੂ ਨਾਨਕ ਦੇਵ ਯੂਨੀਵਰਸਿਟੀ, ਪਤ੍ਰਾ ਨੰ: ੬੮)*

■

---

## ਭਾਸ਼ਾ, ਸਾਹਿਤ ਅਤੇ ਸਭਿਆਚਾਰਕ ਯੋਗਦਾਨ

*(ਸਫ਼ਾ ੧੦ ਦਾ ਬਾਕੀ)*

ਕਰਨ ਦਾ ਸੰਦੇਸ਼ ਦੇਣ ਵਾਲੇ ਸਤਿਗੁਰਾਂ, ਸੰਤਾਂ, ਭਗਤਾਂ ਅਤੇ ਸੂਫ਼ੀ ਸਾਧਕਾਂ ਦੀ ਬਾਣੀ ਦਰਜ ਹੈ। ਇਹ ਸਭ ਮਹਾਂ-ਮਾਨਵ, ਜਾਤ-ਪਾਤ, ਵਰਨ, ਨਸਲ, ਕੁਲ ਅਤੇ ਧਰਮ ਦੇ ਆਧਾਰ 'ਤੇ ਭਿੰਨ-ਭੇਦਾਂ ਨੂੰ ਭੁਲਾ ਕੇ ਮਨੁੱਖ ਬਣਨ ਦੀ ਪ੍ਰੇਰਨਾ ਦਿੰਦੇ ਹਨ। ਅਧਿਆਤਮਕ ਖੇਤਰ ਵਿਚ ਸਮਾਨਤਾ ਕਾਇਮ ਕਰਨ ਦਾ ਇਹ ਬਹੁਤ ਮਹਾਨ ਉੱਦਮ ਹੈ।

ਹਰ ਜ਼ੁਬਾਨ ਦਾ ਵਿਰਸਾ ਉਸ ਭਾਸ਼ਾ ਦੇ ਬੋਲਣ ਵਾਲਿਆਂ ਦੇ ਦਾਰਸ਼ਨਿਕ, ਸਭਿਆਚਾਰਕ, ਸਾਹਿਤਕ, ਬੋਲੀ ਦੀ ਬਣਤਰ ਅਤੇ ਸ਼ਬਦਾਵਲੀ ਵਿਚ ਕੀਤੀਆਂ ਪ੍ਰਾਪਤੀਆਂ ਦੀ ਗਵਾਹੀ ਦਿੰਦਾ ਹੈ। ਕੋਈ ਕੌਮ ਕਿੰਨੀ ਵੀ ਲੁੱਟ-ਖਸੁੱਟ ਕਰ ਲਵੇ, ਮਾਲ ਵੇਚ ਲਵੇ, ਮੰਡੀਆਂ ਬਣਾ ਲਵੇ ਜਾਂ ਸੋਨੇ ਦੇ ਭੰਡਾਰ ਲੱਭ ਲਵੇ, ਹਮੇਸ਼ਾਂ ਲਈ ਅਮੀਰ ਨਹੀਂ ਬਣ ਸਕਦੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਇਹ ਸਭਿਆਚਾਰਕ ਅਤੇ ਭਾਸ਼ਾਈ ਵਿਰਸਾ ਸਾਡੇ ਹੱਥ ਆਈ ਅਮੁੱਲੀ ਦਾਤ ਹੈ ਜਿਸ ਦੀ ਨੀਂਹ ਉੱਪਰ ਵਧੀਆ ਸਮਾਜ ਦੀ ਉਸਾਰੀ ਹੋ ਸਕਣੀ ਬਹੁਤ ਆਸਾਨ ਹੈ। ਅਜੋਕੇ ਸੰਦਰਭ ਵਿਚ ਜਦੋਂ ਕਿ ਮਨੁੱਖਤਾ ਵਿਚ ਨੇਕੀ, ਪਿਆਰ ਤੇ ਹਮਦਰਦੀ ਦੀ ਭਾਵਨਾ ਮਿਟਦੀ ਜਾ ਰਹੀ ਪ੍ਰਤੀਤ ਹੁੰਦੀ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦਾ ਅਧਿਐਨ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਸ਼ਾਂਤੀ ਕਾਇਮ ਕਰਨ ਵਿਚ ਸਹਾਈ ਹੋ ਸਕਦਾ ਹੈ।

### *ਸਹਾਇਕ ਸਮੱਗਰੀ*

*੧. ਪੰਜਾਬੀ ਦੁਨੀਆ, ਪਟਿਆਲਾ, ਅਗਸਤ-ਸਤੰਬਰ ੨੦੦੦.*

*੨. ਭਾਈ ਕਾਨ੍ਹ ਸਿੰਘ ਨਾਭਾ, ਗੁਰ ਸ਼ਬਦ ਰਤਨਾਕਰ ਮਹਾਨ ਕੋਸ਼, ਪਟਿਆਲਾ।*

*੩. ਡਾ. ਮਨਮੋਹਨ ਸਹਿਗਲ, ਗੁਰੂ ਗ੍ਰੰਥ ਸਾਹਿਬ : ਇਕ ਸਭਿਆਚਾਰਕ ਸਰਵੇਖਣ, ਪਟਿਆਲਾ, ੧੯੮੭, ਪੰਨਾ ੧੧੫, ੧੧੭.*

*4. Trump, Ernest, The Adi Granth, London, 1877, P. 23.*

*੫. ਡਾ. ਮਨਮੋਹਨ ਸਹਿਗਲ, ਉਹੀ, ਪੰਨਾ ੧੫੨, ੧੫੭.*

■

# ਗੁਰਬਾਣੀ ਦੀ ਭਾਸ਼ਾ ਤੇ ਵਿਆਕਰਨ ਸੰਬੰਧੀ ਖੋਜ

*-ਡਾ. ਹਰਕੀਰਤ ਸਿੰਘ**

**ਪ੍ਰਸਤਾਵਨਾ**

ਗੁਰਬਾਣੀ ਦੇ ਟੀਕੇ, ਕੋਸ਼, ਸ਼ਬਦਾਰਥ ਕਾਫ਼ੀ ਲਿਖੇ ਜਾ ਚੁਕੇ ਹਨ ਅਤੇ ਇਨ੍ਹਾਂ ਵਿੱਚੋਂ ਕਾਫ਼ੀ ਰਚਨਾਂਵਾਂ ਕਾਫ਼ੀ ਉੱਚੇ ਸਤਰ ਦੀਆਂ ਹਨ। ਗੁਰਬਾਣੀ ਦੀ ਫ਼ਿਲਾਸਫ਼ੀ ਤੇ ਵਿਚਾਰਧਾਰਾ ਬਾਰੇ ਕਾਫ਼ੀ ਕੁੱਝ ਲਿਖਿਆ ਜਾ ਚੁਕਾ ਹੈ ਪਰ ਗੁਰਬਾਣੀ ਦੀ ਭਾਸ਼ਾ ਤੇ ਵਿਆਕਰਨ ਵੱਲ ਬਹੁਤ ਘੱਟ ਵਿਦਵਾਨਾਂ ਦਾ ਧਿਆਨ ਗਿਆ ਹੈ। ਇਸ ਵਿਸ਼ੇ 'ਤੇ ਅੱਜ ਤਕ ਸਿਰਫ਼ ਇੱਕੋ-ਇਕ ਪੁਸਤਕ ਮਿਲਦੀ ਹੈ — ਪ੍ਰੋਫੈਸਰ ਸਾਹਿਬ ਸਿੰਘ ਜੀ ਦਾ ਗੁਰਬਾਣੀ ਵਿਆਕਰਨ। ਪ੍ਰੋਫੈਸਰ ਸਾਹਿਬ ਨੇ ਇਸ ਪੁਸਤਕ ਨੂੰ ਚੌਦਾਂ-ਪੰਦਰਾਂ ਸਾਲ ਦੀ ਕਰੜੀ ਘਾਲਣਾ ਉਪਰੰਤ ਸੰਨ ੧੯੩੨ ਵਿਚ ਮੁਕੰਮਲ ਕੀਤਾ, ਪਰ ਕਈ ਪ੍ਰਕਾਰ ਦੀਆਂ ਔਕੜਾਂ ਕਾਰਨ ਇਹ ੧੯੩੯ ਵਿਚ ਪ੍ਰਕਾਸ਼ਿਤ ਹੋ ਸਕੀ। ਉਸ ਤੋਂ ਪਿੱਛੋਂ ਤਕਰੀਬਨ ੬੦ ਸਾਲ ਤਕ ਕਿਸੇ ਵਿਦਵਾਨ ਨੇ ਇਸ ਵਿਸ਼ੇ 'ਤੇ ਲਿਖਣ ਦਾ ਯਤਨ ਨਹੀਂ ਕੀਤਾ।

**ਗੁਰਬਾਣੀ ਦੀ ਭਾਸ਼ਾ ਨਾਲ ਜਾਣ-ਪਛਾਣ**

ਗੁਰਬਾਣੀ ਦੀ ਭਾਸ਼ਾ ਚਾਰ ਤੋਂ ਲੈ ਕੇ ਤਕਰੀਬਨ ਸੱਤ ਸਦੀਆਂ ਪੁਰਾਣੀ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਭਾਸ਼ਾ ਕੋਈ ਸਾਢੇ ਤਿੰਨ ਸੌ ਸਾਲ ਪੁਰਾਣੀ ਮੰਨੀ ਜਾ ਸਕਦੀ ਹੈ। ਭਾਸ਼ਾ ਹਮੇਸ਼ਾਂ ਬਦਲਦੀ ਰਹਿੰਦੀ ਹੈ ; ਇਹ ਅੱਜ ਵੀ ਬਦਲ ਰਹੀ ਹੈ। ਸੱਤਰ ਜਾਂ ਪਚੱਤ੍ਰ ਸਾਲ ਦੀ ਉਮਰ ਵਾਲੇ ਪੰਜਾਬੀ ਦੱਸ ਸਕਦੇ ਹਨ ਕਿ ਅੱਜ ਬੋਲੀ ਜਾ ਰਹੀ ਪੰਜਾਬੀ ਦਾ ਦੇਸ਼ ਦੀ ਆਜ਼ਾਦੀ ਤੋਂ ਪਹਿਲਾਂ ਬੋਲੀ ਜਾਂਦੀ ਪੰਜਾਬੀ ਨਾਲੋਂ ਕਿੰਨਾ ਫ਼ਰਕ ਹੈ।

ਗੁਰਬਾਣੀ ਕਿਸੇ ਇਕ ਭਾਸ਼ਾ ਵਿਚ ਨਹੀਂ ਉਚਾਰੀ ਗਈ, ਇਸ ਵਿਚ ਕਈ ਭਾਸ਼ਾਵਾਂ ਵਰਤੀਆਂ ਮਿਲਦੀਆਂ ਹਨ। ਸਭ ਤੋਂ ਵੱਧ ਉਹ ਭਾਸ਼ਾ ਹੈ ਜਿਸ ਨੂੰ ਅੱਜ ਸਾਧੂ-ਭਾਸ਼ਾ, ਸਧੁਕੜੀ ਆਦਿ ਨਾਮ ਦਿੱਤੇ ਜਾਂਦੇ ਹਨ। ਦੂਜੇ ਨੰਬਰ 'ਤੇ ਪੰਜਾਬੀ ਆਉਂਦੀ ਹੈ ਅਤੇ ਨਾਲ ਹੀ ਪੰਜਾਬੀ ਦੀ ਆਪਣੀ ਉਪਭਾਸ਼ਾ ਲਹਿੰਦੀ, ਜਿਸ ਦੀ ਸ਼ਬਦਾਵਲੀ ਤੇ ਵਿਆਕਰਨ ਦਾ ਪੰਜਾਬੀ ਨਾਲੋਂ ਕੁਝ ਫ਼ਰਕ ਹੈ। ਉਪਰੰਤ ਫ਼ਾਰਸੀ, ਸੰਸਕ੍ਰਿਤ ਤੇ ਸਹਸਕ੍ਰਿਤੀ ਨਾਮ ਦੀ ਬੋਲੀ ਵਿਚ ਵੀ ਕਈ ਸ਼ਬਦ, ਸਲੋਕ ਆਦਿ ਮਿਲਦੇ ਹਨ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ, ਬ੍ਰਿਜ ਭਾਸ਼ਾ ਦੇ ਕੁਝ

**੩੩੦, ਅਰਬਨ ਅਸਟੇਟ, ਫੇਜ਼-੧, ਪਟਿਆਲਾ।*

ਰਲੇ ਵਾਲੇ ਰੂਪ ਵਿਚ ਹੈ।

ਹਰ ਭਾਸ਼ਾ ਦਾ ਆਪਣਾ ਵਿਆਕਰਨ ਹੁੰਦਾ ਹੈ, ਇਸ ਲਈ ਸਾਰੀ ਬਾਣੀ ਦਾ ਇੱਕੋ ਵਿਆਕਰਨ ਨਹੀਂ ਹੋ ਸਕਦਾ। ਪ੍ਰੋਫੈਸਰ ਸਾਹਿਬ ਸਿੰਘ ਜੀ ਨੇ ਪੰਜਾਬੀ ਤੇ ਸਾਧੂ-ਭਾਸ਼ਾ ਦੇ ਸਾਂਝੇ ਲੱਛਣਾਂ ਦੇ ਵੇਰਵੇ ਦਿੱਤੇ ਹਨ, ਕਿਉਂਕਿ ਇਨ੍ਹਾਂ ਦੋਹਾਂ ਭਾਸ਼ਾਵਾਂ ਦੀ ਬਣਤਰ ਵਿਚ ਕਾਫ਼ੀ ਸਾਂਝ ਸੀ, ਜਿਵੇਂ ਅੱਜ ਵੀ ਪੰਜਾਬੀ ਤੇ ਪੱਛਮੀ ਹਿੰਦੀ (ਖੜੀ ਬੋਲੀ) ਦੇ ਕਈ ਲੱਛਣ ਮਿਲਦੇ-ਜੁਲਦੇ ਹਨ। ਇਨ੍ਹਾਂ ਦੇ ਨਾਲ-ਨਾਲ ਕਈਆਂ ਹੋਰਨਾਂ ਭਾਸ਼ਾਵਾਂ ਦੇ ਵਿਆਕਰਨਿਕ ਰੂਪ ਵੀ ਦਿੱਤੇ ਹਨ; ਪਰ ਇਹ ਦੱਸਣ ਦੀ ਕੋਸ਼ਿਸ਼ ਨਹੀਂ ਕੀਤੀ ਕਿ ਇਹ ਰੂਪ ਪੰਜਾਬੀ ਦਾ ਤੇ ਇਹ ਸਾਧੂ-ਭਾਸ਼ਾ ਦਾ ਹੈ ; ਜਾਂ ਇਹ ਰੂਪ ਸ੍ਰੀ ਗੁਰੂ ਤੇਗ ਬਹਾਦਰ ਜੀ, ਭਗਤ ਕਬੀਰ ਜੀ ਜਾਂ ਸ਼ੇਖ ਫ਼ਰੀਦ ਜੀ ਦੀ ਭਾਸ਼ਾ ਵਿਚ ਹੀ ਮਿਲਦਾ ਹੈ।

ਗੁਰਬਾਣੀ ਉਸ ਸਮੇਂ ਦੀ ਭਾਸ਼ਾ ਹੈ ਜਦੋਂ ਸਾਡੀਆਂ ਭਾਸ਼ਾਵਾਂ ਆਪਣੇ ਪੁਰਾਣੇ ਲੱਛਣ ਤਿਆਗ ਕੇ ਨਵੀਆਂ ਵਿਸ਼ੇਸ਼ਤਾਵਾਂ ਗ੍ਰਹਿਣ ਕਰ ਰਹੀਆਂ ਸਨ; ਇਸ ਲਈ ਗੁਰਬਾਣੀ ਦੀ ਭਾਸ਼ਾ ਵਿਚ, ਜਿੱਥੇ ਵੱਖ-ਵੱਖ ਬੋਲੀਆਂ ਦੇ ਲੱਛਣ ਨਾਲੋ-ਨਾਲ ਵਰਤੇ ਮਿਲਦੇ ਹਨ ਉੱਤੇ ਪੁਰਾਣੀਆਂ ਭਾਸ਼ਾਵਾਂ ਤੇ ਨਵੀਆਂ ਭਾਸ਼ਾਵਾਂ ਦੀਆਂ ਖਾਸੀਅਤਾਂ ਵੀ ਨਾਲੋ-ਨਾਲ ਦਿੱਸਦੀਆਂ ਹਨ।

ਉਪਰੋਕਤ ਵਿਵਰਨ ਨਾਲ ਸੰਬੰਧਿਤ ਕੁਝ ਹੋਰ ਵੇਰਵੇ ਅਤੇ ਇਨ੍ਹਾਂ ਵਿਸ਼ੇਸ਼ਤਾਵਾਂ ਕਾਰਨ ਉਤਪੰਨ ਹੋਈਆਂ ਸਮੱਸਿਆਵਾਂ ਦੇ ਕੁਝ ਉਦਾਹਰਣ ਅਗਲੇ ਪੈਰਿਆਂ ਵਿਚ ਦਿੱਤੇ ਜਾਣਗੇ।

**ਸਾਡੀਆਂ ਭਾਸ਼ਾਵਾਂ ਦਾ ਪਿਛੋਕੜ**

ਉੱਤਰੀ ਤੇ ਪੱਛਮੀ ਹਿੰਦੋਸਤਾਨ ਦੀਆਂ ਸਾਰੀਆਂ ਭਾਸ਼ਾਵਾਂ (ਪੰਜਾਬੀ, ਸਿੰਧੀ, ਹਿੰਦੀ, ਗੁਜਰਾਤੀ, ਮਰਾਠੀ, ਉੜੀਆ, ਬੰਗਾਲੀ, ਆਸਾਮੀ ਆਦਿ) ਸੰਸਕ੍ਰਿਤ ਵਿੱਚੋਂ ਨਿਕਲੀਆਂ ਹਨ; ਪਰ ਅਜੋਕੀਆਂ ਭਾਸ਼ਾਵਾਂ ਦਾ ਅੱਜ ਵਾਲਾ ਰੂਪ ਸਿੱਧਾ ਸੰਸਕ੍ਰਿਤ ਵਿੱਚੋਂ ਨਹੀਂ ਬਣਿਆ। ਇਹ ਰੂਪ ਕਈਆਂ ਅਵਸਥਾਵਾਂ ਵਿੱਚੋਂ ਦੀ ਲੰਘ ਕੇ ਪ੍ਰਾਪਤ ਹੋਇਆ ਹੈ। ਸੰਸਕ੍ਰਿਤ ਤੋਂ ਪਿੱਛੋਂ ਜਿਹੜੀ ਭਾਸ਼ਾ ਉੱਤਰ-ਪੱਛਮੀ ਭਾਰਤ (ਪਾਕਿਸਤਾਨ ਸਮੇਤ) ਵਿਚ ਬੋਲੀ ਜਾਂਦੀ ਸੀ, ਉਸ ਦਾ ਨਾਮ 'ਪਾਲੀ' ਸੀ। ਬੁੱਧ ਧਰਮ ਦਾ ਪੁਰਾਣਾ ਸਾਹਿਤ ਮੁੱਖ ਰੂਪ ਵਿਚ ਪਾਲੀ ਵਿਚ ਲਿਖਿਆ ਮਿਲਦਾ ਹੈ। ਪਾਲੀ ਤੋਂ ਪਿੱਛੋਂ ਆਈਆਂ ਭਾਸ਼ਾਵਾਂ ਦਾ ਸਾਂਝਾ ਨਾਮ ਪ੍ਰਾਕ੍ਰਿਤਾਂ ਹੈ। ਸਾਡੇ ਇਲਾਕੇ ਵਿਚ ਬੋਲੀ ਜਾਣ ਵਾਲੀ ਪ੍ਰਾਕ੍ਰਿਤ ਦਾ ਨਾਮ ਸ਼ੌਰਸੇਨੀ ਮੰਨਿਆ ਜਾਂਦਾ ਹੈ। ਜੈਨ ਸਾਹਿਤ ਪ੍ਰਾਕ੍ਰਿਤਾਂ ਵਿਚ ਲਿਖਿਆ ਗਿਆ। ਪ੍ਰਾਕ੍ਰਿਤਾਂ ਦਾ ਸਮਾਂ ਸੰਨ ਈਸਵੀ ਦੇ ਅਰੰਭ ਤੋਂ ੫੦੦ ਈਸਵੀ ਦੇ ਲਾਗੇ-ਚਾਗੇ ਦਾ ਗਿਣਦੇ ਹਾਂ। ਇਸ ਤੋਂ ਪਿੱਛੋਂ

ਆਈਆਂ ਭਾਸ਼ਾਵਾਂ ਦਾ ਸਾਂਝਾ ਨਾਮ ਅਪਭ੍ਰੰਸ਼ਾਂ ਸੀ, ਜਿਨ੍ਹਾਂ ਦੀ ਗਿਣਤੀ ਕਾਫ਼ੀ ਸੀ। ਪੰਜਾਬ (ਪਾਕਿਸਤਾਨੀ ਪੰਜਾਬ ਸਮੇਤ), ਹਰਿਆਣਾ, ਪੱਛਮੀ ਯੂ. ਪੀ. ਵਿਚ ਇੱਕੋ ਅਪਭ੍ਰੰਸ਼ ਪ੍ਰਚੱਲਤ ਸੀ, ਜਿਸ ਦੇ ਨਾਮ ਬਾਰੇ ਵਿਦਵਾਨਾਂ ਵਿਚ ਮਤਭੇਦ ਹੈ।

ਇਨ੍ਹਾਂ ਅਪਭ੍ਰੰਸ਼ਾਂ ਵਿੱਚੋਂ ਸਾਡੀਆਂ ਅਜੋਕੀਆਂ ਭਾਸ਼ਾਵਾਂ ਦਾ ਵਿਕਾਸ ਹੋਇਆ। ਭਾਸ਼ਾਵਾਂ ਸਾਲਾਂ ਜਾਂ ਦਹਾਕਿਆਂ ਵਿਚ ਨਹੀਂ ਬਦਲਦੀਆਂ। ਕਿਸੇ ਪੁਰਾਣੀ ਭਾਸ਼ਾ ਵਿੱਚੋਂ ਨਵੀਂ ਭਾਸ਼ਾ ਦਾ ਰੂਪ ਬਣਦਿਆਂ ਸਦੀਆਂ ਲੱਗਦੀਆਂ ਹਨ। ਸਦੀਆਂ ਪਿੱਛੋਂ ਵੀ ਪੁਰਾਣੀ ਭਾਸ਼ਾ ਦੇ ਸਾਰੇ ਅੰਸ਼ ਨਹੀਂ ਬਦਲਦੇ; ਕਈ ਪੁਰਾਣੇ ਰੂਪ ਭਾਸ਼ਾ ਵਿਚ ਟਿਕੇ ਰਹਿੰਦੇ ਹਨ। ਅਜੋਕੀ ਪੰਜਾਬੀ ਵਿਚ ਸੰਸਕ੍ਰਿਤ, ਪ੍ਰਾਕ੍ਰਿਤਾਂ, ਅਪਭ੍ਰੰਸ਼ਾਂ ਦੇ ਕਈ ਰੂਪ ਮੌਜੂਦ ਹਨ।

ਅਜੋਕੀਆਂ ਭਾਸ਼ਾਵਾਂ ਦਾ ਆਗਾਜ਼ ਗਿਆਰ੍ਹਵੀਂ ਸਦੀ ਈਸਵੀ ਤੋਂ ਮੰਨਿਆ ਜਾਂਦਾ ਹੈ। ਗੁਰੂ-ਕਾਲ ਤਕ ਪੰਜਾਬੀ ਤੇ ਹਿੰਦੀ ਦਾ ਆਧੁਨਿਕ ਰੂਪ ਬਣ ਚੁਕਾ ਸੀ, ਪਰ ਇਨ੍ਹਾਂ ਭਾਸ਼ਾਵਾਂ ਵਿਚ ਉਸ ਸਮੇਂ ਤਕ ਅਪਭ੍ਰੰਸ਼ਾਂ ਵਾਲੇ ਕਾਫ਼ੀ ਲੱਛਣ ਅਜੇ ਪ੍ਰਚੱਲਤ ਸਨ, ਸਗੋਂ ਪ੍ਰਾਕ੍ਰਿਤਾਂ ਵਾਲੀਆਂ ਕੁਝ ਵਿਸ਼ੇਸ਼ਤਾਵਾਂ ਵੀ ਅਜੇ ਮੌਜੂਦ ਸਨ, ਜੋ ਗੁਰਬਾਣੀ ਦੀ ਭਾਸ਼ਾ ਵਿਚ ਸਪੱਸ਼ਟ ਨਜ਼ਰ ਆਉਂਦੀਆਂ ਹਨ।

ਅਜੋਕੀ ਪੰਜਾਬੀ (ਹਿੰਦੀ ਆਦਿ) ਤਕ ਪਹੁੰਚਦਿਆਂ ਲੱਗਭਗ ਇਹ ਸਾਰੇ ਜਾਂ ਬਹੁਤੇ ਲੱਛਣ ਅਲੋਪ ਹੋ ਚੁਕੇ ਹਨ; ਅਤੇ ਕਈ ਨਵੀਆਂ ਵਿਸ਼ੇਸ਼ਤਾਵਾਂ ਉਪਜ ਚੁਕੀਆਂ ਹਨ, ਜੋ ਗੁਰੂ-ਕਾਲ ਦੀ ਭਾਸ਼ਾ ਵਿਚ ਮੌਜੂਦ ਨਹੀਂ ਸਨ। ਇਥੇ ਇਹ ਯਾਦ ਕਰਾਉਣਾ ਜ਼ਰੂਰੀ ਜਾਪਦਾ ਹੈ ਕਿ ਗੁਰੂ-ਕਾਲ ਦੀ ਪੰਜਾਬੀ ਦਾ ਨਾਮ ਹੀ ਪੰਜਾਬੀ ਹੈ। ਭਾਸ਼ਾਈ ਪੱਖ ਤੋਂ ਗੁਰੂ-ਕਾਲ ਦੀ ਪੰਜਾਬੀ ਦਾ ਅਜੋਕੀ ਪੰਜਾਬੀ ਨਾਲੋਂ ਬਹੁਤ ਅੰਤਰ ਹੈ ਅਤੇ ਬਹੁਪੱਖੀ ਅੰਤਰ ਹੈ। ਜੇ ਅੰਤਰ ਨਾ ਹੁੰਦਾ ਤਾਂ ਗੁਰਬਾਣੀ ਦਾ ਵੱਖਰਾ ਵਿਆਕਰਨ ਲਿਖਣ ਦੀ ਕੀ ਲੋੜ ਸੀ? ਅਜੋਕੀ ਪੰਜਾਬੀ ਦੇ ਕਈ ਵਿਆਕਰਨ ਪ੍ਰੋ. ਸਾਹਿਬ ਸਿੰਘ ਜੀ ਦੇ ਸਮੇਂ ਵੀ ਮੌਜੂਦ ਸਨ। ਅੱਜ ਤਾਂ ਹੋਰ ਵੀ ਕਈ ਉੱਚ ਪਾਏ ਦੇ ਵਿਆਕਰਨ ਲਿਖੇ ਜਾ ਚੁਕੇ ਹਨ, ਪਰ ਅਜੋਕੀ ਪੰਜਾਬੀ (ਜਾਂ ਹਿੰਦੀ) ਦੇ ਵਿਆਕਰਨ ਗੁਰਬਾਣੀ ਦੀ ਭਾਸ਼ਾ ਨੂੰ ਸਮਝਣ ਲਈ ਕੋਈ ਸਹਾਇਤਾ ਨਹੀਂ ਦਿੰਦੇ, ਕਿਉਂਕਿ ਗੁਰਬਾਣੀ ਦੀ ਭਾਸ਼ਾ ਅਜੋਕੀ ਪੰਜਾਬੀ ਜਾਂ ਹਿੰਦੀ ਨਾਲੋਂ ਵੱਖਰੇ ਰੂਪ ਤੇ ਵੱਖਰੀ ਬਣਤਰ ਵਾਲੀ ਹੈ। ਪੂਰੇ ਵੇਰਵੇ ਦੇਣ ਨਾਲੋਂ ਮੈਂ ਸਿਰਫ਼ ਨਮੂਨਾ ਪੇਸ਼ ਕਰਨ ਲਈ ਇਕ ਉਦਾਹਰਣ ਦਿੰਦਾ ਹਾਂ :

ਅਜੋਕੀ ਪੰਜਾਬੀ ਵਿਚ ਨਾਂਵ ਹੁਕਮ ਦੇ ਸਿਰਫ਼ ਦੋ ਰੂਪ ਵਰਤੋਂ ਵਿਚ ਹਨ- ਹੁਕਮ ਤੇ ਇਸ ਦਾ ਬਹੁਵਚਨ ਹੁਕਮਾਂ। ਗੁਰਬਾਣੀ ਵਿਚ ਇਸੇ ਨਾਂਵ ਦੇ ਬਾਰ੍ਹਾਂ ਰੂਪ ਵਰਤੇ ਮਿਲਦੇ ਹਨ :

ਹੁਕਮ, ਹੁਕਮਿ, ਹੁਕਮੀ, ਹੁਕਮੁ, ਹੁਕਮੇ, ਹੁਕਮੈ, ਹੁਕਮੋ, ਹੁਕਮਾ, ਹੁਕਮਹੁ, ਹੁਕਮਨ, ਹੁਕਮਾਉ, ਹੁਕਮਾਵੈ।

ਇਸ ਇਕ ਉਦਾਹਰਣ ਤੋਂ ਹੀ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਗੁਰਬਾਣੀ ਦੀ ਭਾਸ਼ਾ ਦਾ ਅਜੋਕੀ ਭਾਸ਼ਾ ਨਾਲੋਂ ਕਿੰਨਾ ਫ਼ਰਕ ਹੈ।

**ਪੁਰਾਣੀਆਂ ਭਾਸ਼ਾਵਾਂ ਬਾਰੇ ਕੁਝ ਜ਼ਰੂਰੀ ਜਾਣਕਾਰੀ**

ਸੰਸਕ੍ਰਿਤ ਪੂਰੀ ਤਰ੍ਹਾਂ ਸੰਜੋਗਾਤਮਿਕ ਸੀ। ਇਸ ਤੋਂ ਪਿੱਛੋਂ ਭਾਰਤੀ ਭਾਸ਼ਾਵਾਂ ਹੌਲੀ-ਹੌਲੀ ਵਿਜੋਗਾਤਮਿਕ ਹੁੰਦੀਆਂ ਗਈਆਂ। ਇਨ੍ਹਾਂ ਗੁਣਾਂ ਦਾ ਫ਼ਰਕ ਵੇਖ ਲਿਆ ਜਾਵੇ। ਹੱਥੀਂ ਕੰਮ ਕੀਤਾ ਅਤੇ ਹੱਥਾਂ ਨਾਲ ਕੰਮ ਕੀਤਾ ਦੁਹਾਂ ਵਾਕਾਂ ਦਾ ਅਰਥ ਇੱਕੋ ਹੈ। ਇਥੇ 'ਹੱਥੀਂ' ਵਿਚ ਨਾਂਵ ਹੱਥ ਨਾਲ ਪਿਛੇਤਰ, 'ਈਂ' ਲਾ ਕੇ ਉਹੋ ਅਰਥ ਲਏ ਗਏ ਹਨ ਜੋ 'ਹੱਥਾਂ ਨਾਲ' ਵਿਚ ਇਕ ਵੱਖਰਾ ਸ਼ਬਦ 'ਨਾਲ' ਵਰਤ ਕੇ ਲਏ ਹਨ। ਹੱਥੀਂ ਸੰਜੋਗਾਤਮਿਕ ਰੂਪ ਹੈ, ਹੱਥਾਂ ਨਾਲ ਵਿਜੋਗਾਤਮਿਕ। ਸੰਸਕ੍ਰਿਤ ਦੇ ਕਿਰਿਆ ਰੂਪ ਵੀ ਸੰਜੋਗਾਤਮਿਕ ਸਨ। ਅੱਜ ਵਾਲੀਆਂ ਸਹਾਇਕ ਕਿਰਿਆਵਾਂ ਹੈ, ਹਨ, ਸੀ, ਸਨ ਆਦਿ ਵਰਗੇ ਵੱਖਰੇ ਸ਼ਬਦ ਨਹੀਂ ਸਨ ਵਰਤੇ ਜਾਂਦੇ, ਮੁੱਖ ਕਿਰਿਆ ਦੇ ਨਾਲ ਅਗੇਤਰ, ਪਿਛੇਤਰ ਲਾ ਕੇ ਹੀ ਪੂਰੀ ਜਾਣਕਾਰੀ ਦੇਣ ਵਾਲੇ ਕਿਰਿਆ ਰੂਪ ਬਣਾ ਲਏ ਜਾਂਦੇ ਸਨ।

ਸੰਸਕ੍ਰਿਤ ਤੇ ਪਾਲੀ ਸੰਜੋਗਾਤਮਿਕ ਸਨ; ਪ੍ਰਾਕ੍ਰਿਤਾਂ ਮੁੱਖ ਰੂਪ ਵਿਚ ਸੰਜੋਗਾਤਮਿਕ ਸਨ, ਪਰ ਵਿਜੋਗਾਤਮਿਕਤਾ ਦੇ ਕੁਝ ਲੱਛਣ ਵੀ ਇਨ੍ਹਾਂ ਵਿਚ ਆ ਗਏ ਸਨ। ਅਪਭ੍ਰੰਸ਼ਾਂ ਵਿਚ ਵਿਜੋਗਾਤਮਿਕਤਾ ਕਾਫ਼ੀ ਆ ਗਈ ਹੈ। ਸੰਬੰਧਕਾਂ ਦੀ ਵਰਤੋਂ ਹੋਣ ਲੱਗ ਪਈ ਹੈ। ਕਿਰਿਆ-ਰੂਪ ਹੁਣ ਇਕ ਤੋਂ ਵਧੇਰੇ ਸ਼ਬਦਾਂ ਨਾਲ ਬਣਦੇ ਹਨ; ਸਹਾਇਕ ਕਿਰਿਆ ਵੀ ਆ ਗਈ ਹੈ। ਪਰੰਤੂ ਅਪਭ੍ਰੰਸ਼ਾਂ ਪੂਰੀ ਤਰ੍ਹਾਂ ਵਿਜੋਗਾਤਮਿਕ ਨਹੀਂ, ਇਨ੍ਹਾਂ ਵਿਚ ਸੰਜੋਗਾਤਮਿਕ ਦੇ ਕਾਫ਼ੀ ਅੰਸ਼ ਅਜੇ ਮੌਜੂਦ ਹਨ।

**ਗੁਰਬਾਣੀ ਦੀ ਭਾਸ਼ਾ ਵਿਚ ਪ੍ਰਾਕ੍ਰਿਤਾਂ ਦੇ ਅੰਸ਼**

ਪ੍ਰਾਕ੍ਰਿਤਾਂ ਨੂੰ ਓ-ਅੰਤਿਕ ਭਾਸ਼ਾਵਾਂ ਕਿਹਾ ਜਾਂਦਾ ਹੈ, ਕਿਉਂਕਿ ਇਨ੍ਹਾਂ ਵਿਚ ਨਾਂਵਾਂ ਦੇ ਇਕ-ਵਚਨ ਪੁਲਿੰਗ ਰੂਪ - ਓ ( ੋ )-ਅੰਤਿਕ ਸਨ :

ਮੋਰੋ (ਮੋਰ), ਪੱਥਾਰੋ (ਪੱਥਰ), ਰਿੱਛੋ (ਰਿੱਛ), ਦੇਅਰੋ (ਦਿਉਰ), ਸੱਦੋ (ਸ਼ਬਦ/ਸੱਦ), ਜਸੋ (ਜੱਸ) ਆਦਿ।

ਗੁਰਬਾਣੀ ਵਿਚ ਵੀ ਓ-ਅੰਤਿਕ ਨਾਂਵ ਤੇ ਕ੍ਰਿਦੰਤ ਕਾਫ਼ੀ ਮਿਲਦੇ ਹਨ :

- *ਤੂ ਠਾਕੁਰੋ ਬੈਰਾਗਰੋ ਮੈ ਜੇਹੀ ਘਣ ਚੇਰੀ ਰਾਮ॥*
  *ਤੂੰ ਸਾਗਰੋ ਰਤਨਾਗਰੋ ਹਉ ਸਾਰ ਨ ਜਾਣਾ ਤੇਰੀ ਰਾਮ॥* (*ਪੰਨਾ ੭੭੯*)
- *ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ॥* (*ਪੰਨਾ ੯੧੭*)

*- ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ॥* *(ਉਹੀ)*

ਇਨ੍ਹਾਂ ਤੁਕਾਂ ਵਿਚ ਆਏ ਨਾਂਵ ਠਾਕਰੋ, ਬੈਰਾਗਰੋ, ਸਾਗਰੋ, ਰਤਨਾਗਰੋ, ਸਬਦੋ, ਪਿਆਰੋ, 'ਓ' ਅੰਤਿਕ ਹਨ।

## ਗੁਰਬਾਣੀ ਵਿਚ ਅਪਭ੍ਰੰਸ਼ਾਂ ਦੇ ਅੰਸ਼

ਗੁਰਬਾਣੀ ਵਿਚ ਇਕ-ਵਚਨ ਪੁਲਿੰਗ ਨਾਂਵਾਂ ਦੇ ਅੰਤ ਵਿਚ— ੁ (ਔਂਕੜ) ਲੱਗਾ ਮਿਲਦਾ ਹੈ। ਇਹ ਅਪਭ੍ਰੰਸ਼ਾਂ ਦਾ ਲੱਛਣ ਹੈ। ਅਪਭ੍ਰੰਸ਼ਾਂ ਨੂੰ— ੁ (ਔਂਕੜ) ਅੰਤਿਕ ਭਾਸ਼ਾਵਾਂ ਕਿਹਾ ਜਾਂਦਾ ਹੈ। ਅਪਭ੍ਰੰਸ਼ਾਂ ਦੇ ਕੁਝ ਨਾਂਵ-ਰੂਪਾਂ ਦੇ ਉਦਾਹਰਣ ਵੇਖੇ ਜਾਣ; ਇਹ ਰੂਪ ਕਰਤਾ ਤੇ ਕਰਮ ਦੋਵਾਂ ਕਾਰਕਾਂ ਦੇ ਹਨ:

ਇਕ-ਵਚਨ ਬਹੁਵਚਨ

ਪੁਲਿੰਗ ਪੁੱਤੁ, ਪੁੱਤਉ, ਪੁੱਤੋ ਪੁੱਤ, ਪੁੱਤਾ

ਦੇਵੁ, ਦੇਵੋ, ਦੇਵ, ਦੇਵਾ

ਇਸਤਰੀ-ਲਿੰਗ : ਣਦੀ (ਨਦੀ) ਣਦੀ, ਣਦਿਉ

ਬਾਲਾ (ਬੱਚੀ) ਬਾਲਾ, ਬਾਲਾਉ

ਉਪਰੋਕਤ ਵਿਵਰਨ ਤੋਂ ਸਪੱਸ਼ਟ ਹੁੰਦਾ ਹੈ ਕਿ ਗੁਰਬਾਣੀ ਦੀ ਭਾਸ਼ਾ ਵਿਚ ਵਧੇਰੇ ਲੱਛਣ ਪ੍ਰਾਕ੍ਰਿਤਾਂ ਵਾਲੇ ਹਨ। ਪੁਲਿੰਗ ਨਾਵਾਂ ਦਾ ਉ-ਅੰਤਿਕ ਰੂਪ ਅਪਭ੍ਰੰਸ਼ਾਂ ਵਾਲਾ ਹੈ। ਗੁਰਬਾਣੀ ਵਿਚ ਕਰਣ ਤੇ ਅਧਿਕਰਣ ਦੇ ਪੁਲਿੰਗ ਰੂਪ ਨਾਂਵ ਦੇ ਅੰਤ ਵਿਚ/ਇ/ (ਸਿਹਾਰੀ) ਲਾ ਕੇ ਬਣਦੇ ਹਨ; ਮਨਿ (ਮਨ ਦੁਆਰਾ, ਜਾਂ ਮਨ ਵਿਚ), ਹਥਿ (ਹੱਥ ਨਾਲ ਜਾਂ ਹੱਥ ਵਿਚ) ਅਪਭ੍ਰੰਸ਼ਾਂ ਵਿਚ ਵੀ ਇਹੋ ਸਥਿਤੀ ਹੈ। ਉੱਤੇ ਦਿੱਤੇ ਪੁਲਿੰਗ ਨਾਂਵਾਂ ਪੁੱਤ ਤੇ ਦੇਵ ਦੇ ਕਰਣ ਤੇ ਅਧਿਕਰਣ ਕਾਰਕ ਦੇ ਰੂਪ ਪੁੱਤਿ ਤੇ ਦੇਵਿ ਮਿਲਦੇ ਹਨ।

ਇਹ ਨੁਕਤਾ ਯਾਦ ਰੱਖਣ ਵਾਲਾ ਹੈ ਕਿ ਗੁਰਬਾਣੀ ਵਿਆਕਰਨ ਦੇ ਨਿਯਮਾਂ ਨੂੰ ਆਧਾਰ ਬਣਾ ਕੇ ਨਹੀਂ ਲਿਖੀ ਗਈ, ਸਗੋਂ ਇਹ ਉਸ ਸਮੇਂ ਸਮਾਜ ਵਿਚ ਪ੍ਰਚੱਲਤ ਭਾਸ਼ਾ ਵਿਚ ਉਚਾਰੀ ਗਈ ਤੇ ਉਸ ਸਮੇਂ ਦੇ ਉਚਾਰਨ ਅਨੁਸਾਰ ਲਿਖੀ ਗਈ ਹੈ। ਅਪਭ੍ਰੰਸ਼ਾਂ ਵਿਚ ਸ਼ਬਦਾਂ ਦੇ ਅੰਤ ਵਿਚ ਔਂਕੜ ਤੇ ਸਿਹਾਰੀ ਦਾ ਉਚਾਰਨ ਹੁੰਦਾ ਸੀ; ਗੁਰੂ-ਕਾਲ ਤਕ ਵੀ ਸ਼ਬਦਾਂਤਿਕ ਸਿਹਾਰੀ ਤੇ ਔਂਕੜ ਆਮ ਉਚਾਰਨ ਵਿਚ ਮੌਜੂਦ ਸਨ। ਅੱਜ ਅਸੀਂ ਸ਼ਬਦਾਂ ਦੇ ਅੰਤ ਵਿਚ ਅੰਕਿਤ ਸਿਹਾਰੀ ਤੇ ਔਂਕੜ ਦਾ ਉਚਾਰਨ ਹੀ ਨਹੀਂ ਕਰ ਸਕਦੇ। ਲਿਖਿਆ ਹੈ, ਆਦਿ ਸਚੁ, ਅਸੀਂ ਪੜ੍ਹਦੇ ਹਾਂ, ਆਦ ਸਚ। ਉਚਾਰਨ ਵਿਚ ਇਹ ਪਰਿਵਰਤਨ ਕਈਆਂ ਸਦੀਆਂ ਵਿਚ ਹੋਇਆ ਹੈ, ਤੇ ਗੁਰੂ ਕਾਲ ਵਿਚ ਵੀ ਇਹ ਪ੍ਰਵਿਰਤੀ ਜਾਰੀ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਤਕ ਪੰਜਾਬੀ ਉਚਾਰਨ ਵਿਚ ਅੰਤਿਮ ਸਿਹਾਰੀ ਤੇ ਔਂਕੜ ਦੀ ਵਰਤੋਂ ਕਾਫ਼ੀ ਘਟ ਗਈ

ਸੀ। ਕੁਝ ਲੋਕ ਸਿਹਾਰੀ ਤੇ ਔਂਕੜ ਵਾਲਾ ਉਚਾਰਨ ਕਰਦੇ ਸਨ, ਕੁਝ ਨਹੀਂ ਸਨ ਕਰਦੇ। ਇਹੋ ਪ੍ਰਵਿਰਤੀ ਉਸ ਸਮੇਂ ਰਚੀ ਗਈ ਬਾਣੀ ਵਿਚ ਮਿਲਦੀ ਹੈ। ਜੇ ਕਿਸੇ ਸ਼ਬਦ ਵਿਚ ਸਿਹਾਰੀ ਜਾਂ ਔਂਕੜ ਨਹੀਂ ਲੱਗਾ ਤਾਂ ਉਹ ਅਜੋਕੀ ਭਾਸ਼ਾ ਵਾਲਾ ਰੂਪ ਹੈ।

## ਸ੍ਰੀ ਗੁਰੂ ਅੰਗਦ ਦੇਵ ਜੀ ਦੀ ਵਡਮੁੱਲੀ ਦੇਣ: ਗੁਰਮੁਖੀ ਲਿਪੀ

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਮਹਾਨ ਕਾਰਜਾਂ ਵਿੱਚੋਂ ਇਕ ਬਹੁਤ ਵੱਡੀ ਮਹਾਨਤਾ ਵਾਲਾ ਕਾਰਜ ਹੈ— ਗੁਰਮੁਖੀ ਲਿਪੀ ਦੀ ਸਿਰਜਣਾ। ਪਰ ਅਫ਼ਸੋਸ ਕਿ ਇਤਿਹਾਸਕਾਰਾਂ ਨੇ ਗੁਰੂ ਸਾਹਿਬ ਦੀ ਇਸ ਵਡਮੁੱਲੀ ਦੇਣ ਦੀ ਉਚਿਤ ਕਦਰ ਨਹੀਂ ਪਾਈ। ਕੁਝ ਵਿਦਵਾਨਾਂ ਨੇ ਤਾਂ ਇਥੋਂ ਤਕ ਲਿਖ ਦਿੱਤਾ ਹੈ ਕਿ ਸਿਵਾਇ ਇਸ ਦੇ ਨਾਮ 'ਗੁਰਮੁਖੀ' ਦੇ, ਇਸ ਲਿਪੀ ਦਾ ਹੋਰ ਕੋਈ ਵੀ ਅੰਸ਼ ਗੁਰੂ ਸਾਹਿਬਾਨ ਦੀ ਦੇਣ ਨਹੀਂ; ਕਿਉਂਕਿ ਇਸ ਲਿਪੀ ਦੇ ਸਾਰੇ ਅੱਖਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲਾਂ ਮੌਜੂਦ ਸਨ। ਇਨ੍ਹਾਂ ਵਿਦਵਾਨਾਂ ਦਾ ਲਿਪੀ-ਵਿਗਿਆਨ ਤੇ ਲਿਪੀ ਦੇ ਇਤਿਹਾਸ ਬਾਰੇ ਗਿਆਨ ਮਸਾਂ ਉਨ੍ਹਾਂ ਦੇ ਘਰ ਦੀਆਂ ਬਰੂਹਾਂ ਤਕ ਸੀਮਿਤ ਹੈ। ਉਨ੍ਹਾਂ ਨੂੰ ਇਹ ਪਤਾ ਨਹੀਂ ਕਿ ਨਿਰੇ ਅੱਖਰ ਲਿਪੀ ਨਹੀਂ ਹੁੰਦੇ। ਭਾਸ਼ਾ ਮਨੁੱਖ ਜਾਤੀ ਦੀ ਆਪਣੇ ਵਿਚਾਰ, ਭਾਵ, ਇੱਛਾਵਾਂ ਆਦਿ ਦੂਸਰੇ ਮਨੁੱਖਾਂ ਤਕ ਪਹੁੰਚਾਉਣ ਵਾਲੀ ਵਿਵਸਥਾ ਹੈ ਅਤੇ ਲਿਪੀ ਇਸ ਭਾਸ਼ਾ ਨੂੰ ਲਿਖਤ ਰੂਪ ਵਿਚ ਪੇਸ਼ ਕਰਨ ਵਾਲਾ ਇਕ ਨਿਯਮਬੱਧ ਸਿਸਟਮ ਹੈ। ਲਿਪੀ ਦੇ ਅੱਖਰ ਇਸ ਸਿਸਟਮ ਦਾ ਇਕ ਅੰਸ਼ ਹਨ, ਬਹੁਤ ਜ਼ਰੂਰੀ ਅੰਸ਼, ਪਰ ਨਿਰੇ ਅੱਖਰ ਲਿਪੀ ਨਹੀਂ ਹੁੰਦੇ।

ਗੁਰੂ ਸਾਹਿਬ ਦੇ ਸਮੇਂ ਪੰਜਾਬ ਤੇ ਲਾਗੇ-ਚਾਗੇ ਦੇ ਇਲਾਕੇ ਵਿਚ ਕਈ ਲਿਪੀਆਂ ਪ੍ਰਚੱਲਤ ਸਨ- ਸਿੱਧ ਮਾਤ੍ਰਿਕਾ, ਟਾਕਰੀ, ਭੱਟ-ਅੱਛਰੀ, ਲੰਡੇ, ਟਾਕਰੇ, ਆਦਿ। ਪਰ ਇਨ੍ਹਾਂ ਵਿੱਚੋਂ ਕੋਈ ਵੀ ਲਿਪੀ ਸੰਪੂਰਨ ਤੇ ਗੁਰਬਾਣੀ ਲਿਖਣ ਦੇ ਯੋਗ ਨਹੀਂ ਸੀ; ਇਸ ਲਈ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਇਨ੍ਹਾਂ ਲਿਪੀਆਂ ਦੇ ਕੁਝ-ਕੁਝ ਗੁਣ ਅਪਣਾ ਕੇ ਤੇ ਕੁਝ ਕਮਜ਼ੋਰੀਆਂ ਦੂਰ ਕਰ ਕੇ ਇਕ ਨਵੀਂ ਲਿਪੀ ਤਿਆਰ ਕੀਤੀ, ਜਿਸ ਦਾ ਨਾਮ 'ਗੁਰਮੁਖੀ' ਪ੍ਰਸਿੱਧ ਹੋਇਆ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰਮੁਖੀ ਦੀ ਸਿਰਜਣਾ ਕਰਦਿਆਂ ਕੀ ਕੁਝ ਕੀਤਾ, ਇਸ ਤੱਤ ਦੇ ਵੇਰਵੇ ਅੱਗੇ ਪੇਸ਼ ਕੀਤੇ ਗਏ ਹਨ:

੧) ਇਕ ਅੱਖਰ ਨੂੰ ਸਿਰਫ਼ ਇਕ ਧੁਨੀ ਅੰਕਿਤ ਕਰਨ ਲਈ ਰੱਖਿਆ। ਦੇਵਨਾਗਰੀ ਤੇ ਕੁਝ ਹੋਰ ਲਿਪੀਆਂ ਵਿਚ ਇਕ ਅੱਖਰ ਦੋ-ਦੋ ਧੁਨੀਆਂ ਲਈ ਵਰਤਿਆ ਜਾ ਰਿਹਾ ਹੈ; ਜਿਵੇਂ ਦੇਵਨਾਗਰੀ ਆਦਿ ਵਿਚ क्ष, ज्ञ, त्र, ਆਦਿ।

੨) ਅੱਖਰਾਂ ਦੇ ਰੂਪ ਨਿਸ਼ਚਿਤ ਕੀਤੇ ਜੋ ਅੱਜ ਤਕ ਉਵੇਂ ਚਲੇ ਆ ਰਹੇ ਹਨ। ਕੁਝ ਹੋਰ ਲਿਪੀਆਂ ਵਿਚ ਅ, ੲ, ਝ, ਣ, ਲ ਦੇ ਦੋ-ਦੋ ਰੂਪ ਮਿਲਦੇ ਹਨ।

੩) ਜਿਹੜੀਆਂ ਧੁਨੀਆਂ ਪੰਜਾਬੀ, ਹਿੰਦੀ ਆਦਿ ਦੇ ਉਚਾਰਨ ਵਿਚ ਮੌਜੂਦ ਨਹੀਂ ਸਨ, ਉਨ੍ਹਾਂ ਲਈ ਕੋਈ ਅੱਖਰ ਨਹੀਂ ਰੱਖਿਆ। ਦੇਵਨਾਗਰੀ ਆਦਿ ਵਿਚ ਥ ਤੇ ਋ ਅੱਜ ਵੀ ਲਿਖੇ ਜਾਂਦੇ ਹਨ ਜਦੋਂ ਕਿ ਅਜੋਕੀ ਹਿੰਦੀ, ਪੰਜਾਬੀ, ਮਰਾਠੀ ਵਿਚ ਇਹ ਕਿਸੇ ਧੁਨੀ ਨੂੰ ਅੰਕਿਤ ਨਹੀਂ ਕਰਦੇ।

੪) ਸੁਰਾਂ ਨੂੰ ਅੰਕਿਤ ਕਰਨ ਲਈ ਸਿਰਫ਼ ਤਿੰਨ ਅੱਖਰ ਰੱਖੇ— ੳ, ਅ, ੲ। ਬਾਕੀ ਸੁਰ ਇਨ੍ਹਾਂ ਨੂੰ ਲਗਾਂ ਲਾ ਕੇ ਦਰਸਾਏ ਜਾਂਦੇ ਹਨ— ਉਸ, ਊਠ, ਓਟ, ਆਇਆ, ਐਡਾ, ਔਖਾ, ਇਕ, ਈੜੀ, ਏਦਾਂ, ਆਦਿ।

ਦੇਵਨਾਗਰੀ ਆਦਿ ਵਿਚ ਸੁਰਾਂ ਨੂੰ ਅੰਕਿਤ ਕਰਨ ਵਾਲੇ ਅੱਖਰਾਂ ਦੀ ਗਿਣਤੀ ਕਾਫ਼ੀ ਜ਼ਿਆਦਾ ਹੈ।

੫) ਸੰਯੁਕਤ ਵਿਅੰਜਨ ਅੰਕਿਤ ਕਰਨ ਲਈ ਸਿਰਫ਼ ਇੱਕੋ ਵਿਧੀ ਅਪਣਾਈ ਹੈ, ਦੂਜਾ ਅੱਖਰ ਪਹਿਲੇ ਦੇ ਪੈਰ ਵਿਚ ਅੰਕਿਤ ਕੀਤਾ ਜਾਂਦਾ ਹੈ— ਪ੍ਰੇਮ, ਸ੍ਵਾਮੀ, ਨ੍ਹਾਤਾ ਆਦਿ। ਦੇਵਨਾਗਰੀ ਵਿਚ ਕਈ ਤਰੀਕੇ ਵਰਤੇ ਹਨ— स्वर, शक्ति, वर्षा, धर्म, क्रम, प्रेम, ह्रस्व ਆਦਿ।

੬) ਦੇਵਨਾਗਰੀ ਆਦਿ ਵਿਚ ਨਾਸਿਕਤਾ ਦਰਸਾਉਣ ਲਈ ਅੱਧਾ ਨਾਸਿਕੀ ਵਿਅੰਜਨ ਵੀ ਵਰਤਿਆ ਜਾਂਦਾ ਹੈ- हिन्दी, पण्डित ਆਦਿ। ਗੁਰਮੁਖੀ ਵਿਚ ਸਿਰਫ਼ ਇਕ ਵਿਧੀ ਹੈ- ਟਿੱਪੀ ਜਾਂ ਬਿੰਦੀ ਅੱਖਰ ਦੇ ਉੱਤੇ ਸੱਜੇ ਪਾਸੇ।

੭) 'ਸ' ਤੇ 'ਹ' ਪਹਿਲੀ ਪੰਕਤੀ ਵਿਚ ਰੱਖੇ ਹਨ; ੳ, ਅ, ੲ (ਸੁਰਾਂ) ਤੋਂ ਪਿੱਛੋਂ ਤੇ ਵਿਅੰਜਨਾਂ ਤੋਂ ਪਹਿਲਾਂ; ਕਿਉਂਕਿ ਸੁਰਾਂ ਦੇ ਉਚਾਰਨ ਵਿਚ ਕੋਈ ਦੋ ਉਚਾਰਨ-ਅੰਗ ਇਕ ਦੂਜੇ ਨੂੰ ਨਹੀਂ ਛੂੰਹਦੇ। ਵਿਅੰਜਨਾਂ ਦੇ ਉਚਾਰਨ ਵਿਚ ਦੋ ਅੰਗ ਜ਼ਰੂਰ ਛੂੰਹਦੇ ਹਨ। ਸ, ਹ ਦੋ ਅਜਿਹੀਆਂ ਧੁਨੀਆਂ ਹਨ, ਜਿਨ੍ਹਾਂ ਦੇ ਉਚਾਰਨ ਵਿਚ ਦੋ ਅੰਗ ਛੂੰਹਦੇ ਨਹੀਂ, ਪਰ ਇਕ ਦੂਜੇ ਦੇ ਇੰਨੇ ਨੇੜੇ ਆ ਜਾਂਦੇ ਹਨ ਕਿ ਇਨ੍ਹਾਂ ਵਿੱਚੋਂ ਦੀ ਸਾਹ ਰਗੜ ਖਾ ਕੇ ਲੰਘਦਾ ਹੈ, ਜਿਸ ਰਗੜ ਨਾਲ ਇਹ ਧੁਨੀਆਂ ਬਣਦੀਆਂ ਹਨ ਇਨ੍ਹਾਂ ਦਾ ਸਥਾਨ ਸੁਰਾਂ ਤੇ ਵਿਅੰਜਨਾਂ ਦੇ ਵਿਚਾਲੇ ਹੈ, ਜਿੱਥੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਨੇ ਇਨ੍ਹਾਂ ਨੂੰ ਰੱਖਿਆ ਹੈ।

ਉਪਰੋਕਤ ਵਿਵਰਨ ਤੋਂ ਇਹ ਸਿੱਧ ਹੁੰਦਾ ਹੈ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਨ ਭਾਸ਼ਾ-ਵਿਗਿਆਨੀ ਤੇ ਲਿਪੀ-ਵਿਗਿਆਨੀ ਸਨ। ਆਪ ਜੀ ਆਪਣੇ ਸਮੇਂ ਤੋਂ ਬਹੁਤ ਅੱਗੇ ਦੇ ਵਿਦਵਾਨ ਸਨ। ਆਪ ਜੀ ਮਹਾਨ ਗੁਰੂ ਹੋਣ ਦੇ ਨਾਲ-ਨਾਲ ਮਹਾਨ ਵਿਗਿਆਨੀ ਤੇ ਲਿਪੀ ਬੋਧਕ ਵੀ ਸਨ।

■

# ਸ੍ਰੀ ਗੁਰੂ ਰਾਮਦਾਸ ਜੀ ਦੀ ਬਾਣੀ ਦਾ ਛੰਦ-ਪ੍ਰਬੰਧ

- ਸ. ਨਿਰਵੈਰ ਸਿੰਘ ਅਰਸ਼ੀ*

*ਜੋ ਕੰਢਿਆਂ ਅੰਦਰ ਨਾ ਵੱਗੇ, ਉਹ ਪਾਣੀ ਦੀ ਨੈਂ ਕਾਹਦੀ।*
*ਉਚਿਤ ਨਹੀਂ ਮੂਲੋਂ ਪ੍ਰਸੰਸਾ, ਰੂਪੋਂ ਸੱਕਣੀ ਕਵਿਤਾ ਦੀ।*

*(ਪ੍ਰਿੰ. ਤਖ਼ਤ ਸਿੰਘ)*

ਪੜਚੋਲਕਾਰਾਂ ਵਿੱਚੋਂ ਜਿਹੜੇ ਇਹ ਮੰਨਦੇ ਹਨ ਕਿ ਵਜ਼ਨ ਕਵਿਤਾ ਦਾ ਕੋਈ ਅੰਗ ਨਹੀਂ, ਉਨ੍ਹਾਂ ਦਾ ਮੋਢੀ ਅਰਸਤੂ ਹੈ। ਉਸ ਨੇ ਆਪਣੀ ਰਚਨਾ 'ਪੋਇਟਿਕਸ' ਵਿਚ ਸਾਫ਼ ਤਾਂ ਨਹੀਂ, ਪਰ ਗੌਣ ਤੌਰ 'ਤੇ ਲਿਖਿਆ ਹੈ ਕਿ ਕਵਿਤਾ ਵਿਚ ਛੰਦ ਨੂੰ ਕੋਈ ਖਾਸ ਮਹੱਤਤਾ ਦਾਖ਼ਲ ਨਹੀਂ। ਭਾਵੇਂ ਜ਼ਮਾਨੇ ਦੇ ਰਸਮ-ਰਿਵਾਜ ਨੇ ਕਵਿਤਾ ਨੂੰ ਛੰਦ ਨਾਲ ਜੋੜ ਦਿੱਤਾ ਹੈ, ਪਰ ਕੇਵਲ ਛੰਦ ਰਚਣ ਵਾਲੇ ਨੂੰ ਕਵੀ ਨਹੀਂ ਕਿਹਾ ਜਾ ਸਕਦਾ।[੧] ਕਈ ਮਹਾਨ ਕਵੀਆਂ ਨੇ ਵੀ ਛੰਦ ਨੂੰ ਕਵਿਤਾ ਵਿਚ ਕੋਈ ਖਾਸ ਮਹੱਤਤਾ ਨਹੀਂ ਦਿੱਤੀ, ਚੁਨਾਂਚਿ ਇਕ ਫ਼ਾਰਸੀ ਦਾ ਕਵੀ ਲਿਖਦਾ ਹੈ ਕਿ ਮੈਂ ਪਿੰਗਲ ਤੋਂ ਜਾਣੂ ਨਹੀਂ ਹਾਂ, ਪਰ ਮੇਰੀ ਕਵਿਤਾ ਵਿੱਚੋਂ ਅੰਮ੍ਰਿਤ ਝਰਦਾ ਹੈ:

*ਮਨ ਨਦਾਨਮ ਫਾਇਲਾਤੁਨ ਫਾਇਲਾਤ।*
*ਸ਼ਿਅਰੇ ਮਨ ਬਿਹ ਅਸਤ ਅਜ਼ ਆਬੇਹਯਾਤ।*

ਉਰਦੂ ਦਾ ਪ੍ਰਸਿੱਧ ਕਵੀ ਮੁਸਹਫੀ ਵੀ ਇਹੋ ਜਿਹੀ ਹੀ ਰਾਇ ਪ੍ਰਗਟ ਕਰਦਾ ਹੈ:

*ਮੁਝ ਕੋ ਤੋ ਅਰੂਜ਼ ਆਤੀ ਹੈ ਨਾ ਕਾਫੀਆ ਚੰਦਾਂ*
*ਇਕ ਸ਼ਿਅਰ ਸੇ ਗਿਰਵੀਦਾ ਮਿਰੇ ਪੀਰੋ ਜਵਾਂ ਹੈਂ।*

ਭਾਵੇਂ ਸਿਆਣਿਆਂ ਦੇ ਕਥਨ ਅਨੁਸਾਰ ਬੇਵਜ਼ਨ ਤੇ ਬੇਬਹਿਰ ਕਵਿਤਾ ਵੀ ਹੋ ਸਕਦੀ ਹੈ, ਪਰ ਵਜ਼ਨ ਕਵਿਤਾ ਦਾ ਸ਼ਿੰਗਾਰ ਹੈ ਅਤੇ ਸ਼ਿਅਰ ਇਸ ਦੀ ਵਰਤੋਂ ਨਾਲ ਵਧੇਰੇ ਅਸਰਦਾਰ ਹੋ ਜਾਂਦਾ ਹੈ। ਕੰਨਾਂ ਨੂੰ ਇਸ ਦੀ ਧੁਨਕਾਰ ਚੰਗੀ ਲੱਗਦੀ ਹੈ ਅਤੇ ਸੁਣਨ ਵਾਲੇ ਦੇ ਮਨ ਨੂੰ ਵਧੇਰੇ ਖਿੱਚ ਪੈਂਦੀ ਹੈ। ਇਸ ਲਈ ਅੱਜਕਲ੍ਹ ਅਕਸਰ ਪੜਚੋਲੀਏ ਇਸ ਗੱਲ 'ਤੇ ਸਹਿਮਤ ਹਨ ਕਿ 'ਛੰਦ ਤੇ ਛੰਦ-ਭੇਦ' ਤੋਂ ਬਗ਼ੈਰ ਕੋਈ ਕਵਿਤਾ ਨਹੀਂ ਹੋ ਸਕਦੀ। 'ਐਨਸਾਈਕਲੋਪੀਡੀਆ ਬ੍ਰਿਟੈਨਿਕਾ' ਅਨੁਸਾਰ, ''ਕਵਿਤਾ ਮਨੁੱਖੀ ਮਨ ਦਾ ਜਜ਼ਬਾਤੀ ਤੇ ਤਾਲਮਈ ਬੋਲੀ ਵਿਚ ਨਿੱਗਰ ਅਤੇ ਕਲਾਮਈ

* ਸਾਬਕਾ ਸੰਪਾਦਕ, ਗੁਰਮਤਿ ਪ੍ਰਕਾਸ਼।

ਪ੍ਰਗਟਾਉ ਹੈ। ਇਹ ਗੱਲ ਤਾਂ ਪ੍ਰਮਾਣਿਤ ਹੈ ਕਿ ਕੋਈ ਸਾਹਿਤਕ ਨਿਰੂਪਣ, ਜਿਸ ਦਾ ਵਿਸ਼ਾ ਭਾਵੇਂ ਕੋਈ ਵੀ ਹੋਵੇ, ਉਦੋਂ ਤਕ ਕਵਿਤਾ ਨਹੀਂ ਕਿਹਾ ਜਾ ਸਕਦਾ, ਜਦੋਂ ਤਕ ਕਿ ਉਹ ਜਜ਼ਬਾਤੀ ਨਹੀਂ ਤੇ ਜਿਸ ਦੀ ਸ਼ੈਲੀ, ਬਿਆਨ-ਢੰਗ ਨਿੱਗਰ ਅਤੇ ਜਿਸ ਦੀ ਚਾਲ ਤਾਲਮਈ ਤੇ ਬਣਤਰ ਕਲਾਮਈ ਨਾ ਹੋਵੇ।"

ਵਰਡਜ਼ਵਰਥ ਨੇ ਵੀ ਕਿਹਾ ਹੈ, "ਜੇ ਮੀਟਰ ਦਾ ਧਿਆਨ ਨਾ ਰੱਖਿਆ ਜਾਵੇ, ਤਾਂ ਪਦ ਨਾ ਹੋਇਆ, ਗਦ ਹੀ ਹੋਇਆ।" ਛੰਦ-ਰਹਿਤ ਰਚਨਾ ਹੋਰ ਕੁਝ ਵੀ ਹੋਵੇ, ਕਵਿਤਾ ਨਹੀਂ ਅਖਵਾ ਸਕਦੀ।[੨] ਪ੍ਰੋ. ਸੰਤ ਸਿੰਘ ਸੇਖੋਂ ਨੇ ਵੀ ਛੰਦ ਨੂੰ ਕਵਿਤਾ ਦਾ ਨਿਖੇੜਵਾਂ ਗੁਣ ਮੰਨਿਆ ਹੈ। ਵਾਰਤਕ ਉਹ ਰਚਨਾ ਹੈ, ਜੋ ਕਿ ਛੰਦ ਵਿਚ ਨਹੀਂ ਅਤੇ ਕਵਿਤਾ ਉਹ ਰਚਨਾ ਹੈ, ਜੋ ਛੰਦ ਵਿਚ ਬੱਝੀ ਹੋਈ ਹੋਵੇ।

ਸ੍ਰੀ ਗੁਰੂ ਰਾਮਦਾਸ ਜੀ ਦੀ ਪਾਵਨ ਬਾਣੀ ਵਿਚ ਅਨੇਕਾਂ ਛੰਦਾਂ ਦੀ ਵਰਤੋਂ ਹੋਈ ਹੈ, ਪਰੰਤੂ ਅਸੀਂ ਸਿਰਫ਼ ਕੁਝ ਖਾਸ-ਖਾਸ ਛੰਦਾਂ ਬਾਰੇ ਹੀ ਚਰਚਾ ਕਰਾਂਗੇ, ਜਿਨ੍ਹਾਂ ਦੀ ਵਰਤੋਂ ਆਪ ਦੀ ਪਾਵਨ ਬਾਣੀ ਵਿਚ ਖਾਸ ਨਿਵੇਕਲੇ ਢੰਗ ਨਾਲ ਹੋਈ ਹੈ। ਅਸੀਂ ਵੀ ਇਨ੍ਹਾਂ ਛੰਦਾਂ ਨੂੰ ਅੱਖਰ-ਕ੍ਰਮ ਅਨੁਸਾਰ ਲਵਾਂਗੇ।

**ਉਗਾਹਾ** : ਇਸ ਛੰਦ ਦੇ ਦੋ ਚਰਣ ਹੁੰਦੇ ਹਨ, ਇਕ ਚਰਣ ਵਿਚ ਛੱਬੀ ਮਾਤਰਾਂ, ਪਹਿਲਾ ਵਿਸਰਾਮ ੧੫ 'ਤੇ ਅਤੇ ਦੂਜਾ ੧੧ ਉੱਤੇ ਲੱਗਦਾ ਹੈ, ਅੰਤ ਵਿਚ ਗੁਰੁ ਲਘੁ ਆਉਂਦੇ ਹਨ। ਉਦਾਹਰਣ ਵੇਖੋ:

*ਮੈ ਮਨਿ ਤਨਿ ਪ੍ਰੇਮੁ ਪਿਰੰਮ ਕਾ ਅਠੇ ਪਹਰ ਲਗੰਨਿ॥*
*ਜਨ ਨਾਨਕ ਕਿਰਪਾ ਧਾਰਿ ਪ੍ਰਭ ਸਤਿਗੁਰ ਸੁਖਿ ਵਸੰਨਿ॥* *(ਪੰਨਾ ੩੦੧)*

**ਅਤਿਗੀਤਾ**: ਇਸ ਵਿਚ ਚਾਰ ਚਰਣ ਹੁੰਦੇ ਹਨ, ਪ੍ਰਤੀ ਚਰਣ ੩੨ ਮਾਤਰਾਂ, ੧੫-੧੭ 'ਤੇ ਵਿਸਰਾਮ ਹੁੰਦਾ ਹੈ ਅਤੇ ਅੰਤ ਗੁਰੁ ਲਘੁ ਹੁੰਦੇ ਹਨ:

*ਜਿਨ ਹਰਿ ਹਰਿ ਨਾਮੁ ਨ ਚੇਤਿਓ (ਮੇਰੀ ਜਿੰਦੁੜੀਏ)*[੩]
*ਤੇ ਮਨਮੁਖ ਮੂੜ ਇਆਣੇ ਰਾਮ॥*
*ਜੋ ਮੋਹਿ ਮਾਇਆ ਚਿਤੁ ਲਾਇਦੇ (ਮੇਰੀ ਜਿੰਦੁੜੀਏ)*
*ਸੇ ਅੰਤਿ ਗਏ ਪਛੁਤਾਣੇ ਰਾਮ॥*
*ਹਰਿ ਦਰਗਹ ਢੋਈ ਨਾ ਲਹਨਿ੍ (ਮੇਰੀ ਜਿੰਦੁੜੀਏ)*
*ਜੋ ਮਨਮੁਖ ਪਾਪਿ ਲੁਭਾਣੇ ਰਾਮ॥*
*ਜਨ ਨਾਨਕ ਗੁਰ ਮਿਲਿ ਉਬਰੇ (ਮੇਰੀ ਜਿੰਦੁੜੀਏ)*
*ਹਰਿ ਜਪਿ ਹਰਿ ਨਾਮਿ ਸਮਾਣੇ ਰਾਮ॥* *(ਪੰਨਾ ੫੪੦)*

**ਸਵੱਈਆ** : ਸਵੱਈਏ ਦਾ ਇਕ ਰੂਪ ਹੈ— 'ਮਲਿੰਦ', ਜਿਸ ਵਿਚ ਪ੍ਰਤੀ ਚਰਣ ੩੨ ਮਾਤਰਾਂ ਹੁੰਦੀਆਂ ਹਨ, ੧੬-੧੬ ਮਾਤਰਾਂ 'ਤੇ ਦੋ ਵਿਸਰਾਮ ਹੁੰਦੇ ਹਨ, ਅੰਤ

ਵਿਚ ਯਗਣ ਹੁੰਦਾ ਹੈ। ਉਦਾਹਰਣ ਵੇਖੋ:

*– ਆਪੈ ਆਪੁ ਖਾਇ ਹਉ ਮੇਟੈ ਅਨਦਿਨੁ ਹਰਿ ਰਸ ਗੀਤ ਗਵਈਆ॥*
*ਗੁਰਮੁਖਿ ਪਰਚੈ ਕੰਚਨ ਕਾਇਆ ਨਿਰਭਉ ਜੋਤੀ ਜੋਤਿ ਮਿਲਈਆ॥*

*(ਪੰਨਾ ੮੩੩)*

*– ਤੇ ਸਾਧੂ ਹਰਿ ਮੇਲਹੁ ਸੁਆਮੀ ਜਿਨ ਜਪਿਆ ਗਤਿ ਹੋਇ ਹਮਾਰੀ॥*
*ਤਿਨ ਕਾ ਦਰਸੁ ਦੇਖਿ ਮਨੁ ਬਿਗਸੈ ਖਿਨੁ ਖਿਨੁ ਤਿਨ ਕਉ ਹਉ ਬਲਿਹਾਰੀ॥*

*(ਪੰਨਾ ੧੧੩੫)*

**ਘਨਕਲਾ ਜਾਂ ਚਿਤ੍ਰਕਲਾ :** ਇਸ ਛੰਦ ਦਾ ਲੱਛਣ ਇਹ ਹੈ ਕਿ ਇਸ ਦੇ ਚਾਰ ਚਰਣ ਹੁੰਦੇ ਹਨ, ਪ੍ਰਤੀ ਚਰਣ ੬੩ ਮਾਤਰਾਂ ਹੁੰਦੀਆਂ ਹਨ, ਤਿੰਨ ਵਿਸਰਾਮ ਸੋਲ੍ਹਾਂ-ਸੋਲ੍ਹਾਂ ਮਾਤਰਾਂ 'ਤੇ ਹੁੰਦੇ ਹਨ, ਚੌਥਾ ਵਿਸਰਾਮ ਪੰਦਰ੍ਹਾਂ ਉੱਤੇ ਅਤੇ ਅੰਤ ਵਿਚ ਗੁਰੁ ਲਘੁ। ਪਹਿਲੇ ਅਤੇ ਦੂਜੇ ਵਿਸਰਾਮ ਦਾ ਅਨੁਪ੍ਰਾਸ ਮਿਲਵਾਂ ਹੁੰਦਾ ਹੈ। ਮਾਰੂ ਸੋਲਹਿਆਂ ਵਿਚ ਇਸੇ ਛੰਦ ਦੀ ਵਰਤੋਂ ਹੋਈ ਹੈ। ਜੈਤਸਰੀ ਰਾਗ ਵਿੱਚੋਂ ਇਸ ਛੰਦ ਦੀ ਉਦਾਹਰਣ ਵੇਖੋ:

*ਹਰਿ ਹਰਿ ਸਿਮਰਹੁ ਅਗਮ ਅਪਾਰਾ॥*
*ਜਿਸੁ ਸਿਮਰਤ ਦੁਖੁ ਮਿਟੈ ਹਮਾਰਾ॥*
*ਹਰਿ ਹਰਿ ਸਤਿਗੁਰੁ ਪੁਰਖੁ ਮਿਲਾਵਹੁ*
*ਗੁਰਿ ਮਿਲਿਐ ਸੁਖੁ ਹੋਈ ਰਾਮ॥* *(ਪੰਨਾ ੬੯੮)*

**ਸੁਗੀਤਕਾ (ਛੰਦ) :** ਸੁਗੀਤਕਾ ਛੰਦ ਦਾ ਇਕ ਭੇਦ ਆਸਾ ਰਾਗ ਦੇ ਛੰਤਾਂ ਵਿਚ ਵੇਖਿਆ ਜਾਂਦਾ ਹੈ, ਪ੍ਰਤੀ ਚਰਣ ੨੫ ਮਾਤਰਾਂ, ੧੫-੧੦ ਉੱਤੇ ਵਿਸਰਾਮ ਅਤੇ ਅੰਤ ਵਿਚ ਦੋ ਗੁਰੁ:

*ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ॥*
*ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ॥*

*(ਪੰਨਾ ੪੪੮)*

**ਪਉੜੀ :** ਇਸ ਛੰਦ ਦੀ ਆਪ ਦੀ ਰਚਨਾ ਵਿਚ ਕਈ ਪ੍ਰਕਾਰ ਨਾਲ ਵਰਤੋਂ ਹੋਈ ਹੈ। ਕੁਝ ਉਦਾਹਰਣਾਂ ਦਿੱਤੀਆਂ ਜਾਂਦੀਆਂ ਹਨ:

(ੳ) ਪੰਜ ਚਰਣ, ਪ੍ਰਤੀ ਚਰਣ ੨੫ ਮਾਤਰਾਂ, ੧੫-੧੦ ਉੱਤੇ ਵਿਸਰਾਮ, ਅੰਤ ਦੋ ਗੁਰੁ। ਇਹ ਪਉੜੀ 'ਸੁਗੀਤਕਾ' ਛੰਦ ਦਾ ਰੂਪ ਹੈ:

*ਤੂ ਕਰਤਾ ਆਪਿ ਅਭੁਲੁ ਹੈ ਭੁਲਣ ਵਿਚਿ ਨਾਹੀ॥*
*ਤੂ ਕਰਹਿ ਸੁ ਸਚੇ ਭਲਾ ਹੈ ਗੁਰ ਸਬਦਿ ਬੁਝਾਹੀ॥*

*(ਪੰਨਾ ੩੦੧)*

(ਅ) ਪੰਜ ਚਰਣ, ਪ੍ਰਤੀ ਚਰਣ ੨੬ ਮਾਤਰਾਂ, ੧੫-੧੧ ਉੱਤੇ ਵਿਸਰਾਮ, ਅੰਤ ਵਿਚ ਰਗਣ। ਉਦਾਹਰਣ ਵੇਖੋ:

*ਤੂ ਹਰਿ ਪ੍ਰਭੁ ਆਪਿ ਅਗੰਮੁ ਹੈ ਸਭਿ ਤੁਧੁ ਉਪਾਇਆ॥*
*ਤੂ ਆਪੇ ਆਪਿ ਵਰਤਦਾ ਸਭੁ ਜਗਤੁ ਸਬਾਇਆ॥* (ਪੰਨਾ ੮੪੯)

(ੲ) ਪੰਜ ਚਰਣ, ਪ੍ਰਤੀ ਚਰਣ ਪਹਿਲੇ ਤਿੰਨਾਂ ਚਰਣਾਂ ਦੀਆਂ ਇਕੱਤੀ-ਇਕੱਤੀ ਮਾਤਰਾਂ, ੧੫-੧੬ ਉੱਤੇ ਵਿਸਰਾਮ, ਅੰਤਲੇ ਦੋ ਚਰਣਾਂ ਦੀਆਂ ਚਾਲ੍ਹੀ-ਚਾਲ੍ਹੀ ਮਾਤਰਾਂ ੨੨-੧੮ ਉੱਤੇ ਵਿਸਰਾਮ, ਅੰਤ ਸਭ ਦੇ ਮਗਣ:

*ਤੂੰ ਆਪੇ ਹੀ ਸਿਧ ਸਾਧਿਕੋ ਤੂ ਆਪੇ ਹੀ ਜੁਗ ਜੋਗੀਆ॥ ...*
*ਸਭਿ ਕਹਹੁ ਮੁਖਹੁ ਹਰਿ ਹਰਿ ਹਰੇ ਹਰਿ ਹਰਿ ਹਰੇ*
*ਹਰਿ ਬੋਲਤ ਸਭਿ ਪਾਪ ਲਹੋਗੀਆ॥* (ਪੰਨਾ ੧੩੧੩)

(ਸ) ਸੱਤ ਚਰਣ, ਛੇ ਚਰਣਾਂ ਦੀਆਂ ੩੨, ੩੨ ਮਾਤਰਾਂ, ੧੬-੧੬ ਉੱਤੇ ਵਿਸਰਾਮ, ਅੰਤਮ ਚਰਣ ੧੬ ਮਾਤਰਾਂ ਉੱਤੇ, ਅੰਤ ਸਭ ਦੇ ਦੋ ਗੁਰੁ। ਜਾਂ ਇਕ ਹੋਰ ਉਦਾਹਰਣ ਵੇਖੋ, ਜੋ ਕਿ ਵਿਖਮ ਦੰਡਕ 'ਪਉੜੀ ਛੰਦ' ਦੀ ਉਦਾਹਰਣ ਹੈ: ਪੰਜ ਚਰਣ, ਪਹਿਲੇ ਚਰਣ ਦੀਆਂ ੪੬ ਮਾਤਰਾਂ, ਦੂਜੇ ਦੀਆਂ ੩੦, ਤੀਜੇ ਦੀਆਂ ੭੫, ਚੌਥੇ ਦੀਆਂ ੫੯ ਅਤੇ ਪੰਜਵੇਂ ਦੀਆਂ ੪੬, ਅੰਤ ਸਭ ਦੇ ਦੋ ਗੁਰੁ:

*ਜਿਤਨੇ ਪਾਤਿਸਾਹ ਸਾਹ ਰਾਜੇ ਖਾਨ ਉਮਰਾਵ*
*ਸਿਕਦਾਰ ਹਹਿ ਤਿਤਨੇ ਸਭਿ ਹਰਿ ਕੇ ਕੀਏ॥*
*ਜੋ ਕਿਛੁ ਹਰਿ ਕਰਾਵੈ ਸੁ ਓਇ ਕਰਹਿ ਸਭਿ ਹਰਿ ਕੇ ਅਰਥੀਏ॥*
*ਸੋ ਐਸਾ ਹਰਿ ਸਭਨਾ ਕਾ ਪ੍ਰਭੁ ਸਤਿਗੁਰ ਕੈ ਵਲਿ ਹੈ*
*ਤਿਨਿ ਸਭਿ ਵਰਨ ਚਾਰੇ ਖਾਣੀ ਸਭ ਸ੍ਰਿਸਟਿ ਗੋਲੇ ਕਰਿ*
*ਸਤਿਗੁਰ ਅਗੈ ਕਾਰ ਕਮਾਵਣ ਕਉ ਦੀਏ॥* (ਪੰਨਾ ੮੫੧)

ਦੋਹਰਾ, ਸੋਰਠਾ, ਚੌਪਈ ਆਦਿ ਛੰਦਾਂ ਦੀ ਵਰਤੋਂ ਵੀ ਆਪ ਦੀ ਰਚਨਾ ਵਿਚ ਵੇਖੀ ਜਾ ਸਕਦੀ ਹੈ। ਸ੍ਰੀ ਗੁਰੂ ਰਾਮਦਾਸ ਜੀ ਨੇ ਛੰਦਾਂ ਨੂੰ ਆਪਣੀ ਰਚਨਾ ਵਿਚ ਪੂਰਨ ਅਤੇ ਪਰਪੱਕ ਛੰਦ-ਗਿਆਤਾ ਦੀ ਤਰ੍ਹਾਂ ਵਰਤਿਆ ਹੈ ਅਤੇ ਛੰਦਾਂ ਦੀ ਬਹਿਰ ਨੂੰ ਵੀ ਕਮਾਲ ਦੀ ਉਸਤਾਦਗਿਰੀ ਨਾਲ ਨਿਬਾਹਿਆ ਹੈ।

**ਟਿੱਪਣੀਆਂ ਅਤੇ ਹਵਾਲੇ :**

*੧. ਪ੍ਰੋ. ਜੋਗਿੰਦਰ ਸਿੰਘ - 'ਕਵਿਤਾ ਤੇ ਛੰਦ', ਪੰਜਾਬੀ ਦੁਨੀਆਂ, ਮਾਰਚ ੧੯੫੫, ਪੰਨਾ ੫੭.*
*੨. ਪ੍ਰੋ. ਗੁਰਚਰਨ ਸਿੰਘ - 'ਕਵਿਤਾ ਇਕ ਸਾਹਿਤ ਰੂਪ' ਉਹੀ, ਪੰਨਾ ੧੩.*
*੩. 'ਮੇਰੀ ਜਿੰਦੁੜੀਏ' ਪਾਠ ਗਾਇਨ ਦੀ ਧਾਰਨਾ ਦਾ ਹੈ, ਜੋ ਛੰਦ ਦੀ ਗਿਣਤੀ ਤੋਂ ਬਾਹਰ ਹੈ।*

■

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਛੰਦ-ਪ੍ਰਬੰਧ

*-ਸ. ਸ਼ਮਸ਼ੇਰ ਸਿੰਘ ਅਸ਼ੋਕ*

ਬਾਣੀ ਦੇ ਬੋਹਿਥ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਹ ਮਹਾਂਵਾਕ ਹਨ:

- *ਕਰੇ ਕਰਾਏ ਸਭ ਕਿਛੁ ਜਾਣੈ ਨਾਨਕ ਸਾਇਰ ਇਵ ਕਹਿਆ॥* *(ਪੰਨਾ ੪੩੪)*
- *ਨਾਨਕੁ ਸਾਇਰੁ ਏਵ ਕਹਤੁ ਹੈ ਸਚੇ ਪਰਵਦਗਾਰਾ॥* *(ਪੰਨਾ ੬੬੦)*

ਇਨ੍ਹਾਂ ਵਾਕਾਂ ਤੋਂ ਪਤਾ ਲੱਗਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੇ ਆਪ ਨੂੰ ਸ਼ਾਇਰ ਅਥਵਾ ਕਵੀ ਕਹਿਣ-ਕਹਾਉਣ ਵਿਚ ਕਿਤਨਾ ਵੱਡਾ ਫ਼ਖ਼ਰ ਸਮਝਦੇ ਸਨ। ਕਾਰਨ ਇਸ ਦਾ ਇਹੋ ਹੈ ਕਿ ਕਵਿਤਾ ਅਤੇ ਸੰਗੀਤ ਦੋਵੇਂ ਕੋਮਲ ਹੁਨਰੀ ਗੁਣ, ਜੋ ਇਕ ਦੂਜੇ ਤੋਂ ਕਿਸੇ ਤਰ੍ਹਾਂ ਨਿਖੇੜੇ ਨਹੀਂ ਜਾ ਸਕਦੇ, ਨਾ ਕੇਵਲ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਵਿਚ ਹੀ, ਸਗੋਂ ਬਾਕੀ ਦੇ ਸਾਰੇ ਸਿੱਖ ਗੁਰੂ ਸਾਹਿਬਾਨ ਦੇ ਜੀਵਨ ਵਿਚ ਵੀ ਚੰਗੀ ਤਰ੍ਹਾਂ ਘੁਲੇ-ਮਿਲੇ ਹੋਏ ਮਿਲਦੇ ਹਨ।

ਛੰਦ ਤੇ ਕਵਿਤਾ ਦੋਵੇਂ ਆਧਾਰ ਤੇ ਆਧੇਯ ਦੇ ਨਿਆਇ ਅਨੁਸਾਰ ਪਰਸਪਰ ਜੁੱਗੜਿਆਂ ਤੋਂ ਗੂੜ੍ਹਾ ਸੰਬੰਧ ਰੱਖਦੇ ਚਲੇ ਆ ਰਹੇ ਹਨ। ਵੇਦਕ ਸ੍ਰੁਤੀਆਂ ਜੋ ਸਾਡੇ ਦੇਸ਼ ਦੀ ਸਭ ਤੋਂ ਪੁਰਾਣੀ ਕਾਵਿ-ਰਚਨਾ ਅਥਵਾ ਸਾਹਿਤਕ ਸੰਪਤੀ ਦੇ ਉੱਤਮ ਪ੍ਰਮਾਣ ਹਨ, ਛੰਦਾਂ ਵਿਚ ਹੋਣ ਕਰਕੇ ਹੀ ਛਾਂਦਸ ਕਹੀਆਂ ਜਾਂਦੀਆਂ ਹਨ। ਪ੍ਰੋਫੈਸਰ ਰਘੁਨੰਦਨ ਸ਼ਾਸਤ੍ਰੀ ਦੇ ਕਥਨ ਅਨੁਸਾਰ, 'ਰਿਗਵੇਦ ਵਿਚ ਪ੍ਰਧਾਨ ਸੱਤ ਛੰਦ ਵਰਤੇ ਗਏ ਹਨ: (੧) ਗਾਇਤ੍ਰੀ, (੨) ਉਸ਼ਣਿਕ, (੩) ਅਨੁਸ਼ਟੁਪ, (੪) ਬ੍ਰਿਹਤੀ, (੫) ਪੰਕਤਿ, (੬) ਤ੍ਰਿਸ਼ਟੁਭ ਅਤੇ (੭) ਜਗਤੀ। (ਸਬੂਤ ਲਈ ਦੇਖੋ, ਹਿੰਦੀ ਛੰਦ ਪ੍ਰਕਾਸ਼, ੧੯੫੨, ਸਫ਼ੇ ੫-੬) ਇਸੇ ਕਰਕੇ ਛੰਦ ਸ਼ਾਸਤਰ ਨੂੰ, ਜਿਵੇਂ ਕਿ ਸੰਗੀਤ ਗੰਧਰਵ ਵੇਦ ਦੇ ਨਾਂ ਹੇਠ ਦੂਜਾ ਉਪਵੇਦ ਹੈ, ਵਿਆਕਰਨ ਤੇ ਨਿਰੁਕਤ ਦੇ ਨਾਲ ਹੀ ਵੇਦਾਂ ਦਾ ਪੰਜਵਾਂ ਅੰਗ {ਵੇਦਾਂਗ ਛੇ ਹਨ : (੧) ਸ਼ਿਕਸ਼ਾ, (੨) ਕਲਪ, (੩) ਵਿਆਕਰਨ, (੪) ਜੋਤਿਸ਼, (੫) ਛੰਦ ਸ਼ਾਸਤ੍ਰ ਤੇ (੬) ਨਿਰੁਕਤ (ਵੇਦਕ ਸ਼ਬਦ-ਕੋਸ਼)} ਮੰਨਿਆ ਹੈ।

ਕਵਿਤਾ ਲਈ ਛੰਦ-ਪ੍ਰਬੰਧ ਭਾਰਤੀ ਵਿਚਾਰਧਾਰਾ ਦੇ ਅਧੀਨ ਇਕ ਪ੍ਰਕਾਰ ਦੀ ਧਰਮ-ਤੁਲਾ ਹੈ। ਜਿਸ ਕਵਿਤਾ ਵਿਚ ਛੰਦ-ਭੰਗ, ਸ਼ਬਦ-ਭੰਗ, ਅਰਥ-ਭੰਗ, ਵਾਕ-ਭੰਗ, ਲੈਅ-ਭੰਗ, ਰਸ-ਭੰਗ ਜਾਂ ਸਪੱਸ਼ਟ ਚਿੰਤਨ ਦਾ ਦੋਸ਼ ਹੋਵੇ, ਉਹ ਕਵਿਤਾ, ਕਵਿਤਾ ਨਹੀਂ ਅਖਵਾ ਸਕਦੀ। ਸਾਡੇ ਕਾਵਿ-ਸ਼ਾਸਤਰ ਦੀ ਇਹੋ ਸਭ ਤੋਂ ਵੱਡੀ

ਪਰਖ-ਕਸਵੱਟੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪਰਖ ਦੇ ਇਸ ਨੁਕਤਾ ਨਿਗਾਹ ਤੋਂ ਆਪਣੇ ਆਪ ਵਿਚ ਹਰ ਤਰ੍ਹਾਂ ਪੂਰਨ ਹੈ।

ਲੱਗਭਗ ਸਾਰੀ ਦੀ ਸਾਰੀ ਗੁਰਬਾਣੀ, ਜਿਵੇਂ ਕਿ ਸਾਹਿਤ-ਖੋਜੀਆਂ ਨੂੰ ਪਹਿਲਾਂ ਹੀ ਚੰਗੀ ਤਰ੍ਹਾਂ ਮਾਲੂਮ ਹੈ, ਪੁਰਾਣੇ ਢੰਗ ਦੀ ਸਿੱਧੀ ਤੇ ਸਰਲ (ਠੇਠ) ਪੰਜਾਬੀ ਬੋਲੀ ਵਿਚ ਹੈ, ਭਾਵੇਂ ਕਈ ਹੋਰ ਪ੍ਰਚੱਲਤ ਪ੍ਰਾਦੇਸ਼ਿਕ ਬੋਲੀਆਂ ਦੇ ਸ਼ਬਦ-ਪ੍ਰਮਾਣ ਵੀ ਇਸ ਵਿਚ ਕਿਸੇ ਹੱਦ ਤਕ ਮਿਲਦੇ ਹਨ, ਪਰ ਉਹ ਬੜੇ ਘੱਟ ਹਨ। ਪੰਜਾਬੀ ਬੋਲੀ ਦਾ ਲੱਗਭਗ ਸਾਰਾ ਹੀ ਛੰਦ-ਪ੍ਰਬੰਧ ਬ੍ਰਿਜ ਭਾਸ਼ਾ ਜਾਂ ਰਾਸ਼ਟਰ ਭਾਸ਼ਾ ਹਿੰਦੀ ਵਾਂਙੂ ਸਿੱਧਾ ਪ੍ਰਾਕ੍ਰਿਤ ਜਾਂ ਅਪਭ੍ਰੰਸ਼ ਭਾਸ਼ਾ ਦੀ ਦੇਣ ਹੈ। ਪਹਿਲੇ ਪਹਿਲ ਪ੍ਰਾਕ੍ਰਿਤ ਤੇ ਅਪਭ੍ਰੰਸ਼, ਜਿੱਥੋਂ ਕਿ ਪੰਜਾਬੀ ਦੀ ਉਤਪਤੀ ਹੋਈ, ਦਾ ਛੰਦ-ਪ੍ਰਬੰਧ ਬੋਧੀ ਤੇ ਜੈਨੀ ਕਵੀਆਂ ਨੇ ਅਪਣਾਇਆ ਸੀ। ਬੋਧੀ ਕਵੀਆਂ ਦੀ ਦੋਹਾਵਲੀ ਤੇ ਜੈਨ ਕਵੀਆਂ ਵਿੱਚੋਂ ਇਸ ਬਾਰੇ ਆਚਾਰਯ ਸ੍ਰੀ ਹੇਮ ਚੰਦ੍ਰ (੧੨ਵੀਂ ਸਦੀ) ਦਾ ਨਾਮ ਵਧੇਰੇ ਪ੍ਰਸਿੱਧ ਹੈ। ਸ੍ਰੀ ਹੇਮ ਚੰਦ੍ਰ ਦੇ ਪ੍ਰਾਕ੍ਰਿਤ ਵਿਆਕਰਨ ਅਤੇ ਰਾਜਸਥਾਨੀ ਦੇ ਲੋਕ-ਗੀਤ 'ਢੋਲਾ ਮਾਰੂ ਰਾ ਦੂਹਾ' ਦੇ ਦੋਹੇ (ਦੋਹੜੇ) ਅਥਵਾ ਸਲੋਕ ਵਿਚਾਰਨਯੋਗ ਹਨ, ਜਿਵੇਂ:

- *ਪਾਪੀਹਉ ਪੀਉ ਪੀਉ ਚਵੈ...*
- *ਸੀਆਲੇ ਤਉ ਸੀਅ ਪੜੇ ਊਨ੍ਹਾਲੇ ਲੂ ਵਾਇ।*

ਇਹ ਅਪਭ੍ਰੰਸ਼ ਮੂਲਕ ਸ਼ਬਦ-ਸਲੋਕ ਜਾਂ ਦੋਹਰੇ ਈਸਾ ਦੀ ਸੱਤਵੀਂ ਸਦੀ ਤੋਂ ਲੈ ਕੇ ੧੯ਵੀਂ ਸਦੀ ਤਕ ਸਿੱਧਾਂ, ਨਾਥਾਂ ਅਥਵਾ ਜੋਗੀਆਂ ਦੀਆਂ ਅਧਿਆਤਮਕ ਰਚਨਾਂਵਾਂ ਵਿੱਚੋਂ ਵੀ ਕਾਫ਼ੀ ਗਿਣਤੀ ਵਿਚ ਮਿਲਦੇ ਹਨ, ਜਿਵੇਂ ਕਿ ਪ੍ਰਸਿੱਧ ਜੋਗੀ ਮਛੰਦ੍ਰ ਨਾਥ, ਗੋਰਖ ਨਾਥ, ਚਰਪਟ ਨਾਥ, ਭਰਥਰੀ, ਗੋਪੀ ਚੰਦ, ਬਾਲ ਨਾਥ ਅਥਵਾ ਬਾਲ ਗੁੰਦਾਈਂ ਦੀਆਂ ਰਚਨਾਂਵਾਂ ਸ਼ਬਦ-ਸ਼ਲੋਕਾਂ ਜਾਂ ਫੁਟਕਲ ਪਦਿਆਂ ਵਜੋਂ ਦਿੱਤੇ ਜਾ ਸਕਦੇ ਹਨ। ਇਹ ਸਿੱਧ, ਨਾਥ ਅਥਵਾ ਕੰਨ-ਪਾਟੇ ਜੋਗੀ ਭਾਰਤੀ ਇਤਿਹਾਸ ਪ੍ਰਸਿੱਧ ਭਗਤੀ ਲਹਿਰ ਦੇ ਮੋਢੀ ਸਨ। ਇਨ੍ਹਾਂ ਜੋਗੀਆਂ ਦੇ ਧਾਰਮਿਕ ਖ਼ਿਆਲਾਂ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸਿਧ ਗੋਸਟਿ (ਰਾਗ ਰਾਮਕਲੀ), ਦਖਣੀ ਓਅੰਕਾਰ (ਰਾਗ ਰਾਮਕਲੀ) ਆਦਿ ਵਿਚ ਪਾਈ ਜਾਂਦੀ ਹੈ। ਸਿੱਧ ਜੋਗੀ ਪਹਿਲੇ ਪਹਿਲ ਆਪਣੀ ਬਾਣੀ ਰਾਗ ਰਾਮਕਲੀ, ਧਨਾਸਰੀ ਆਦਿ ਵਿਚ ਕਿਵੇਂ ਲਿਖਦੇ ਸਨ ਤੇ ਉਨ੍ਹਾਂ ਦੀਆਂ ਸ਼ਕਤੀ ਰੂਪ ਚੇਲੀਆਂ ਸੰਗੀਤ ਦੇ ਸਾਜ਼ (ਵੀਣਾ ਆਦਿ) ਚੁੱਕੀ ਉਨ੍ਹਾਂ ਦੇ ਪਿੱਛੇ-ਪਿੱਛੇ ਕਿਵੇਂ ਫਿਰਦੀਆਂ ਸਨ ਅਤੇ ਉਨ੍ਹਾਂ ਦਾ ਛੰਦ-ਪ੍ਰਬੰਧ ਕਿਹੋ ਜਿਹਾ ਸੀ, ਜਿਸ ਨੂੰ ਕਿ ਪਿੱਛੋਂ ਰਾਧਾ ਵੱਲਭੀ ਸੰਪ੍ਰਦਾਇ ਜਾਂ ਕ੍ਰਿਸ਼ਨ-ਭਗਤੀ-ਸ਼ਾਖ ਰਾਹੀਂ ਸਾਰੇ ਹੀ ਭਗਤੀ-ਧਾਰਾ ਦੇ ਸੰਤ-ਕਵੀਆਂ ਨੇ ਅਪਣਾਇਆ, ਉਸ ਦਾ ਪਤਾ ਗੁਰਬਾਣੀ ਦਾ ਮਨਨ ਤੇ ਵਿਚਾਰ ਪੂਰਵਕ ਅਧਿਐਨ ਕਰਨ ਤੋਂ ਚੰਗੀ ਤਰ੍ਹਾਂ ਲੱਗਦਾ ਹੈ।

ਭਗਤੀ ਲਹਿਰ ਦੇ ਆਦਿ-ਕਵੀਆਂ ਵਿੱਚੋਂ ਆਪ ਚਾਹੇ ਮਛੰਦ੍ਰ ਨਾਥ ਦੀ ਰਚਨਾ

ਪੜ੍ਹੋ ਜਾਂ ਉਸ ਦੇ ਚੇਲੇ ਗੋਰਖ, ਚਰਪਟ ਆਦਿ ਦੀ, ਫੇਰ ਆਪ ਨੂੰ ਉਸ ਵਿੱਚੋਂ ਰਾਗ, ਤਾਲ, ਸੁਰ ਤੇ ਲੈਅ ਦੇ ਨਾਲ ਹੀ ਪ੍ਰਾਕ੍ਰਿਤ ਅਥਵਾ ਅਪਭ੍ਰੰਸ਼ ਦੇ ਪਰਿਵਰਤਨਸ਼ੀਲ ਛੰਦ-ਪ੍ਰਬੰਧ ਦੀ ਵੀ ਪੂਰੀ-ਪੂਰੀ ਝਲਕ ਮਿਲੇਗੀ। ਰਾਗ, ਘਰ ਤੇ ਸ਼ਬਦ-ਸਲੋਕ ਵੀ ਲੱਗਭਗ ਉਸੇ ਵਜ਼ਨ ਦੇ, ਜਿਵੇਂ ਕਿ ਸੋਲ੍ਹਵੀਂ ਸਦੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਆਦਿ ਸਿੱਖ ਗੁਰੂ ਸਾਹਿਬਾਨ ਦੀ ਬਾਣੀ ਜਾਂ ਮਹਾਂਕਵੀ ਸੂਰਦਾਸ ਜੀ ਦੀ ਅਧਿਆਤਮਕ ਰਚਨਾ ਦੇ ਮਿਲਦੇ ਹਨ। ਸਬੂਤ ਵਜੋਂ ਸਿਰੀਰਾਗੁ, ਗਉੜੀ, ਧਨਾਸਰੀ, ਰਾਮਕਲੀ ਆਦਿ ਰਾਗਾਂ ਦੇ ਹਰ ਪ੍ਰਕਾਰ ਦੇ ਉਦਾਹਰਣ ਪੇਸ਼ ਕੀਤੇ ਜਾ ਸਕਦੇ ਹਨ। ਸਿੱਧਾਂ ਦੀ ਬਾਣੀ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਪਰਸਪਰ ਵਿਚਾਰਧਾਰਾ ਦਾ ਕਿਤਨਾ ਫ਼ਰਕ ਹੈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਮੁਕਾਬਲਤਨ ਕਿਤਨੀ ਮਹਾਨ ਹੈ, ਇਹ ਇਕ ਵੱਖਰੀ ਆਲੋਚਨਾ ਦਾ ਵਿਸ਼ਾ ਹੈ ਜੋ ਇਸ ਮਜ਼ਮੂਨ ਨਾਲ ਏਨਾ ਸੰਬੰਧ ਨਹੀਂ ਰੱਖਦਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਾਵਿ-ਕਲਾ ਤੇ ਸੰਗੀਤ-ਕਲਾ ਨਾਮੀ ਦੋਵੇਂ ਕੋਮਲ ਹੁਨਰ ਆਪਣੀਆਂ ਸ਼ਾਖਾਂ-ਪ੍ਰਸ਼ਾਖਾਂ ਸਮੇਤ ਇੱਕੋ ਥਾਵੇਂ ਘੁਲ-ਮਿਲ ਕੇ ਇਕੱਤਰ ਹੋਏ ਮਿਲਦੇ ਹਨ। ਇਨ੍ਹਾਂ ਕੋਮਲ ਹੁਨਰਾਂ ਦੀ ਵੱਡੀ ਪਛਾਣ ਇਹੋ ਹੈ ਕਿ ਕਵਿਤਾ ਰਸਾਤਮਕ ਤੇ ਛੰਦਮਈ ਹੋਣ ਕਰਕੇ ਸ਼ਬਦ-ਰੂਪ ਹੁੰਦੀ ਹੈ ਤੇ ਸੰਗੀਤ ਰਾਗਾਤਮਕ ਹੋਣ ਕਰਕੇ ਧੁਨੀ-ਰੂਪ। ਕਾਵਿ ਕੀ ਹੈ, ਇਸ ਬਾਰੇ 'ਸਾਹਿਤ ਦਰਪਣਕਾਰ' ਦਾ ਕਥਨ ਹੈ:

*रसात्मकं वाक्यं काव्यम्।*

ਅਰਥਾਤ- ਰਸ ਰੂਪ ਵਾਕ ਹੀ ਕਾਵਿ ਹੈ।

ਅਤੇ ਸੰਗੀਤ ਰਤਨਾਕਰ ਦੇ ਕਥਨ ਅਨੁਸਾਰ ਸੰਗੀਤ ਉਹ ਕਲਾ ਹੈ ਜਿਸ ਵਿਚ ਗੀਤ (ਅਰਥਾਤ-ਰਸਾਤਮਕ ਵਾਕ ਰੂਪ ਕਵਿਤਾ), ਵਾਦਜ (ਸਾਜ਼-ਸਿਤਾਰ, ਤਾਊਸ ਆਦਿ) ਤੇ ਨ੍ਰਿਤਜ (ਨਾਚ) ਇਹ ਤਿੰਨੇ ਸ਼ਾਮਲ ਹੋਣ, ਜਿਵੇਂ ਕਿ ਉਕਤੀ ਹੈ:

*गीत वाद्यं तथा नृत्यं त्रयं संगीतमुच्यते।*

ਜਗਤ-ਸੁਧਾਰਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਾਵਿ ਤੇ ਸੰਗੀਤ ਦੇ ਇਨ੍ਹਾਂ ਕੋਮਲ ਹੁਨਰਾਂ ਨੂੰ ਚੰਗੀ ਤਰ੍ਹਾਂ ਸਮਝਿਆ ਤੇ ਬੁੱਝਿਆ ਹੋਇਆ ਸੀ ਜਿਸ ਕਰਕੇ ਇਸ ਸੰਬੰਧ ਵਿਚ 'ਸਲੋਕ ਵਾਰਾਂ ਤੇ ਵਧੀਕ' (ਮਹਲਾ ੧) ਦੇ ਸਿਰਲੇਖ ਹੇਠ ਉਨ੍ਹਾਂ ਦਾ ਸਾਰ ਕਥਨ ਹੈ :

*ਇਕਨਾ ਨਾਦੁ ਨ ਬੇਦੁ ਨ ਗੀਅ ਰਸੁ ਰਸੁ ਕਸੁ ਨ ਜਾਣੰਤਿ॥*
*ਇਕਨਾ ਸਿਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ॥*
*ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤ॥ (ਪੰਨਾ ੧੪੧੧)*

ਅਰਥਾਤ- ਅਜਿਹੇ ਅਨਪੜ੍ਹ ਲੋਕੀਂ ਅਸਲ ਵਿਚ ਗਧੇ ਹਨ, ਜੋ ਨਾ ਨਾਦ (ਸੁਰ

ਤਾਲ), ਨਾ ਵੇਦ (ਗਿਆਨ) ਤੇ ਨਾ ਗੀਤਾਂ ਦੇ ਰਸ ਨੂੰ ਜਾਣਦੇ ਹਨ, ਅਤੇ ਨਾ ਏਨੀ ਬੁਧਿ ਤੇ ਅਕਲ ਹੀ ਉਨ੍ਹਾਂ ਦੇ ਦਿਮਾਗ ਵਿਚ ਹੈ ਜਿਸ ਕਰਕੇ ਅੱਖਰ ਦੇ ਭੇਦ ਅਥਵਾ ਵਿੱਦਿਆ ਨੂੰ ਹੀ ਸਮਝ ਸਕਦੇ ਹੋਣ ਤੇ ਫੇਰ ਵੀ ਗਰਬ ਤੇ ਹੰਕਾਰ ਦੇ ਲੱਦੇ ਹੋਏ ਫਿਰਦੇ ਹਨ।

ਗੁਰੂ ਨਾਨਕ ਸਾਹਿਬ ਤੇ ਉਨ੍ਹਾਂ ਦੇ ਜਾਂ-ਨਸ਼ੀਨ ਸਿੱਖ ਗੁਰੂ ਸਾਹਿਬਾਨ ਨੇ ਕਾਵਿ ਤੇ ਸੰਗੀਤ ਦੇ ਇਸ ਕੋਮਲ ਹੁਨਰ ਨੂੰ ਆਪਣੀ ਬਾਣੀ ਵਿਚ ਕਿਸ ਖ਼ੂਬਸੂਰਤੀ ਨਾਲ ਛੋਹਿਆ ਹੈ, ਇਹ ਗੱਲ ਹੋਰ ਵੀ ਵਿਚਾਰ ਯੋਗ ਹੈ: ਬ੍ਰਿਜ ਭਾਸ਼ਾ ਜਾਂ ਹਿੰਦੀ-ਪੰਜਾਬੀ ਦੇ ਛੰਦ, ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ, ਸਿੱਧੇ ਪ੍ਰਾਕ੍ਰਿਤ ਜਾਂ ਅਪਭ੍ਰੰਸ਼ ਭਾਸ਼ਾ ਤੋਂ ਲਏ ਗਏ ਹਨ, ਸੰਸਕ੍ਰਿਤ ਤੋਂ ਨਹੀਂ। ਇਹ ਇਸ ਕਾਰਨ ਕਿ ਸੰਸਕ੍ਰਿਤ (ਸੰਸਕਾਰੀ ਹੋਈ ਬੋਲੀ ਹੋਣ ਕਰਕੇ) ਵਿਆਕਰਨ ਦੀ ਇਕ ਅਜਿਹੀ ਕਿਲ੍ਹੇਬੰਦੀ ਵਿਚ ਘਿਰੀ ਹੋਈ ਹੈ, ਜਿੱਥੇ ਨਾ ਕੋਈ ਚੀਜ਼ ਕਿਸੇ ਤਰ੍ਹਾਂ ਅੰਦਰ ਜਾ ਸਕਦੀ ਹੈ ਤੇ ਨਾ ਅੰਦਰੋਂ ਬਾਹਰ ਆ ਸਕਦੀ ਹੈ। ਇਸੇ ਕਰਕੇ ਸੰਸਕ੍ਰਿਤ ਵਿਚ ਕਿਸੇ ਪਰਿਵਰਤਨ ਦੀ ਆਸ ਨਹੀਂ ਕੀਤੀ ਜਾ ਸਕਦੀ। ਪ੍ਰਾਕ੍ਰਿਤ ਤੇ ਅਪਭ੍ਰੰਸ਼ ਦੋਵੇਂ ਅਜਿਹੀਆਂ ਜਨਤਕ ਬੋਲੀਆਂ ਹਨ, ਜੋ ਸਮਾਂ ਪਾ ਕੇ ਹਮੇਸ਼ਾਂ ਬਦਲਦੀਆਂ ਰਹੀਆਂ ਹਨ। ਇਨ੍ਹਾਂ ਬੋਲੀਆਂ ਦਾ ਪਿੰਗਲ ਵੀ ਇਸੇ ਕਾਰਨ ਪੰਜਾਬੀ ਨਾਲ ਲਹੂ ਤੇ ਮਾਸ ਦੀ ਬੜੀ ਗਹਿਰੀ ਸਾਂਝ ਰੱਖਦਾ ਹੈ। ਸੰਸਕ੍ਰਿਤ ਦੇ ਪਿੰਗਲ ਦੀ ਸਾਡੀ ਬੋਲੀ ਨਾਲ ਉਹ ਸਾਂਝ ਨਹੀਂ ਹੈ। ਪ੍ਰਮਾਣ ਵਜੋਂ ਸੰਸਕ੍ਰਿਤ ਦੇ ਗਾਯਤ੍ਰੀ, ਅਨੁਸ਼ਟੁਪ ਆਦਿ ਵਰਣਿਕ ਛੰਦ, ਪ੍ਰਾਕ੍ਰਿਤ ਤੇ ਅਪਭ੍ਰੰਸ਼ ਦੇ ਦੋਹੇ, ਸੋਰਠੇ, ਛਪੈ ਆਦਿ ਮਾਤ੍ਰਿਕ ਛੰਦਾਂ ਨਾਲ ਇਕ ਅਲੱਗ ਸ਼੍ਰੇਣੀ ਦੇ ਹੋਣ ਕਰਕੇ ਕਿਸੇ ਤਰ੍ਹਾਂ ਮੇਲ ਨਹੀਂ ਖਾਂਦੇ, ਜਿਸ ਕਰਕੇ ਓਪਰੇ ਹਨ। ਇਸ ਤੋਂ ਬਿਨਾਂ ਸੰਸਕ੍ਰਿਤ ਵਿਚ ਹਰੇਕ ਛੰਦ ਦੇ ਤੁਕਾਂਤ ਦਾ ਬੇ-ਮੇਲ, ਜਿਵੇਂ ਕਿ ਬਾਲਮੀਕੀ ਰਾਮਾਇਣ, ਮਹਾਂਭਾਰਤ ਆਦਿ ਗ੍ਰੰਥਾਂ ਵਿੱਚੋਂ ਸ਼ਲੋਕਾਂ ਦੇ ਪ੍ਰਮਾਣ ਮਿਲਦੇ ਹਨ, ਮੇਰੇ ਇਸ ਕਥਨ ਨੂੰ ਹੋਰ ਵੀ ਪੁਸ਼ਟ ਕਰਦੇ ਹਨ। ਪ੍ਰਾਕ੍ਰਿਤ ਤੇ ਅਪਭ੍ਰੰਸ਼ ਦੇ ਸ਼ਬਦ-ਸ਼ਲੋਕ ਹਿੰਦੀ ਤੇ ਪੰਜਾਬੀ ਦਾ ਜਾਮਾ ਪਹਿਨ ਕੇ ਇੱਕੋ ਜਿਹੀ ਦੱਖ ਦਿੰਦੇ ਹਨ। ਸ਼ੇਖ ਫ਼ਰੀਦ ਜੀ ਤੇ ਭਗਤ ਕਬੀਰ ਜੀ ਅਥਵਾ ਹੋਰ ਸੰਤਾਂ-ਭਗਤਾਂ ਦੀ ਬਾਣੀ, ਜੋ ਪਿੱਛੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਈ, ਇਸੇ ਪ੍ਰਕਾਰ ਦੇ ਸ਼ਬਦ-ਸ਼ਲੋਕਾਂ ਦਾ ਨਮੂਨਾ ਦੱਸਦੀ ਹੈ।

ਸੰਸਕ੍ਰਿਤ ਦੇ ਵੇਦਕ ਛੰਦ, ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ, ਧੁਨੀ ਪ੍ਰਧਾਨ ਹੋਣ 'ਤੇ ਵੀ ਵਰਣਿਕ ਹੀ ਹੁੰਦੇ ਹਨ ਤੇ ਪ੍ਰਾਕ੍ਰਿਤ ਜਾਂ ਅਪਭ੍ਰੰਸ਼ ਦੇ ਛੰਦ ਨਿਰੇ ਮਾਤ੍ਰਿਕ। ਹਿੰਦੀ ਜਾਂ ਪੰਜਾਬੀ ਵਿਚ ਮਾਤ੍ਰਿਕ ਛੰਦਾਂ ਦਾ ਪ੍ਰਵਾਹ ਇਨ੍ਹਾਂ ਦੇ ਪ੍ਰਾਕ੍ਰਿਤ ਜਾਂ ਅਪਭ੍ਰੰਸ਼-ਮੂਲਕ ਹੋਣ ਕਰਕੇ ਹੀ ਚੱਲਿਆ ਹੈ ਜਿਸ ਕਰਕੇ ਹਿੰਦੀ-ਪੰਜਾਬੀ ਦਾ ਛੰਦ-ਸ਼ਾਸਤਰ ਪ੍ਰਾਕ੍ਰਿਤ ਜਾਂ ਅਪਭ੍ਰੰਸ਼-ਮੂਲਕ ਹੀ ਹੈ। ਸੋ ਇਸੇ ਕਾਰਨ ਹਿੰਦੀ-ਪੰਜਾਬੀ ਦੇ ਮਾਤ੍ਰਿਕ ਛੰਦ ਅਨੁਪ੍ਰਾਂਸ ਅਤੇ ਕਾਫ਼ੀਏ (ਤੁਕਾਂਤ) ਦੇ ਨੁਕਤਾ-ਨਿਗਾਹ ਤੋਂ ਤਿੰਨ ਕਿਸਮ ਦੇ

ਹਨ: (੧) ਸਮ, (੨) ਵਿਖਮ ਤੇ (੩) ਅਰਧ ਵਿਖਮ ਜਾਂ ਵਿਖਮ ਸਮ। ਜਿਨ੍ਹਾਂ ਛੰਦਾਂ ਵਿਚ ਚਾਰੇ ਚਰਣ ਇੱਕੋ ਤੋਲ ਜਾਂ ਰਹਾਉ ਦੇ ਹੋਣ, ਉਹ ਸਮ ਹੁੰਦੇ ਹਨ, ਜਿਵੇਂ ਸਵੈਯਾ, ਚੌਪਈ ਆਦਿ ਤੇ ਜਿਨ੍ਹਾਂ ਛੰਦਾਂ ਵਿਚ ਪਹਿਲਾ ਪਾਦ ਤੀਜੇ ਪਾਦ ਦੇ ਸਮਾਨ ਹੋਵੇ ਤੇ ਦੂਜਾ ਪਾਦ ਚੌਥੇ ਪਾਦ ਦੇ ਸਮਾਨ, ਜਿਵੇਂ- ਸੋਰਠਾ, ਦੋਹਰਾ, ਸਲੋਕ ਆਦਿ, ਉਹ ਅਰਧ ਸਮ ਜਾਂ ਵਿਖਮ ਛੰਦ ਕਹੇ ਜਾਂਦੇ ਹਨ। ਇਸੇ ਤਰ੍ਹਾਂ ਜੋ ਛੰਦ ਨਾ ਸਮ ਹੋਣ ਤੇ ਨਾ ਅਰਧ ਸਮ ਉਹ ਵਿਖਮ ਛੰਦਾਂ ਦੀ ਸ਼੍ਰੇਣੀ ਵਿਚ ਆਉਂਦੇ ਹਨ। ਵਿਖਮ ਛੰਦਾਂ ਵਿਚ ਬਿਸ਼ਨ ਪਦੇ, ਛਪੈ ਆਦਿ ਚਾਰ ਤੋਂ ਵਧੀਕ ਚਰਣਾਂ ਦੇ ਛੰਦ ਹੁੰਦੇ ਹਨ। ਇਹ ਤਿੰਨਾਂ ਹੀ ਕਿਸਮਾਂ ਦੇ ਮਾਤ੍ਰਿਕ ਛੰਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਹੋਏ ਆਮ ਮਿਲਦੇ ਹਨ।

ਛੰਦਾਂ ਦੀ ਇਸ ਵਿਚਾਰ ਤੋਂ ਅਗਾਂਹ ਲੰਘ ਕੇ ਜੇ ਸਮੁੱਚੇ ਤੌਰ ’ਤੇ ਛੰਦਾਂ ਦੇ ਜਾਤੀ ਭੇਦ ਨੂੰ ਲਈਏ ਤਾਂ ਕੁੱਲ ਛੰਦ ਤਿੰਨ ਵਰਗਾਂ ਵਿਚ ਵੰਡੇ ਜਾ ਸਕਦੇ ਹਨ: (੧) ਮਾਤ੍ਰਿਕ ਛੰਦ, (੨) ਵਰਣਿਕ ਛੰਦ ਤੇ (੩) ਗਣਿਕ ਛੰਦ। ਮਾਤ੍ਰਿਕ ਛੰਦਾਂ ਵਿਚ ਪ੍ਰਤੀ ਚਰਣ ਮਾਤਰਾਂ ਦੀ ਗਿਣਤੀ ਪ੍ਰਧਾਨ ਹੁੰਦੀ ਹੈ ਤੇ ਵਰਣਿਕ ਛੰਦਾਂ ਵਿਚ ਵਰਣਾਂ ਜਾਂ ਅੱਖਰਾਂ ਦੀ। ਇਸੇ ਤਰ੍ਹਾਂ ਗਣਿਕ ਛੰਦ, ਜੋ ਆਮ ਵਰਤੋਂ ਵਿਚ ਨਾ ਆਉਣ ਕਰਕੇ ਕੁਝ ਓਪਰੇ ਹੁੰਦੇ ਜਾ ਰਹੇ ਹਨ, ਗਣਾਂ (ਮਗਣ, sss, ਭਗਣ sii ਆਦਿ) ਦੇ ਹਿਸਾਬ ਨਾਲ ਚੱਲਦੇ ਹਨ। ਪੰਜਾਬੀ ਵਿਚ ਮਾਤ੍ਰਿਕ ਛੰਦਾਂ ਦਾ ਮੁੱਢ ਤੋਂ ਹੀ ਬਹੁਤਾ ਪ੍ਰਚਾਰ ਰਿਹਾ ਹੈ ਜਿਸ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਚਾਲ੍ਹੀ ਤੋਂ ਉੱਪਰ ਵੱਖੋ-ਵੱਖ ਕਿਸਮ ਦੇ ਮਾਤ੍ਰਿਕ ਛੰਦ ਵਰਤੇ ਹੋਏ, ਖੋਜ ਕਰਨ ’ਤੇ ਮਿਲਦੇ ਹਨ, ਜਿਵੇਂ ਛਵਿ, ਉਮਾਹਾ, ਉਪਮਾਨ, ਅਸ਼ਟਪਦੀ, ਅਤਿ-ਗੀਤਾ, ਗੀਤਾ, ਅਮ੍ਰਿਤਘਟ, ਦੋਹਰਾ, ਸੋਰਠਾ, ਸਟਪਟਾ, ਸਵੈਯਾ, ਸੁਖਦਾ, ਸੁਕਾਵਯ, ਸ਼ੰਕਰ, ਹਰਿਗੀਤਾ, ਹਾਕਲ, ਹੰਸਗਤਿ, ਕਲਸ, ਕਾਫੀ, ਘਨਕਲਾ, ਚਿਤ੍ਰਕਲਾ, ਚਉਬੋਲਾ, ਛਪੈ, ਝੂਲਣਾ, ਡੱਖਣਾ, ਤਾਟੰਕ, ਤੋਮਰ, ਦੁਵੈਯਾ, ਦੰਡਕਲਾ, ਨਿਸ਼ਾਨੀ, ਪਉੜੀ, ਪਦਾ, ਬਿਸ਼ਨ ਪਦਾ, ਪੰਚਾਨਨ, ਪੰਚਬਦਨਾ, ਪ੍ਰਮਾਣਿਕਾ, ਪੁਨਹਾ, ਰੱਡ, ਰਾਧਿਕਾ, ਰੂਆਮਲ, ਰੋਲਾ ਆਦਿ। ਵਰਣਿਕ ਛੰਦਾਂ ਵਿਚ ਕਬਿੱਤ ਜਾਂ ਮਨਹਰ ਸਵੈਯੇ ਆਦਿ ਦੇ ਨਮੂਨੇ ਵੀ ਭੱਟ ਸਾਹਿਬਾਨ ਦੇ ਸਵੈਯਾਂ ਵਿੱਚੋਂ ਮਿਲਦੇ ਹਨ। ਇਸੇ ਤਰ੍ਹਾਂ ਗਣਿਕ ਛੰਦ ਵੀ ਬਹੁਤੇ ਭੱਟ ਸਾਹਿਬਾਨ ਨੇ ਹੀ ਆਪਣੀ ਬਾਣੀ ਵਿਚ ਕਈ ਥਾਵੇਂ ਵਰਤੇ ਹਨ, ਜਿਨ੍ਹਾਂ ਦੇ ਉਦਾਹਰਣ ਅੱਗੇ ਚੱਲ ਕੇ ਦਿੱਤੇ ਜਾਣਗੇ।

ਸਿੱਖ ਗੁਰੂ ਸਾਹਿਬਾਨ ਤੇ ਭਗਤ ਸਾਹਿਬਾਨ ਦੀ ਪਾਵਨ ਬਾਣੀ ਵਿਚ ਚੂੰਕਿ ਬਹੁਤੇ ਮਾਤ੍ਰਿਕ ਛੰਦ ਹੀ ਪ੍ਰਧਾਨ ਹਨ ਤੇ ਪੰਜਾਬੀ ਸਾਹਿਤ ਵਿਚ ਵੀ ਇਨ੍ਹਾਂ ਮਾਤ੍ਰਿਕ ਛੰਦਾਂ ਦਾ ਹੀ ਪੁਰਾਤਨ ਸਮੇਂ ਤੋਂ ਰਿਵਾਜ ਹੈ, ਸੋ ਇਸ ਲਈ ਇਥੇ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ ਮਾਤ੍ਰਿਕ ਛੰਦਾਂ ਬਾਰੇ ਹੀ ਵਿਚਾਰ ਕੀਤੀ ਜਾਂਦੀ ਹੈ।

ਮਾਤ੍ਰਿਕ ਛੰਦ, ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ, ਵੱਖੋ-ਵੱਖ ਕਿਸਮਾਂ ਦੇ ਹਨ ਤੇ ਉਹ ਵੀ ੧੦ ਮਾਤਰਾਂ ਤੋਂ ਲੈ ਕੇ ੬੩ ਮਾਤਰਾਂ ਤਕ ਗਿਣਤੀ ਰੱਖਣ ਵਾਲੇ ਛੰਦ, ਜਿਨ੍ਹਾਂ ਵਿੱਚੋਂ ਪਹਿਲੀ ਕਿਸਮ ਦੇ ਤਿੰਨ ਛੰਦ-ਸ਼ਲੋਕ, ਦੋਹਾ ਤੇ ਸੋਰਠਾ ਦੋ-ਦੋ ਚਰਣਾਂ ਦੇ ਹਨ ਤੇ ਬਾਕੀ ਦੂਜੀ ਕਿਸਮ ਦੇ ਚੌਪਈ, ਉਗਾਹਾ, ਉਪਮਾਨ, ਸਵੈਯਾ ਆਦਿ ਚਾਰ-ਚਾਰ ਚਰਣਾਂ ਦੇ। ਇਸ ਤੋਂ ਅੱਗੇ ਚੱਲ ਕੇ ਕਈ ਛੰਦ ਪੰਜ-ਪੰਜ ਚਰਣਾਂ ਤੋਂ ਲੈ ਕੇ ੧੦-੧੦ ਚਰਣਾਂ ਦੇ ਵੀ ਹਨ, ਜਿਵੇਂ ਪਉੜੀ, ਕਲਸ, ਛਪੈ, ਰਡ ਆਦਿ। ਇਥੇ ਅਸੀਂ ਪਹਿਲਾਂ ਦੋ-ਦੋ ਚਰਣਾਂ ਦੇ ਛੰਦ ਹੀ ਦੇਖਣੇ ਹਨ।

ਇਨ੍ਹਾਂ ਛੰਦਾਂ ਵਿੱਚੋਂ ਦੋਹਰਾ ਅਥਵਾ ਸਲੋਕ ਜਾਂ ਸੋਰਠਾ ਵਧੇਰੇ ਮਸ਼ਹੂਰ ਹਨ। ਬਾਈ ਵਾਰਾਂ, ਸਲੋਕ ਵਾਰਾਂ ਤੇ ਵਧੀਕ, ਭਗਤ ਕਬੀਰ ਜੀ, ਸ਼ੇਖ ਫ਼ਰੀਦ ਜੀ ਤੇ ਮਹਲਾ ੯ ਦੇ ਸਲੋਕਾਂ ਵਿੱਚੋਂ ਦੋਹਰੇ ਤੇ ਸੋਰਠੇ ਦੇ ਅਨੇਕਾਂ ਉਦਾਹਰਣ ਮਿਲਦੇ ਹਨ, ਜਿਵੇਂ:

- *ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥*
  *ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥* *(ਪੰਨਾ ੧੪੦)*
- *ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ॥*
  *ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ॥* *(ਪੰਨਾ ੧੪੨੬)*
- *ਫਰੀਦਾ ਜਿਨੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ॥*
  *ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ॥* *(ਪੰਨਾ ੧੩੮੧)*
- *ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ॥*
  *ਕਹੁ ਨਾਨਕ ਇਹ ਬਿਪਤਿ ਮੈ ਟੇਕ ਏਕ ਰਘੁਨਾਥ॥* *(ਪੰਨਾ ੧੪੨੯)*

ਇਥੇ ਇਨ੍ਹਾਂ ਸਲੋਕਾਂ (ਦੋਹਰਿਆਂ) ਦੇ ਦੋਹਾਂ ਚਰਣਾਂ ਵਿਚ ਪਹਿਲਾ ਵਿਸਰਾਮ ੧੩ ਮਾਤਰਾਂ ਪਰ ਹੈ ਤੇ ਦੂਜਾ ਵਿਸਰਾਮ ੧੧ ਮਾਤਰਾਂ ਪਰ ਅਤੇ ਅੰਤ ਗੁਰੁ ਲਘੁ (si) ਰੱਖਿਆ ਹੈ। ਭਗਤ ਕਬੀਰ ਜੀ ਤੇ ਸ਼ੇਖ ਫ਼ਰੀਦ ਜੀ ਦੇ ਸਲੋਕਾਂ ਵਿੱਚੋਂ ਹੋਰ ਵੀ ਇਸ ਕਿਸਮ ਦੇ ਅਨੇਕਾਂ ਉਦਾਹਰਣ ਮਿਲਦੇ ਹਨ। ਭਾਈ ਕਾਨ੍ਹ ਸਿੰਘ ਨਾਭਾ ਦੇ ਕਥਨ ਅਨੁਸਾਰ, 'ਗੁਰਬਾਣੀ ਵਿਚ ਗੁਰੂ ਜੀ ਨੇ ਪੰਜ ਕਿਸਮ ਦੇ ਦੋਹਰੇ ਵਰਤੇ ਹਨ ਜਿਨ੍ਹਾਂ ਦੇ ਨਾਂ ਹਨ : ਚਲ (ਬਲ), ਚਾਰਣੀ (ਪਯੋਧਰ), ਨਰ, ਸ਼ਜੇਨ ਤੇ ਮੰਡੂਕ (ਦੋਹਰਾ)।' (ਸਬੂਤ ਲਈ ਦੇਖੋ, ਉਨ੍ਹਾਂ ਦੀ ਪੁਸਤਕ 'ਗੁਰੁ ਛੰਦ ਦਿਵਾਕਰ', ੧੯੨੪ ਈ., ਸਫ਼ੇ ੨੧੫-੧੭) ਪੰਡਿਤ ਰਘੁਨੰਦਨ ਸ਼ਾਸਤ੍ਰੀ ਦੇ ਕਥਨ ਅਨੁਸਾਰ, 'ਦੋਹਰਾ ਵੇਦਾਂ ਦੇ ਛੰਤ ਗਾਇਤ੍ਰੀ ਤੋਂ ਵਿਗਸ ਕੇ ਅਨੁਸ਼ਟੁਪ ਤੇ ਅਨੁਸ਼ਟੁਪ ਤੋਂ ਪ੍ਰਾਕ੍ਰਿਤ ਜਾਂ ਅਪਭ੍ਰੰਸ਼ ਦਾ ਮਾਤ੍ਰਿਕ ਛੰਦ ਗਾਥਾ, ਫੇਰ ਗਾਥਾ ਤੋਂ ਆਰਯ ਤੇ ਆਰਯਾ ਤੋਂ ਹਿੰਦੀ ਵਿਚ ਪਹੁੰਚ ਕੇ ਦੋਹਾ (ਦੋਹਰਾ) ਬਣ ਗਿਆ।' (ਦੇਖੋ, ਹਿੰਦੀ ਛੰਦ ਪ੍ਰਕਾਸ਼, ੧੯੫੨, ਸਫ਼ਾ ੯) ਪਰ ਇਹ ਪਰਿਵਰਤਨ ਕਿਉਂ ਤੇ ਕਿਵੇਂ ਹੋਇਆ ਜਦ ਕਿ ਵੇਦਕ ਮੰਤਰ ਵਰਣਿਕ ਹਨ

ਅਤੇ ਵਰਣਿਕ ਮੰਤਰਾਂ ਜਾਂ ਸ਼ਲੋਕਾਂ ਦੇ ਵਜ਼ਨ ਮਾਤ੍ਰਿਕ ਦੋਹਰੇ ਦੇ ਅਨੁਪ੍ਰਾਂਸ, ਤੁਕਾਂਤ ਜਾਂ ਕਾਫ਼ੀਏ ਨਾਲ ਉੱਕਾ ਹੀ ਮੇਲ ਨਹੀਂ ਖਾਂਦੇ। ਵੈਸੇ ਗਾਇਤ੍ਰੀ ਛੰਦ ਵਰਣਿਕ ਤੇ ਦੋਹਰਾ ਮਾਤ੍ਰਿਕ ਹੋਣ ਕਰਕੇ ਇਨ੍ਹਾਂ ਵਿੱਚੋਂ ਇਕ ਦੂਜੇ ਦੇ ਵਿਕਾਸ ਜਾਂ ਰੂਪ-ਪਰਿਵਰਤਨ ਦੀ ਕਦੇ ਆਸ ਵੀ ਨਹੀਂ ਕੀਤੀ ਜਾ ਸਕਦੀ।

ਦੋਹਰਾ, ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ, ਜੇ ਉਲਟਾ ਕਰ ਦਿੱਤਾ ਜਾਵੇ ਤਾਂ ਉਹ ਸੋਰਠਾ ਛੰਦ ਬਣ ਜਾਂਦਾ ਹੈ:

*ਦੋਹਾ ਉਲਟਾ ਜਾਨ,*
*ਔਰ ਬਾਤ ਦੂਜੀ ਨਹੀਂ।*
*ਪਿੰਗਲ ਕਹਿਓ ਵਖਾਨ,*
*ਛੰਦ ਸੋਰਠਾ ਹੋਤ ਹੈ॥* *(ਰੂਪ ਦੀਪ)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਸੋਰਠੇ ਦਾ ਸਭ ਤੋਂ ਪਹਿਲਾ ਉਦਾਹਰਣ ਜਪੁ ਜੀ ਸਾਹਿਬ ਵਿੱਚੋਂ ਮਿਲਦਾ ਹੈ, ਜਿਵੇਂ ਕਿ ਕਥਨ ਹੈ:

*ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ॥*
*ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ॥* *(ਪੰਨਾ ੫)*

ਇਸੇ ਤਰ੍ਹਾਂ ਸ੍ਰੀ ਗੁਰੂ ਤੇਗ ਬਹਾਦਰ ਜੀ (ਨੌਵੇਂ ਪਾਤਸ਼ਾਹ) ਦਾ ਸਲੋਕ:

*ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ॥*
*ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ॥* *(ਪੰਨਾ ੧੪੨੮)*

ਅਥਵਾ ਸ਼ੇਖ ਫਰੀਦ ਜੀ ਦੇ ਸਲੋਕਾਂ ਵਿੱਚੋਂ ਇਹ ਵਾਕ:

*ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥*
*ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥*
*ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥*
*ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥* *(ਪੰਨਾ ੧੩੮੪)*

ਸੋਰਠਾ ਛੰਦ ਦੇ ਹੀ ਅਤਿ ਸੁਹਣੇ ਉਦਾਹਰਣ ਹਨ।

ਹੁਣ ਅੱਗੇ ਲਓ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਤਿੰਨ ਜਾਂ ਚਾਰ ਚਰਣਾਂ ਅਥਵਾ ਤੁਕਾਂ ਦੇ ਛੰਦ ਤੇ ਉਨ੍ਹਾਂ ਦੇ ਕ੍ਰਮ ਅਨੁਸਾਰ ਵੇਰਵੇ। ਚਾਰ ਚਰਣਾਂ ਦੇ ਛੋਟੇ ਛੰਦਾਂ ਵਿੱਚੋਂ ਇਕ ਛੰਦ ਹੈ ਛਵਿ, ਜੋ ੧੦ ਮਾਤਰਾਂ ਦਾ ਹੁੰਦਾ ਹੈ। ਇਸ ਵਿਚ ਪ੍ਰਤੀ ਚਰਣ ੧੦ ਮਾਤਰਾਂ ਤੇ ਤਿੰਨ ਚਰਣਾਂ ਤੋਂ ਬਿਨਾਂ ਹੋਰ ਕੋਈ ਪਾਬੰਦੀ ਸਿਵਾਇ ਇਸ ਨਿਯਮ ਦੇ ਨਹੀਂ ਕਿ ਅੰਤ ਇਕ ਯਗਣ (iss), ਜਾਂ ਦੋ ਗੁਰੁ (ss) ਹੁੰਦੇ ਹਨ, ਜਿਵੇਂ:

*ਸਗਲ ਬਟਰੀਆ॥*
*ਬਿਰਖ ਇਕ ਤਰੀਆ॥*

*ਬਹੁ ਬੰਧਹਿ ਪਰੀਆ॥* *(ਪੰਨਾ ੫੩੭)*

ਫਿਰ ਇਸੇ ਤਰ੍ਹਾਂ ਇਸ ਤੋਂ ਅੱਗੇ ੧੪ ਮਾਤਰਾਂ ਤੋਂ ਲੈ ਕੇ ੬੩ ਮਾਤਰਾਂ ਤਕ ਵੱਖੋ-ਵੱਖ ਕਿਸਮ ਦੇ ਮਾਤ੍ਰਿਕ ਛੰਦਾਂ ਦੇ ਕੁਝ ਚੋਣਵੇਂ ਉਦਾਹਰਣ ਉਨ੍ਹਾਂ ਦੇ ਲੱਛਣਾਂ ਸਹਿਤ ਕ੍ਰਮ ਅਨੁਸਾਰ ਇਸ ਤਰ੍ਹਾਂ ਹਨ:

**(ੳ) ਹਾਕਲ ਛੰਦ-** ਲੱਛਣ : ਚਾਰ ਚਰਣ; ਪ੍ਰਤੀ ਚਰਣ ੧੪ ਮਾਤਰਾਂ, ੯-੫ ਪਰ ਵਿਸਰਾਮ; ਅੰਤ ਦੋ ਗੁਰੁ (ss); ਉਦਾਹਰਣ :

*ਪੜਿ ਪੁਸਤਕ ਸੰਧਿਆ ਬਾਦੰ॥*
*ਸਿਲ ਪੂਜਸਿ ਬਗੁਲ ਸਮਾਧੰ॥*
*ਮੁਖਿ ਝੂਠ ਬਿਭੂਖਣ ਸਾਰੰ॥*
*ਤ੍ਰੈਪਾਲ ਤਿਹਾਲ ਬਿਚਾਰੰ॥* *(ਪੰਨਾ ੪੭੦)*

**(ਅ) ਹੰਸੁਗਤਿ ਛੰਦ -** ਲੱਛਣ : ਤਿੰਨ ਚਰਣ; ਪ੍ਰਤੀ ਚਰਣ ੨੦ ਮਾਤਰਾਂ; ੧੧-੧੯ ਪਰ ਵਿਸਰਾਮ; ਅੰਤ ਰਗਣ (ssi); ਉਦਾਹਰਣ :

*ਸਚਾ ਪੁਰਖੁ ਅਲਖੁ ਸਬਦਿ ਸੁਹਾਵਣਾ॥*
*ਮੰਨੇ ਨਾਉ ਬਿਸੰਖ ਦਰਗਹ ਪਾਵਣਾ॥*
*ਖਾਲਕ ਕਉ ਆਦੇਸੁ ਢਾਢੀ ਗਾਵਣਾ॥*
*ਨਾਨਕ ਜੁਗੁ ਜੁਗੁ ਏਕੁ ਮੰਨਿ ਵਸਾਵਣਾ॥* *(ਪੰਨਾ ੧੪੮)*

**(ੲ) ਸੁਖਦਾ ਛੰਦ -** ਲੱਛਣ : ਚਾਰ ਚਰਣ, ਪ੍ਰਤੀ ਚਰਣ ੨੨ ਮਾਤਰਾਂ, ੧੨-੧੦ ਪਰ ਵਿਸਰਾਮ; ਅੰਤ ਇਕ ਗੁਰੂ (s); ਉਦਾਹਰਣ:

*ਉਤੰਗੀ ਪੈਓਹਰੀ ਗਹਿਰੀ ਗੰਭੀਰੀ॥*
*ਸਸੁੜਿ ਸੁਹੀਆ ਕਿਵ ਕਰੀ ਨਿਵਣੁ ਨ ਜਾਇ ਥਣੀ॥*
*ਗਚੁ ਜਿ ਲਗਾ ਗਿੜਵੜੀ ਸਖੀਏ ਧਉਲਹਰੀ॥*
*ਸੇ ਭੀ ਢਹਦੇ ਡਿਠੁ ਮੈ ਮੁੰਧ ਨ ਗਰਬੁ ਥਣੀ॥* *(ਪੰਨਾ ੧੪੧੦)*

**(ਸ) ਸੁਕਾਵਯ-** ਲੱਛਣ : ਚਾਰ ਚਰਣ, ਪ੍ਰਤੀ ਚਰਣ ੨੪ ਮਾਤਰਾਂ, ੧੩-੧੧ ਪਰ ਵਿਸਰਾਮ; ਅੰਤ ਗੁਰੁ ਲਘੁ (si); ਉਦਾਹਰਣ :

*ਆਵਉ ਵੰਞਉ ਡੁੰਮਣੀ ਕਿਤੀ ਮਿਤ੍ਰ ਕਰੇਉ॥*
*ਸਾ ਧਨ ਢੋਈ ਨ ਲਹੈ ਵਾਢੀ ਕਿਉ ਧੀਰੇਉ॥...*
*ਪੇਈਅੜੈ ਡੋਹਾਗਣੀ ਸਾਹੁਰੜੈ ਕਿਉ ਜਾਉ॥*
*ਮੈ ਗਲਿ ਅਉਗਣ ਮੁਠੜੀ ਬਿਨੁ ਪਿਰ ਝੂਰਿ ਮਰਾਉ॥* *(ਪੰਨਾ ੧੦੧੪)*

**(ਹ) ਰੂਪ ਮਾਲਾ ਛੰਦ -** ਲੱਛਣ : ਚਾਰ ਚਰਣ; ਪ੍ਰਤੀ ਚਰਣ ੨੪ ਮਾਤਰਾਂ ਪਹਿਲਾ ਵਿਸਰਾਮ ੧੪ ਮਾਤਰਾਂ ਪਰ ਤੇ ਦੂਜਾ ਵਿਸਰਾਮ ੧੦ ਮਾਤਰਾਂ ਪਰ; ਅੰਤ ਗੁਰੁ ਲਘੁ (si); ਉਦਾਹਰਣ :

*ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ॥*
*ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ॥*
*ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨ੍ਹਣਹਾਰੁ॥*
*ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ॥*
*ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ॥*
*ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ॥* *(ਪੰਨਾ ੪੬੮)*

**(ਕ) ਸ਼ੰਕਰ ਛੰਦ–** ਲੱਛਣ : ਚਾਰ ਚਰਣ; ਪ੍ਰਤੀ ਚਰਣ ੨੬ ਮਾਤਰਾਂ; ੧੬-੧੦ ਪਰ ਵਿਸਰਾਮ; ਅੰਤ ਗੁਰੁ ਲਘੁ (si); ਉਦਾਹਰਣ :

*ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥*
*ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ॥੧॥*
*ਮਾਧੋ ਅਬਿਦਿਆ ਹਿਤ ਕੀਨ॥*
*ਬਿਬੇਕ ਦੀਪ ਮਲੀਨ॥੧॥ ਰਹਾਉ॥*
*ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ॥*
*ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ॥੨॥* *(ਪੰਨਾ ੪੮੬)*

**(ਖ) ਉਗਾਹਾ ਛੰਦ –** ਲੱਛਣ : ਪ੍ਰਤੀ ਚਰਣ ੨੬ ਮਾਤਰਾਂ; ੧੫-੧੧ ਪਰ ਵਿਸਰਾਮ; ਅੰਤ ਗੁਰੁ ਲਘੁ (si); ਉਦਾਹਰਣ :

*ਮੈ ਮਨਿ ਤਨਿ ਪ੍ਰੇਮੁ ਪਿਰੰਮ ਕਾ ਅਠੇ ਪਹਰ ਲਗੰਨਿ॥*
*ਜਨ ਨਾਨਕ ਕਿਰਪਾ ਧਾਰਿ ਪ੍ਰਭ ਸਤਿਗੁਰ ਸੁਖਿ ਵਸੰਨਿ॥* *(ਪੰਨਾ ੩੦੧)*

**(ਗ) ਸਾਰ ਛੰਦ –** ਲੱਛਣ: ਚਾਰ ਚਰਣ; ਪ੍ਰਤੀ ਚਰਣ ੨੮ ਮਾਤਰਾਂ; ੧੬-੧੨ ਪਰ ਵਿਸਰਾਮ; ਅੰਤ ਦੋ ਗੁਰੁ (ss); ਉਦਾਹਰਣ:

*ਜੋਗੀ ਕਹਹਿ ਜੋਗੁ ਭਲ ਮੀਠਾ ਅਵਰੁ ਨ ਦੂਜਾ ਭਾਈ॥*
*ਰੁੰਡਿਤ ਮੁੰਡਿਤ ਏਕੈ ਸਬਦੀ ਏਇ ਕਹਹਿ ਸਿਧਿ ਪਾਈ॥...*
*ਜਿਸਹਿ ਬੁਝਾਏ ਸੋਈ ਬੂਝੈ ਬਿਨੁ ਬੂਝੇ ਕਿਉ ਰਹੀਐ॥*
*ਸਤਿਗੁਰੁ ਮਿਲੈ ਅੰਧੇਰਾ ਚੂਕੈ ਇਨ ਬਿਧਿ ਮਾਣਕੁ ਲਹੀਐ॥* *(ਪੰਨਾ ੩੩੪)*

ਸਾਰ ਛੰਦ ਵਾਂਙ ਹੀ ਦੁਵੈਯਾ ਤੇ ਲਲਿਤ ਪਦ ਵੀ ਪ੍ਰਤੀ ਚਰਣ ੨੮ ਮਾਤਰਾਂ ਦੇ ਹੁੰਦੇ ਹਨ, ਪਰ ਦੁਵੈਯੇ ਦੇ ਅੰਤ ਵਿਚ ਇਕ ਗੁਰੁ (s) ਹੋਣ ਕਰਕੇ ਇਹ ਛੰਦ ਕਿਸੇ ਹੋਰ ਛੰਦ ਦੇ ਮੇਲ ਤੋਂ ਸੁਤੰਤਰ ਰਹਿੰਦਾ ਹੈ, ਪਰ ਲਲਿਤ ਪਦ ਦੇ ਅੰਤ ਦੋ ਗੁਰੁ ਹੋਣ ਕਰਕੇ ਉਹ ਦੁਵੈਯੇ ਦਾ ਅੰਗ ਹੀ ਬਣ ਜਾਂਦਾ ਹੈ।

**(ਘ) ਮਾਤ੍ਰਿਕ ਸਵੈਯਾ–** ਲੱਛਣ : ਚਾਰ ਚਰਣ; ਪ੍ਰਤੀ ਚਰਣ ੩੧ ਮਾਤਰਾਂ (੨੪ ਅੱਖਰ); ੧੬-੧੫ ਪਰ ਵਿਸਰਾਮ; ਅੰਤ ਗੁਰੁ ਲਘੁ (si); ਉਦਾਹਰਣ:

*ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠਿ ਸਵਾਰਿ॥*

*ਤਾ ਕੋ ਅੰਤੁ ਨ ਜਾਈ ਲਖਣਾ ਆਵਤ ਜਾਤ ਰਹੈ ਗੁਬਾਰਿ॥...*

*(ਪੰਨਾ ੪੮੯)*

ਸਵੈਯੇ ਦਾ ਦੂਜਾ ਰੂਪ ੩੨ ਮਾਤਰਾਂ ਦਾ ਦੇਖਣ ਵਿਚ ਆਉਂਦਾ ਹੈ ਜਿਸ ਦੇ ਅੰਤ ਦੋ ਗੁਰੂ (ss) ਹੁੰਦੇ ਹਨ, ਜਿਵੇਂ :-

– *ਅੰਮ੍ਰਿਤੁ ਨਾਮੁ ਤੁਮ੍ਾਰਾ ਠਾਕੁਰ ਏਹੁ ਮਹਾ ਰਸੁ ਜਨਹਿ ਪੀਓ॥*
*ਜਨਮ ਜਨਮ ਚੂਕੇ ਭੈ ਭਾਰੇ ਦੁਰਤੁ ਬਿਨਾਸਿਓ ਭਰਮੁ ਬੀਓ॥...*
*ਤੁਮ੍ਰੀ ਕ੍ਰਿਪਾ ਤੇ ਭਇਓ ਸਾਧਸੰਗੁ ਏਹੁ ਕਾਜੁ ਤੁਮ੍ ਆਪਿ ਕੀਓ॥*
*ਦਿੜੁ ਕਰਿ ਚਰਣ ਗਹੇ ਪ੍ਰਭ ਤੁਮ੍ਰੇ ਸਹਜੇ ਬਿਖਿਆ ਭਈ ਖੀਓ॥*

*(ਪੰਨਾ ੩੮੨)*

– *ਤੇ ਸਾਧੂ ਹਰਿ ਮੇਲਹੁ ਸੁਆਮੀ ਜਿਨ ਜਪਿਆ ਗਤਿ ਹੋਇ ਹਮਾਰੀ॥*
*ਤਿਨ ਕਾ ਦਰਸੁ ਦੇਖਿ ਮਨੁ ਬਿਗਸੈ ਖਿਨੁ ਖਿਨੁ ਤਿਨ ਕਉ ਹਉ ਬਲਿਹਾਰੀ॥...*
*ਤਿਨ ਮਤਿ ਊਤਮ ਤਿਨ ਪਤਿ ਊਤਮ ਜਿਨ ਹਿਰਦੈ ਵਸਿਆ ਬਨਵਾਰੀ॥*
*ਤਿਨ ਕੀ ਸੇਵਾ ਲਾਇ ਹਰਿ ਸੁਆਮੀ ਤਿਨ ਸਿਮਰਤ ਗਤਿ ਹੋਇ ਹਮਾਰੀ॥*

*(ਪੰਨਾ ੧੧੩੫)*

ਇਸੇ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚੋਂ ਖੋਜ ਕਰਨ ’ਤੇ ਸਵੈਯੇ ਦੇ ਬਾਣ, ਬੀਰ, ਦੰਡ ਕਾਲ ਆਦਿ ਕਈ ਹੋਰ ਭੇਦ ਵੀ ਨਿਕਲ ਆਉਂਦੇ ਹਨ।

ਇਹ ਹਨ ਤਿੰਨ ਜਾਂ ਚਾਰ ਚਰਣਾਂ ਦੇ ਛੋਟੇ-ਵੱਡੇ ਛੰਦਾਂ ਦੇ ਨਾਂ, ਲੱਛਣ ਤੇ ਉਦਾਹਰਣ। ਹੁਣ ਅਸੀਂ ਇਥੋਂ ਅੱਗੇ ਪੰਜ ਚਰਣਾਂ ਤੋਂ ਲੈ ਕੇ ਦਸ ਚਰਣਾਂ ਤਕ ਅਤਿ ਵੱਡੇ ਜਾਂ ਲੰਮੇਰੇ ਛੰਦਾਂ ਦੇ ਕੁਝ ਵੇਰਵੇ ਦੇਣੇ ਜ਼ਰੂਰੀ ਸਮਝਦੇ ਹਾਂ ਤਾਂ ਕਿ ਗੁਰਬਾਣੀ ਵਿਚ ਆਏ ਛੰਦਾਂ ਦੀ ਖੋਜ ਬਾਰੇ ਪੰਜਾਬੀ ਪ੍ਰੇਮੀਆਂ ਦੀ ਦਿਲਚਸਪੀ ਹੋਰ ਵੀ ਅੱਗੇ ਵਧੇ। ਗੁਰਬਾਣੀ ਵਿਚ ਆਏ ਕੁਝ ਕੁ ਅਜਿਹੇ ਵੱਡੇ ਜਾਂ ਲੰਮੇਰੇ ਛੰਦ ਕ੍ਰਮ ਅਨੁਸਾਰ ਇਹ ਹਨ: (੧) ਕਲਸ, (੨) ਛਪੈ, (੩) ਰਡ, (੪) ਝੂਲਨਾ, (੫) ਪਉੜੀ ਤੇ (੬) ਪਦਾ (ਬਿਸ਼ਨ ਪਦਾ)। ਇਨ੍ਹਾਂ ਵਿੱਚੋਂ ਪਹਿਲੇ ਦੋਵੇਂ ਛੰਦ ਕਲਸ ਤੇ ਛਪੈ ਸੰਯੁਕਤ (ਜੁੜਵੇਂ) ਜਾਂ ਦੂਹਰੇ ਛੰਦ ਹਨ ਤੇ ਬਾਕੀ ਚਾਰੇ ਛੰਦ ਪਉੜੀ, ਝੂਲਨਾ ਪਦਾ ਤੇ ਰੱਡ ਇਕਹਿਰੇ। ਭਾਵ ਇਸ ਕਥਨ ਦਾ, ਜਿਵੇਂ ਕਿ ਅੱਗੇ ਪ੍ਰਮਾਣ ਦਿੱਤੇ ਜਾਂਦੇ ਹਨ, ਯਥਾ ਕ੍ਰਮ ਇਸ ਪ੍ਰਕਾਰ ਹੈ:

**(੧) ਕਲਸ ਛੰਦ –** ਉੱਲਾਸ, ਹੁਲਾਸ, ਚੌਪਈ, ਸਵੈਯੇ ਜਾਂ ਪਾਦਾਕੁਲਕ ਨਾਂ ਦੇ ਦੋ-ਦੋ ਛੰਦਾਂ ਦਾ ਸੰਯੁਕਤ ਰੂਪ। ‘ਦਸਮ ਗ੍ਰੰਥ’ ਵਿਚ ਇਹ ਛੰਦ ਚੌਪਈ ਤੇ ਤ੍ਰਿਭੰਗੀ ਦੇ ਮੇਲ ਤੋਂ ਬਣਿਆ ਹੈ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚੌਪਈ ਤੇ ਸਵੈਯੇ ਤੋਂ ਬਣੇ ਕਲਸ ਛੰਦ ਦਾ ਪ੍ਰਮਾਣ ਮਿਲਦਾ ਹੈ। ਲੱਛਣ— ਅੱਠ ਚਰਣ; ਪਹਿਲੇ ਚਾਰ ਚਰਣ ਚੌਪਈ ਦੇ ਤੇ ਬਾਕੀ ਪਿਛਲੇ ਚਾਰ ਚਰਣ ਸਵੈਯੇ ਦੇ, ਜਿਵੇਂ ਕਿ ਉਦਾਹਰਣ ਹੈ:

*ਸਤਿਗੁਰੁ ਸੇਵਿ ਪਰਮ ਪਦੁ ਪਾਯਉ॥*
*ਅਬਿਨਾਸੀ ਅਬਿਗਤੁ ਧਿਆਯਉ॥*
*ਤਿਸੁ ਭੇਟੇ ਦਾਰਿਦ੍ਰੁ ਨ ਚੰਪੈ॥*
*ਕਲ੍ਯ ਸਹਾਰੁ ਤਾਸੁ ਗੁਣ ਜੰਪੈ॥*
*ਜੰਪਉ ਗੁਣ ਬਿਮਲ ਸੁਜਨ ਜਨ ਕੇਰੇ ਅਮਿਅ ਨਾਮੁ ਜਾ ਕਉ ਫੁਰਿਆ॥*
*ਇਨਿ ਸਤਗੁਰੁ ਸੇਵਿ ਸਬਦ ਰਸੁ ਪਾਯਾ ਨਾਮੁ ਨਿਰੰਜਨ ਉਰਿ ਧਰਿਆ॥*
*ਹਰਿ ਨਾਮ ਰਸਿਕੁ ਗੋਬਿੰਦ ਗੁਣ ਗਾਹਕੁ ਚਾਹਕੁ ਤਤ ਸਮਤ ਸਰੇ॥*
*ਕਵਿ ਕਲ੍ਯ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ॥*

*(ਪੰਨਾ ੧੩੯੬)*

**(੨) ਛਪੈ ਛੰਦ :** (ਰੋਲਾ ਤੇ ਉੱਲਾਲ ਛੰਦ ਦਾ ਰਲ ਗੱਡ) ਲੱਛਣ— ਛੇ ਚਰਣ; ਪਹਿਲੀਆਂ ਚਾਰ ਤੁਕਾਂ ਰੋਲੇ ਛੰਦ ਦੀਆਂ ਤੇ ਬਾਕੀ ਅੰਤਲੀਆਂ ਦੋ ਤੁਕਾਂ ਉੱਲਾਲ ਦੀਆਂ। ਛੇ ਚਰਣਾਂ ਜਾਂ ਪੈਰਾਂ ਵਾਲਾ ਛੰਦ ਹੋਣ ਕਰਕੇ ਹੀ ਇਸ ਦੀ ਛਪੈ (ਛਪਯ) ਛੰਦ ਸੰਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਾਈ ਕਾਨ੍ਹ ਸਿੰਘ ਜੀ ਨਾਭਾ ਦੇ ਕਥਨ ਅਨੁਸਾਰ, 'ਪੰਜ ਕਿਸਮ ਦੇ ਛਪਯ ਛੰਦ ਮਿਲਦੇ ਹਨ, ਜਿਵੇਂ:- (੧) ਮਲਯ ਛਪੈ (ਜਿਸ ਵਿਚ ੨੫ ਗੁਰੁ ਤੇ ੧੦੨ ਲਘੁ ਹੋਣ), (੨) ਕਰਤਲ ਛਪੈ (ਜਿਸ ਵਿਚ ੨੮ ਗੁਰੁ ਤੇ ੯੬ ਲਘੁ ਹੋਣ), (੩) ਸਾਰਸ ਛਪੈ (ਜਿਸ ਵਿਚ ੩੪ ਗੁਰੁ ਤੇ ੮੪ ਲਘੁ ਹੋਣ), (੪) ਬਾਰਣ ਛਪੈ (ਜਿਸ ਵਿਚ ੪੧ ਗੁਰੁ ਤੇ ੭੦ ਲਘੁ ਹੋਣ), ਅਤੇ (੫) ਰੋਲ ਹੰਸਾ ਛਪੈ (ਜਿਸ ਵਿਚ ਕੁੱਲ ੧੪੪ ਮਾਤਰਾਂ ਹੋਣ ਤੇ ਅੰਤ ਵਿਚ ਉੱਲਾਲ ਦੀ ਥਾਵੇਂ ਦੋਹਰਾ ਛੰਦ ਹੋਵੇ)।' ਇਨ੍ਹਾਂ ਵਿੱਚੋਂ ਮੈਂ ਏਥੇ ਦੋ ਛਪਯਾਂ ਦੇ ਉਦਾਹਰਣ ਦੇਣੇ ਉਚਿਤ ਸਮਝਦਾ ਹਾਂ, ਜੋ ਕ੍ਰਮ ਅਨੁਸਾਰ ਇਸ ਪ੍ਰਕਾਰ ਹਨ:

**(ੳ) ਸਾਰਸ ਛਪੈ –** (੩੪ ਗੁਰੁ ਤੇ ੮੪ ਲਘੁ):

*ਗੁਣ ਗਾਵੈ ਰਵਿਦਾਸੁ ਭਗਤੁ ਜੈਦੇਵ ਤ੍ਰਿਲੋਚਨ॥*
*ਨਾਮਾ ਭਗਤੁ ਕਬੀਰੁ ਸਦਾ ਗਾਵਹਿ ਸਮ ਲੋਚਨ॥*
*ਭਗਤੁ ਬੇਣਿ ਗੁਣ ਰਵੈ ਸਹਜਿ ਆਤਮ ਰੰਗੁ ਮਾਣੈ॥*
*ਜੋਗ ਧਿਆਨਿ ਗੁਰ ਗਿਆਨਿ ਬਿਨਾ ਪ੍ਰਭ ਅਵਰੁ ਨ ਜਾਣੈ॥*
*ਸੁਖਦੇਉ ਪਰੀਖ੍ਯ੍ਤੁ ਗੁਣ ਰਵੈ ਗੋਤਮ ਰਿਖਿ ਜਸੁ ਗਾਇਓ॥*
*ਕਬਿ ਕਲ ਸੁਜਸੁ ਨਾਨਕ ਗੁਰ ਨਿਤ ਨਵਤਨੁ ਜਗਿ ਛਾਇਓ॥* *(ਪੰਨਾ ੧੩੯੦)*

**(ਅ) ਰੋਲ ਹੰਸਾ ਛਪੈ –** (ਕੁਲ ਮਾਤਰਾਂ ੧੪੪, ਅੰਤ ਦੋਹਰਾ):

*ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ॥*
*ਕਾਮ ਕ੍ਰੋਧ ਅਰੁ ਲੋਭ ਮੋਹ ਵਸਿ ਕਰੈ ਸਭੈ ਬਲ॥*
*ਸਦਾ ਸੁਖੁ ਮਨਿ ਵਸੈ ਦੁਖੁ ਸੰਸਾਰਹ ਖੋਵੈ॥*

*ਗੁਰੁ ਨਵ ਨਿਧਿ ਦਰੀਆਉ ਜਨਮ ਹਮ ਕਾਲਖ ਧੋਵੈ॥*
*ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ॥*
*ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ॥* *(ਪੰਨਾ ੧੩੯੨)*

**(੩) ਰੱਡ ਛੰਦ (ਅਤਿ ਵਿਖਮ)–** ਲੱਛਣ : ਚਾਰ ਚਰਣ; ਪਹਿਲੇ ਚਰਣ ਦੀਆਂ ੪੨ ਮਾਤਰਾਂ; ੧੬-੧੨-੧੪ ਪਰ ਵਿਸਰਾਮ; ਤੇ ਦੂਜੇ ਚਰਣ ਦੀਆਂ ੨੬ ਮਾਤਰਾਂ; ੧੧-੧੫ ਪਰ ਵਿਸਰਾਮ ਤੇ ਅੰਤ ਦੋ ਚਰਣ ਦੋਹਰੇ ਦੇ। ਇਹ ਛੰਦ ਸੰਯੁਕਤ ਛੰਦਾਂ ਵਿਚ ਅਤਿ ਵਿਖਮ ਗਿਣਿਆ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਅੰਤਰਗਤ ਭੱਟਾਂ ਦੇ ਸਵੈਯਾਂ ਵਿੱਚੋਂ ਇਸ ਦੇ ਉਦਾਹਰਣ ਮਿਲਦੇ ਹਨ, ਜਿਵੇਂ:

*ਜਿਸਹਿ ਧਾਰ੍ਹਿਉ ਧਰਤਿ ਅਰੁ ਵਿਉਮੁ*
*ਅਰੁ ਪਵਣੁ ਤੇ ਨੀਰ ਸਰ ਅਵਰ ਅਨਲ ਅਨਾਦਿ ਕੀਅਉ॥*
*ਸਸਿ ਰਿਖਿ ਨਿਸਿ ਸੂਰ ਦਿਨਿ ਸੈਲ ਤਰੂਅ ਫਲ ਫੁਲ ਦੀਅਉ॥*
*ਸੁਰਿ ਨਰ ਸਪਤ ਸਮੁਦ੍ਰ ਕਿਅ ਧਾਰਿਓ ਤ੍ਰਿਭਵਣ ਜਾਸੁ॥*
*ਸੋਈ ਏਕੁ ਨਾਮੁ ਹਰਿ ਨਾਮੁ ਸਤਿ ਪਾਇਓ ਗੁਰ ਅਮਰ ਪ੍ਰਗਾਸੁ॥*
*(ਪੰਨਾ ੧੩੯੯)*

**(੪) ਝੋਲਨਾ (ਝੂਲਨਾ) ਛੰਦ–** ਲੱਛਣ : ਪੰਜ ਚਰਣ; ਪਹਿਲਾ ਚਰਣ ੧੯ ਮਾਤਰਾਂ ਦਾ; ੧੦-੯ ਪਰ ਵਿਸਰਾਮ; ਬਾਕੀ ਚਾਰ ਚਰਣ ੩੯ ਮਾਤਰਾਂ ਦੇ; ਪ੍ਰਤੀ ਚਰਣ ੧੯-੨੦ ਜਾਂ ੨੦-੧੯ ਮਾਤਰਾਂ ਪਰ ਵਿਸਰਾਮ; ਅੰਤ ਦੋ ਲਘੁ ਜਾਂ ਗੁਰੁ; ਉਦਾਹਰਣ:

*ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪਿ ਸਤਿ ਕਰਿ॥*
*ਅਗਮ ਗੁਨ ਜਾਨੁ ਨਿਧਾਨੁ ਹਰਿ ਮਨਿ ਧਰਹੁ ਧ੍ਯਾਨੁ*
*ਅਹਿਨਿਸਿ ਕਰਹੁ ਬਚਨ ਗੁਰ ਰਿਦੈ ਧਰਿ॥*
*ਫੁਨਿ ਗੁਰੂ ਜਲ ਬਿਮਲ ਅਥਾਹ ਮਜਨੁ ਕਰਹੁ*
*ਸੰਤ ਗੁਰਸਿਖ ਤਰਹੁ ਨਾਮ ਸਚ ਰੰਗ ਸਰਿ॥*
*ਸਦਾ ਨਿਰਵੈਰੁ ਨਿਰੰਕਾਰੁ ਨਿਰਭਉ ਜਪੈ ਪ੍ਰੇਮ*
*ਗੁਰ ਸਬਦ ਰਸਿ ਕਰਤ ਦ੍ਰਿੜੁ ਭਗਤਿ ਹਰਿ॥*
*ਮੁਗਧ ਮਨ ਭ੍ਰਮੁ ਤਜਹੁ ਨਾਮੁ ਗੁਰਮੁਖਿ ਭਜਹੁ*
*ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਸਤਿ ਕਰਿ॥* *(ਪੰਨਾ ੧੪੦੦)*

ਕਈ ਪੁਰਾਣੇ ਕਵੀਆਂ ਨੇ ਝੂਲਨੇ ਛੰਦ ਨੂੰ ਬੈਂਤ ਅਥਵਾ ਪੁਕਾਰ ਛੰਦ ਦਾ ਹੀ ਰੂਪ ਕਲਪਿਆ ਹੈ, ਜਿਵੇਂ ਕਿ ਹੱਥ ਲਿਖਤ ਹੀਰ, ਅਹਿਮਦ ਗੁੱਜਰ ਦੇ ਪ੍ਰਾਰੰਭ ਵਿਚ ਹੀ ਇਸ ਦੇ ਪ੍ਰਮਾਣ ਮਿਲਦੇ ਹਨ। (ਦੇਖੋ, ਮੋਤੀ ਬਾਗ ਰਾਜ ਭਵਨ ਪੁਸਤਕਾਲਯ, ਪਟਿਆਲਾ, ਹੱਥ ਲਿਖਿਤ ਪ੍ਰਤੀ ਨੰ: ੮੨)

**(੫) ਪਉੜੀ** – ਇਕ ਪ੍ਰਕਾਰ ਦਾ ਵਾਰ ਅਥਵਾ ਜੁੱਧ ਕਾਵਿ ਦਾ ਛੰਦ-ਵਜ਼ਨ ਜਿਸ ਵਿਚ ਕਿ ਜੰਗਨਾਮੇ ਲਿਖੇ ਜਾਂਦੇ ਹਨ। (ਦੇਖੋ, ਨਜਾਬਤ ਦੀ ਵਾਰ ਨਾਦਰਸ਼ਾਹ) ਮਰਾਠੀ ਵਿਚ ਪਉੜੀਆਂ ਦਾ ਹੀ ਦੂਜਾ ਨਾਮ 'ਪਵਾੜੇ' ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਈ ਵਾਰਾਂ (ਸ੍ਰੀ ਰਾਗ ਕੀ ਵਾਰ, ਵਾਰ ਮਾਝ ਆਦਿ) ਦੀਆਂ ਪਉੜੀਆਂ, ਭਾਈ ਗੁਰਦਾਸ ਕ੍ਰਿਤ ਵਾਰਾਂ ਗਿਆਨ ਰਤਨਾਵਲੀ, ਪੰਜਾਬੀ ਬੋਲੀ ਵਿਚ ਕਵੀ ਜਾਨ ਕਾਇਮ ਖ਼ਾਨੀ ਕ੍ਰਿਤ ਅਲਿਫ਼ ਖ਼ਾਨ ਦੀ ਪਉੜੀ ਆਦਿ ਰਚਨਾਂਵਾਂ ਇਸ ਕਿਸਮ ਦੇ ਵੀਰ ਰਸੀ ਛੰਦਾਂ ਦੇ ਹੀ ਨਮੂਨੇ ਹਨ। ਭਾਈ ਕਾਨ੍ਹ ਸਿੰਘ ਨਾਭਾ ਦੇ ਕਥਨ ਅਨੁਸਾਰ, 'ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਈ ਕਿਸਮ ਦੀਆਂ ਛੋਟੀਆਂ-ਵੱਡੀਆਂ ਪਉੜੀਆਂ ਮਿਲਦੀਆਂ ਹਨ, ਜਿਵੇਂ- ਚੌਪਈ ਦਾ ਇਕ ਰੂਪ, ਜੋ ੪ ਜਾਂ ੮ ਚਰਣਾਂ ਦਾ ਹੁੰਦਾ ਹੈ, ਇਸੇ ਤਰ੍ਹਾਂ (੧) ਸੁਗੀਤਾ, (੨) ਨਿਸ਼ਾਨੀ (ਰਾਧਿਕਾ) ਤੇ (੩) ਬੀਰ ਛੰਦ ਦੇ ਰੂਪ ਵਿਚ ਵੀ ਚੌਪਈ ਮਿਲਦੀ ਹੈ। ਲੱਛਣ ਸਾਰੀਆਂ ਹੀ ਕਿਸਮਾਂ ਦੇ, ਉਨ੍ਹਾਂ ਦੇ ਛੰਦ-ਵਜ਼ਨ ਅਨੁਸਾਰ ਵੱਖੋ-ਵੱਖ ਹਨ। ਏਥੇ ਪਹਿਲਾਂ ਪੰਜ ਚਰਣਾਂ ਦੀ ਪਉੜੀ ਦਾ ਨਮੂਨਾ ਦਿੰਦਾ ਹਾਂ ਤੇ ਫੇਰ ਉਸ ਤੋਂ ਪਿੱਛੋਂ ੮ ਚਰਣਾਂ ਦੀ ਵੱਡੀ ਚੌਪਈ ਰੂਪ ਪਉੜੀ ਦਾ।

(ੳ) ਪੰਜ ਚਰਣਾਂ ਦੀ ਪਉੜੀ; ਪਹਿਲੇ ਚਾਰ ਚਰਣ ੧੩+੧੬ ਮਾਤਰਾਂ 'ਤੇ ਛੇਕੜ ਪੰਜਵੇਂ ਚਰਣ ਦੀਆਂ ੧੫ ਮਾਤਰਾਂ; ਅੰਤ ਦੋ ਗੁਰੁ (ss):

*ਸਭੁ ਕੋ ਆਖੈ ਆਪਣਾ ਜਿਸੁ ਨਾਹੀ ਸੋ ਚੁਣਿ ਕਢੀਐ॥*
*ਕੀਤਾ ਆਪੋ ਆਪਣਾ ਆਪੇ ਹੀ ਲੇਖਾ ਸੰਢੀਐ॥*
*ਜਾ ਰਹਣਾ ਨਾਹੀ ਐਤੁ ਜਗਿ ਤਾ ਕਾਇਤੁ ਗਾਰਬਿ ਹੰਢੀਐ॥*
*ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ॥*
*ਮੂਰਖੈ ਨਾਲਿ ਨ ਲੁਝੀਐ॥* *(ਪੰਨਾ ੪੭੩)*

(ਅ) ਅੱਠ ਚਰਣਾਂ ਦੀ ਪਉੜੀ; ਪ੍ਰਤੀ ਚਰਣ ੧੨-੯ ਪਰ ਵਿਸਰਾਮ, ਅੰਤ ਲਘੁ ਗੁਰੁ (is):

*ਆਪੀਨੈ ਆਪੁ ਸਾਜਿ ਆਪੁ ਪਛਾਣਿਆ॥*
*ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ॥*
*ਵਿਣੁ ਥੰਮ੍ਾ ਗਗਨੁ ਰਹਾਇ ਸਬਦੁ ਨੀਸਾਣਿਆ॥*
*ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ॥*
*ਕੀਏ ਰਾਤਿ ਦਿਨੰਤੁ ਚੋਜ ਵਿਡਾਣਿਆ॥*
*ਤੀਰਥ ਧਰਮ ਵੀਚਾਰ ਨਾਵਣ ਪੁਰਬਾਣਿਆ॥*
*ਤੁਧੁ ਸਰਿ ਅਵਰੁ ਨ ਕੋਇ ਕਿ ਆਖਿ ਵਖਾਣਿਆ॥*
*ਸਚੈ ਤਖਤਿ ਨਿਵਾਸੁ ਹੋਰ ਆਵਣ ਜਾਣਿਆ॥* *(ਪੰਨਾ ੧੨੭੯)*

ਇਨ੍ਹਾਂ ਦੋਹਾਂ ਪਉੜੀਆਂ ਵਿਚ ਕ੍ਰਮ ਅਨੁਸਾਰ ੧੩੪ ਤੇ ੧੭੪ ਮਾਤਰਾਂ ਹਨ

ਅਤੇ ਮਾਤ੍ਰਿਕ ਤੋਲ-ਵਜ਼ਨ ਵੀ ਸਿਵਾਇ ਪਹਿਲੀ ਪਉੜੀ ਦੀ ਆਖ਼ਰੀ ਤੁਕ ਦੇ, ਜਿਸ ਦੀਆਂ ੧੫ ਮਾਤਰਾਂ ਹਨ, ਬਾਕੀ ਸਾਰੀਆਂ ਪਉੜੀਆਂ ਦੇ ੧੯-੨੦ ਦੇ ਫ਼ਰਕ ਨੂੰ ਇਕ ਪਾਸੇ ਰੱਖ ਕੇ, ਸਿਲਸਿਲੇਵਾਰ ਲਗਭਗ ਇਕਸਾਰ ਹੀ ਹਨ। ਏਦੂੰ ਬਿਨਾਂ ਕਈ ਹੋਰ ਲੰਮੇ ਵਜ਼ਨ ਦੀਆਂ ਪਉੜੀਆਂ, ਜਿਵੇਂ ਕਿ ਸੋਰਠਿ ਕੀ ਵਾਰ ਮਹਲਾ ੪, ਵਿੱਚੋਂ ੧੬ਵੀਂ ਪਉੜੀ ਅਤੇ ਬਿਲਾਵਲ ਕੀ ਵਾਰ ਮਹਲਾ ੪ ਵਿੱਚੋਂ ੬ਵੀਂ ਪਉੜੀ ਦੇ ਉਦਾਹਰਣ ਮਿਲਦੇ ਹਨ, ਕ੍ਰਮ ਅਨੁਸਾਰ ਗਿਣਤੀ ਵਿਚ ੨੦੩ ਤੋਂ ੨੫੪ ਮਾਤਰਾਂ ਤਕ ਵੀ ਜਾ ਅਪੜਦੀਆਂ ਹਨ। ਚੁਨਾਂਚਿ ਬਿਲਾਵਲ ਕੀ ਵਾਰ ਵਿੱਚੋਂ ਲੰਮੀ ਪਉੜੀ ਦਾ ਇਕ ਉਦਾਹਰਣ ੨੫੪ ਮਾਤਰਾਂ ਦਾ ਹੈ, ਜਿਵੇਂ:

*ਜਿਤਨੇ ਪਾਤਿਸਾਹ ਸਾਹ ਰਾਜੇ ਖਾਨ ਉਮਰਾਵ ਸਿਕਦਾਰ ਹਹਿ*
*ਤਿਤਨੇ ਸਭਿ ਹਰਿ ਕੇ ਕੀਏ॥*
*ਜੋ ਕਿਛੁ ਹਰਿ ਕਰਾਵੈ ਸੁ ਓਇ ਕਰਹਿ ਸਭਿ ਹਰਿ ਕੇ ਅਰਥੀਏ॥*
*ਸੋ ਐਸਾ ਹਰਿ ਸਭਨਾ ਕਾ ਪ੍ਰਭੁ ਸਤਿਗੁਰ ਕੈ ਵਲਿ ਹੈ*
*ਤਿਨਿ ਸਭਿ ਵਰਨ ਚਾਰੇ ਖਾਣੀ ਸਭ ਸ੍ਰਿਸਟਿ ਗੋਲੇ ਕਰਿ*
*ਸਤਿਗੁਰ ਅਗੈ ਕਾਰ ਕਮਾਵਣ ਕਉ ਦੀਏ॥*
*ਹਰਿ ਸੇਵੇ ਕੀ ਐਸੀ ਵਡਿਆਈ ਦੇਖਹੁ ਹਰਿ ਸੰਤਹੁ*
*ਜਿਨਿ ਵਿਚਹੁ ਕਾਇਆ ਨਗਰੀ ਦੁਸਮਨ ਦੂਤ ਸਭਿ ਮਾਰਿ ਕਢੀਏ॥*
*ਹਰਿ ਹਰਿ ਕਿਰਪਾਲੁ ਹੋਆ ਭਗਤ ਜਨਾ ਉਪਰਿ*
*ਹਰਿ ਆਪਣੀ ਕਿਰਪਾ ਕਰਿ ਹਰਿ ਆਪਿ ਰਖਿ ਲੀਏ॥* *(ਪੰਨਾ ੮੫੧)*

ਇਸ ਤੋਂ ਪਿੱਛੋਂ ਬਹੁਤੀਆਂ ਤੁਕਾਂ ਵਾਲੇ ਲੰਮੇ ਛੰਦਾਂ ਵਿੱਚੋਂ ਪਦ ਜਾਂ ਪਦੇ ਇਕ ਖਾਸ ਅਹਿਮੀਅਤ ਰੱਖਦੇ ਹਨ। ਇਹੋ ਪਦੇ ਬ੍ਰਿਜ ਭਾਸ਼ਾ ਜਾਂ ਹਿੰਦੀ ਵਿਚ ਬਿਸ਼ਨੁ ਪਦ ਅਥਵਾ ਬਿਸ਼ਨ ਪਦੇ ਅਖਵਾਉਂਦੇ ਹਨ। ਭਗਤ ਕਵੀ ਸੂਰਦਾਸ ਦਾ 'ਸੂਰ ਸਾਗਰ', ਜੋ ਅਨੇਕਾਂ ਰਾਗ-ਰਾਗਣੀਆਂ ਨਾਲ ਅਲੰਕ੍ਰਿਤ ਹੈ, ਇਨ੍ਹਾਂ ਹੀ ਬਿਸ਼ਨ ਪਦੇ ਛੰਦਾਂ ਵਿਚ ਲਿਖਿਆ ਹੋਇਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਵੀ ਗੁਰੂ ਸਾਹਿਬਾਨ ਨੇ ਇਸ ਛੰਦ-ਵਜ਼ਨ ਨੂੰ ਕਈ ਥਾਵੇਂ ਬੜੀ ਖੁਲ੍ਹ-ਦਿਲੀ ਨਾਲ ਅਪਣਾਇਆ ਹੈ, ਜਿਵੇਂ ਕਿ ਮੁਖ਼ਤਲਿਫ਼ ਪਦਿਆਂ ਵਿੱਚੋਂ ਮੁਖ਼ਤਲਿਫ ਉਦਾਹਰਣ ਮਿਲਦੇ ਹਨ। ਬਿਸ਼ਨ ਪਦੇ ਦਾ ਸਿੱਧਾ ਸਾਦਾ ਲੱਛਣ ਹੈ— ਛੇ ਚਰਣ; ਪ੍ਰਤੀ ਚਰਣ ੨੮-੨੯ ਮਾਤਰਾਂ, ਅੰਤ ਗੁਰੁ ਲਘੁ ਜਾਂ ਇਕ ਅਥਵਾ ਦੋ ਗੁਰੁ ਅਤੇ ਪਹਿਲਾ ਚਰਣ, ਟੇਕ ਰੂਪ ਹੋਣ ਕਰਕੇ ੧੫ ਮਾਤਰਾਂ ਦਾ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਇਕ ਪਦੇ ਦਾ ਉਦਾਹਰਣ ਹੈ:

*ਜਨ ਕੀ ਪੈਜ ਸਵਾਰੀ ਆਪ॥*
*ਹਰਿ ਹਰਿ ਨਾਮੁ ਦੀਓ ਗੁਰਿ ਅਵਖਧੁ ਉਤਰਿ ਗਇਓ ਸਭੁ ਤਾਪ॥੧॥ ਰਹਾਉ॥*

*ਹਰਿਗੋਬਿੰਦੁ ਰਖਿਓ ਪਰਮੇਸਰਿ ਅਪੁਨੀ ਕਿਰਪਾ ਧਾਰਿ॥*
*ਮਿਟੀ ਬਿਆਧਿ ਸਰਬ ਸੁਖ ਹੋਏ ਹਰਿ ਗੁਣ ਸਦਾ ਬੀਚਾਰਿ॥੧॥*
*ਅੰਗੀਕਾਰੁ ਕੀਓ ਮੇਰੈ ਕਰਤੈ ਗੁਰ ਪੂਰੇ ਕੀ ਵਡਿਆਈ॥*
*ਅਬਿਚਲ ਨੀਵ ਧਰੀ ਗੁਰ ਨਾਨਕ ਨਿਤ ਨਿਤ ਚੜੈ ਸਵਾਈ॥*

*(ਪੰਨਾ ੫੦੦)*

ਇਸ ਤੋਂ ਬਿਨਾਂ 'ਰਾਗ ਸਾਰੰਗ ਮਹਲਾ ੧' ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕੁਝ ਪਦੇ ੧੦ ਚਰਣਾਂ ਦੇ ਵੀ ਮਿਲਦੇ ਹਨ, ਜਿਵੇਂ:

- *ਅਪੁਨੇ ਠਾਕੁਰ ਕੀ ਹਉ ਚੇਰੀ॥*
  *ਚਰਨ ਗਹੇ ਜਗਜੀਵਨ ਪ੍ਰਭ ਕੇ ਹਉਮੈ ਮਾਰਿ ਨਿਬੇਰੀ॥*

*(ਪੰਨਾ ੧੧੯੭)*

- *ਹਰਿ ਬਿਨੁ ਕਿਉ ਰਹੀਐ ਦੁਖੁ ਬਿਆਪੈ॥*
  *ਜਿਹਵਾ ਸਾਦੁ ਨ ਫੀਕੀ ਰਸ ਬਿਨੁ ਬਿਨੁ ਪ੍ਰਭ ਕਾਲੁ ਸੰਤਾਪੈ॥* *(ਉਹੀ)*
- *ਦੂਰਿ ਨਾਹੀ ਮੇਰੋ ਪ੍ਰਭੁ ਪਿਆਰਾ॥*
  *ਸਤਿਗੁਰ ਬਚਨਿ ਮੇਰੋ ਮਨੁ ਮਾਨਿਆ ਹਰਿ ਪਾਏ ਪ੍ਰਾਨ ਅਧਾਰਾ॥*

*(ਪੰਨਾ ੧੧੯੭-੯੮)*

ਸ੍ਰੀ ਗੁਰੂ ਤੇਗ ਬਹਾਦਰ ਜੀ (ਨੌਵੇਂ ਪਾਤਸ਼ਾਹ) ਦੇ ਸ਼ਬਦ ਤਾਂ ਲੱਗਭਗ ਸਾਰੇ ਹੀ ਬਿਸ਼ਨ ਪਦਿਆਂ ਦੇ ਰੂਪ ਵਿਚ ਹਨ, ਜਿਵੇਂ:

- *ਸਾਧੋ ਇਹੁ ਮਨੁ ਗਹਿਓ ਨ ਜਾਈ॥*
  *ਚੰਚਲ ਤ੍ਰਿਸਨਾ ਸੰਗਿ ਬਸਤੁ ਹੈ ਯਾ ਤੇ ਥਿਰੁ ਨ ਰਹਾਈ॥* *(ਪੰਨਾ ੨੧੯)*
- *ਸਾਧੋ ਇਹੁ ਤਨੁ ਮਿਥਿਆ ਜਾਨਉ॥*
  *ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ॥*

*(ਪੰਨਾ ੧੧੮੬)*

ਮਾਤ੍ਰਿਕ ਛੰਦਾਂ ਤੋਂ ਪਿੱਛੋਂ ਫੇਰ ਵਾਰੀ ਆਉਂਦੀ ਹੈ ਵਰਣਿਕ ਛੰਦਾਂ ਦੀ। ਇਹ ਵਰਣਿਕ ਛੰਦ ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ, ਪਹਿਲੇ ਪਹਿਲ ਵੇਦਕ ਸਮੇਂ ਵਿਚ ਰਿਗਵੇਦ ਦੇ ਮੰਤਰਾਂ ਰਾਹੀਂ ਗਾਇਤ੍ਰੀ, ਅਨੁਸ਼ਟੁਪ, ਜਗਤੀ ਆਦਿ ਛੰਦਾਂ ਦਾ ਰੂਪ ਧਾਰ ਕੇ ਵਜੂਦ ਵਿਚ ਆਏ,ਪਰ ਪਿੱਛੋਂ ਭਾਖਾ ਤੇ ਪੰਜਾਬੀ ਵਿਚ ਇਨ੍ਹਾਂ ਰਾਹੀਂ ਕਬਿੱਤ, ਸਵੈਯਾ ਆਦਿ ਵਰਣਿਕ ਛੰਦਾਂ ਦਾ ਵਿਕਾਸ ਕਿਵੇਂ ਹੋਇਆ, ਇਹ ਕੁਝ ਹੈਰਾਨ ਕਰਨ ਵਾਲੀ ਗੱਲ ਹੈ ਕਿਉਂਕਿ ਕਬਿੱਤ, ਘਨਾਛਰੀ ਜਾਂ ਮਨਹਰ, ਜਿਵੇਂ ਕਿ ਪਿੰਗਲ ਦੇ ਅਨੁਸਾਰ ਵਜ਼ਨ ਤੋਂ ਪਤਾ ਲੱਗਦਾ ਹੈ, ਹਮੇਸ਼ਾ ਚਾਰ ਚਰਣਾਂ ਦੇ ਹੁੰਦੇ ਹਨ ਤੇ ਹਰੇਕ ਚਰਣ ਵਿਚ ੩੧-੩੨ ਅੱਖਰ ਰੱਖਣ ਦਾ ਆਮ ਰਿਵਾਜ ਹੈ। ਪਹਿਲਾ ਵਿਸਰਾਮ ੮-੮ ਜਾਂ ੧੬ ਅੱਖਰਾਂ ਉੱਤੇ ਹੁੰਦਾ ਹੈ ਤੇ ਦੂਜਾ ਵਿਸਰਾਮ ੧੫ ਜਾਂ ੮-

੮ ਅੱਖਰਾਂ ਦੇ ਕ੍ਰਮ ਮੂਜਬ ੧੬ ਅੱਖਰਾਂ ਪਰ। ਹੈਰਾਨੀ ਦੀ ਗੱਲ ਇਹ ਹੈ ਕਿ ਇਸ ਦਾ ਸੰਸਕ੍ਰਿਤ ਦੇ ਕਿਸੇ ਛੰਦ ਨਾਲ ਮੇਲ ਨਹੀਂ ਮਿਲਦਾ, ਫੇਰ ਇਹ ਉਸ ਦੇ ਕਿਸੇ ਛੰਦ ਦਾ ਵਿਗਸਿਆ ਰੂਪ ਕਿਵੇਂ ਮੰਨਿਆ ਜਾ ਸਕਦਾ ਹੈ। ਬਹੁਤੇ (ਘਣੇ) ਅੱਖਰਾਂ ਦਾ ਹੋਣ ਕਰਕੇ ਹਿੰਦੀ ਵਿਚ ਕਬਿੱਤ ਜਾਂ ਮਨਹਰ ਦਾ ਦੂਜਾ ਨਾਮ ਹੈ ਘਨਾਛਰੀ ਛੰਦ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਕਬਿੱਤ ਦਾ ਇਕ ਉਦਾਹਰਣ ਇਹ ਹੈ:

*ਜਾ ਕਉ ਮੁਨਿ ਧ੍ਯਾਨੁ ਧਰੈ ਫਿਰਤ ਸਗਲ ਜੁਗ*
*ਕਬਹੁ ਕ ਕੋਊ ਪਾਵੈ ਆਤਮ ਪ੍ਰਗਾਸ ਕਉ॥*
*ਬੇਦ ਬਾਣੀ ਸਹਿਤ ਬਿਰੰਚਿ ਜਸੁ ਗਾਵੈ ਜਾ ਕੋ*
*ਸਿਵ ਮੁਨਿ ਗਹਿ ਨ ਤਜਾਤ ਕਬਿਲਾਸ ਕੰਉ॥*
*ਜਾ ਕੌ ਜੋਗੀ ਜਤੀ ਸਿਧ ਸਾਧਿਕ ਅਨੇਕ ਤਪ*
*ਜਟਾ ਜੂਟ ਭੇਖ ਕੀਏ ਫਿਰਤ ਉਦਾਸ ਕਉ॥*
*ਸੁ ਤਿਨਿ ਸਤਿਗੁਰਿ ਸੁਖ ਭਾਇ ਕ੍ਰਿਪਾ ਧਾਰੀ ਜੀਅ*
*ਨਾਮ ਕੀ ਬਡਾਈ ਦਈ ਗੁਰ ਰਾਮਦਾਸ ਕਉ॥* *(ਪੰਨਾ ੧੪੦੪)*

ਕਬਿੱਤ ਵਾਂਙੂੰ ਸਵੈਯਾ ਵੀ ਭਾਵੇਂ ਮਾਤ੍ਰਿਕ ਤੇ ਵਰਣਿਕ ਛੰਦ ਹੈ, ਪਰ ਇਸ ਵਿਚ ਕਈ ਵਾਰ 'ਗਣ' ਸ਼ਾਮਲ ਹੋਣ 'ਤੇ ਇਹ ਗਣਿਕ ਰੂਪ ਵੀ ਧਾਰਨ ਕਰ ਲੈਂਦਾ ਹੈ। ਵਰਣਿਕ ਸਵੈਯਾ ੨੨, ੨੩, ੨੪ ਜਾਂ ੨੫ ਵਰਣਾਂ ਅਥਵਾ ਅੱਖਰਾਂ ਦਾ ਹੁੰਦਾ ਹੈ। ਇਸ ਦੇ ਚਾਰ ਚਰਣ ਹੁੰਦੇ ਹਨ। ਅੰਤ ਵਿਚ ਦੋ ਗੁਰੁ ਜਾਂ ਲਘੁ ਗੁਰੁ ਅਥਵਾ ਗੁਰੁ ਲਘੁ ਰੱਖਣ ਦੀ ਮਰਯਾਦਾ ਹੈ। ਗਣਿਕ ਸਵੈਯੇ ਵਿਚ ਸੱਤ ਜਾਂ ਅੱਠ ਗਣ (ਸਗਣ, ਭਗਣ ਆਦਿ) ਹੁੰਦੇ ਹਨ ਤੇ ਅੰਤ ਦੋ ਗੁਰੁ (ss) ਜਾਂ ਲਘੁ ਗੁਰੁ (is) ਰੱਖੇ ਜਾਂਦੇ ਹਨ। ਕੁਝ ਵਰਣਿਕ ਤੇ ਗਣਿਕ ਸਵੈਯਾਂ ਦੇ ਉਦਾਹਰਣ ਇਹ ਹਨ:

**(ੳ) ਦ੍ਰੁਮੁਲ ਸਵੈਯਾ –** ਲੱਛਣ : ਚਾਰ ਚਰਣ; ਪ੍ਰਤੀ ਚਰਣ ੮ ਸਗਣ (iis) (੨੪ ਅੱਖਰ); ਉਦਾਹਰਣ:-

*ਮਥੁਰਾ ਭਨਿ ਭਾਗ ਭਲੇ ਉਨ੍ ਕੇ ਮਨ ਇਛਤ ਹੀ ਫਲ ਪਾਵਤ ਹੈ॥*
*(ਪੰਨਾ ੧੪੦੪)*

**(ਅ) ਅਰਸਾਤ ਸਵੈਯਾ–** ਲੱਛਣ : ਚਾਰ ਚਰਣ; ਪ੍ਰਤੀ ਚਰਣ ੭ ਭਗਣ (sii); (੨੨ ਅੱਖਰ) ਅੰਤ ਗੁਰੁ; (s); ਉਦਾਹਰਣ:

*ਅੰਤੁ ਨ ਪਾਵਤ ਦੇਵ ਸਬੈ ਮੁਨਿ ਇੰਦ੍ਰ ਮਹਾ ਸਿਵ ਜੋਗ ਕਰੀ॥ (ਪੰਨਾ ੧੪੦੯)*

**(ੲ) ਸੁੰਦਰੀ ਸਵੈਯਾ–** ਲੱਛਣ : ਚਾਰ ਚਰਣ, ਪ੍ਰਤੀ ਚਰਣ ੮ ਸਗਣ, (੨੫ ਅੱਖਰ) ਅੰਤ ਗੁਰੁ s; ਉਦਾਹਰਣ :

*ਜਬ ਲਉ ਨਹੀ ਭਾਗ ਲਿਲਾਰ ਉਦੈ ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ॥*
*ਕਲਿ ਘੋਰ ਸਮੁਦ੍ਰ ਮੈ ਬੂਡਤ ਥੇ ਕਬਹੂ ਮਿਟਿ ਹੈ ਨਹੀ ਰੇ ਪਛੁਤਾਯਉ॥*

*ਤਤੁ ਬਿਚਾਰੁ ਯਹੈ ਮਥੁਰਾ ਜਗ ਤਾਰਨ ਕਉ ਅਵਤਾਰੁ ਬਨਾਯਉ॥*
*ਜਪੵਉ ਜਿਨੑ ਅਰਜੁਨ ਦੇਵ ਗੁਰੂ ਫਿਰਿ ਸੰਕਟ ਜੋਨਿ ਗਰਭ ਨ ਆਯਉ॥*
*(ਪੰਨਾ ੧੪੦੯)*

ਗੁਰਬਾਣੀ ਸੰਗੀਤ ਰੂਪ ਹੋਣ ਕਰਕੇ ਇਸ ਵਿਚ ਮਾਤਰਾਂ ਜਾਂ ਅੱਖਰਾਂ ਦੀ ਪ੍ਰਧਾਨਤਾ ਨਹੀਂ, ਸਗੋਂ ਧੁਨੀ ਤੇ ਸੁਰ ਦੀ ਪ੍ਰਧਾਨਤਾ ਹੈ, ਇਸ ਲਈ ਇਸ ਦੇ ਛੰਦ-ਪ੍ਰਬੰਧ ਨੂੰ ਸਮਝਣ ਲਈ ਜੇ ਅਸੀਂ ਸੁਰ ਜਾਂ ਧੁਨੀ ਤੋਂ ਕੰਮ ਲਈਏ ਤਾਂ ਛੰਦ ਦੇ ਕ੍ਰਮ ਅਨੁਸਾਰ ਇਸ ਦੀਆਂ ਮਾਤਰਾਂ, ਗਣਾਂ ਜਾਂ ਵਰਣਾਂ (ਅੱਖਰਾਂ) ਦਾ ਸਹੀ ਹਿਸਾਬ ਸਾਨੂੰ ਸਹਿਜੇ ਹੀ ਸਮਝ ਵਿਚ ਆ ਸਕਦਾ ਹੈ, ਨਹੀਂ ਤਾਂ ਅਨੇਕ ਥਾਵੀਂ ਭੁਲੇਖਾ ਪੈ ਜਾਣ ਦਾ ਡਰ ਹੈ। ਜਿਵੇਂ; 'ਸਵਈਏ ਮਹਲੇ ਪੰਜਵੇਂ ਕੇ ੫' ਵਿੱਚੋਂ ਹੀ ਭੱਟਾਂ ਦੇ ਧੁਨੀ ਮੂਲਕ ਉਦਾਹਰਣ ਦਿੱਤੇ ਗਏ ਹਨ।

ਇਹ ਤਾਂ ਰਹੀ ਮਾਤ੍ਰਿਕ, ਵਰਣਿਕ ਜਾਂ ਗਣਿਕ ਛੰਦਾਂ ਦੀ ਵਿਚਾਰ ਤੇ ਹੁਣ ਅਸੀਂ ਇਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਨੰਤ ਤੁਕੀ ਜਾਂ Blank Verse ਬਾਣੀ ਵੱਲ ਆਉਂਦੇ ਹਾਂ। ਇਹ ਅਨੰਤ ਤੁਕੀ (Blank Verse) ਕਾਵਿ ਰਚਨਾ ਦਾ ਢੰਗ, ਜਿਵੇਂ ਕਿ ਰਾਜਸਥਾਨ ਦੀ ਨੀਸਾਣੀ ਸਿਰ ਖੁਲ੍ਹੀ ਜਾਂ ਪੰਜਾਬੀ ਦੇ 'ਦਸਮ ਗ੍ਰੰਥ' ਵਿਚ ਆਏ ਸਿਰਖੰਡੀ ਛੰਦਾਂ ਤੋਂ ਪਤਾ ਲੱਗਦਾ ਹੈ, ਕੋਈ ਅਜੋਕੀ ਜਾਂ ਇਉਂ ਕਹੋ ਕਿ ਪੱਛਮੀ ਵਿੱਦਿਆ ਦੇ ਅਸਰ ਥੱਲੇ ਸਾਡੇ ਸਾਹਿਤ ਵਿਚ ਆਈ ਨਵੀਂ ਕਾਢ ਨਹੀਂ; ਸਗੋਂ ਏਦੂੰ ਢੇਰ ਚਿਰ ਪਹਿਲਾਂ ਸਿੱਖ ਗੁਰੂ ਸਾਹਿਬਾਨ ਦੇ ਸਮੇਂ ਵਿਚ ਵੀ ਇਹ ਰੀਤਿ ਪ੍ਰਚੱਲਤ ਸੀ, ਜਿਸ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚੋਂ ਇਸ ਅਨੰਤ ਤੁਕੀ ਰਚਨਾ ਜਾਂ ਸੈਲਾਨੀ ਛੰਦ ਦੇ ਉਤਮ ਨਮੂਨੇ ਮਿਲਦੇ ਹਨ, ਜਿਵੇਂ ਕਿ ਉਦਾਹਰਣ ਹੈ:

*- ਰੂੜੋ ਮਨੁ ਹਰਿ ਰੰਗੋ ਲੋੜੈ॥*
*ਗਾਲੀ ਹਰਿ ਨੀਹੁ ਨ ਹੋਇ॥ ਰਹਾਉ॥*
*ਹਉ ਢੂਢੇਦੀ ਦਰਸਨ ਕਾਰਣਿ ਬੀਥੀ ਬੀਥੀ ਪੇਖਾ॥*
*ਗੁਰ ਮਿਲਿ ਭਰਮੁ ਗਵਾਇਆ ਹੇ॥੧॥*
*ਇਹ ਬੁਧਿ ਪਾਈ ਮੈ ਸਾਧੂ ਕੰਨਹੁ ਲੇਖੁ ਲਿਖਿਓ ਧੁਰਿ ਮਾਥੈ॥*
*ਇਹ ਬਿਧਿ ਨਾਨਕ ਹਰਿ ਨੈਣ ਅਲੋਇ॥* *(ਪੰਨਾ ੭੧੫)*

*- ਗਰਬਿ ਗਹਿਲੜੋ ਮੂੜੜੋ ਹੀਓ ਰੇ॥*
*ਹੀਓ ਮਹਰਾਜ ਰੀ ਮਾਇਓ॥*
*ਡੀਹਰ ਨਿਆਈ ਮੋਹਿ ਫਾਕਿਓ ਰੇ॥* *(ਉਹੀ)*

ਅਨੰਤ ਤੁਕੇ (ਸੈਲਾਨੀ) ਛੰਦ ਦੇ ਇਹ ਦੋ ਛੋਟੇ ਉਦਾਹਰਣ ਹਨ। ਇਸ ਤੋਂ ਵੱਡੇ ਅਨੰਤ ਤੁਕੇ ਛੰਦ ਦਾ ਤੀਜਾ ਉਦਾਹਰਣ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪ੍ਰਸਿੱਧ ਅਧਿਆਤਮਕ ਰਚਨਾ 'ਜਪੁ ਜੀ' ਵਿੱਚੋਂ ਮਿਲਦਾ ਹੈ, ਜਿਵੇਂ :

*ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ॥*
*ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ॥*
*ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ॥*
*ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ॥* *(ਪੰਨਾ ੫)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ, ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ, ਰਾਗ ਤੇ ਬਾਣੀ ਦੋਵੇਂ ਇਕਸੁਰ ਹੋਣ ’ਤੇ ਕਦਮ ਨਾਲ ਕਦਮ ਮੇਲ ਕੇ ਚਲਦੇ ਨਜ਼ਰ ਆਉਂਦੇ ਹਨ। ਪਹਿਲਾਂ ਇਕਹਿਰੇ ਰਾਗ (ਸ੍ਰੀ ਰਾਗ, ਮਾਝ ਆਦਿ); ਫੇਰ ਨਾਲੋ ਨਾਲ ਦੂਹਰੇ ਜਾਂ ਸੰਯੁਕਤ ਰਾਗ (ਗਉੜੀ ਮਾਝ, ਗਉੜੀ ਚੇਤੀ, ਗਉੜੀ ਮਾਲਵਾ, ਆਸਾ ਕਾਫੀ ਆਦਿ) ਤੇ ਉਨ੍ਹਾਂ ਦੇ ਘਰੁ ੧ ਤੋਂ ੧੬ ਤਕ; ਦੁਪਦੇ, ਤਿਪਦੇ, ਚਉਪਦੇ, ਪੰਚਪਦੇ ਦੇ ਦੁਤੁਕੇ, ਤਿਤੁਕੇ ਆਦਿ ਸ਼ਬਦਾਂ ਦੇ ਪਦ ਤੇ ਤੁਕ-ਕ੍ਰਮ, ਰਸ ਦੇ ਸੰਚਾਰ ਲਈ ਵਣਜਾਰਾ (ਸਿਰੀਰਾਗੁ ਮਹਲਾ ੪), ਦਿਨ ਰੈਣਿ (ਰਾਗ ਮਾਝ ਮਹਲਾ ੧), ਕਰਹਲੇ (ਰਾਗ ਗਉੜੀ ਮਹਲਾ ੪), ਬਿਰਹੜੇ (ਰਾਗ ਆਸਾ ਮਹਲਾ ੫), ਘੋੜੀਆਂ (ਰਾਗ ਵਡਹੰਸ ਮਹਲਾ ੪), ਅਲਾਹਣੀਆਂ (ਰਾਗ ਵਡਹੰਸ ਮਹਲਾ ੧), ਆਰਤੀ (ਰਾਗ ਧਨਾਸਰੀ ਮਹਲਾ ੧), ਕੁਚਜੀ ਤੇ ਸੁਚਜੀ (ਰਾਗ ਸੂਹੀ ਮਹਲਾ ੧), ਅਨੰਤ (ਰਾਗ ਰਾਮਕਲੀ ਮਹਲਾ ੩), ਸਦੁ (ਰਾਮਕਲੀ) ਆਦਿ। ਸਤਵਾਰੇ, ਪਖਵਾਰੇ, ਬਾਰਹਮਾਹੇ, ਬਾਵਨ ਅਖਰੀਆਂ, ਪਟੀ, ਛਕੇ, ਅਸਟਪਦੀ, ਸੋਹਿਲੇ ਤੇ ਸੋਲਹੇ ਛੰਤ ਆਦਿ ਸਿਰਲੇਖ ਜੋ ਗੁਰਬਾਣੀ ਵਿਚ ਆਏ ਹਨ, ਇਸ ਕਥਨ ਦੇ ਉੱਜਲ ਪ੍ਰਮਾਣ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਣੀਕਾਰ ਸਿੱਖ ਗੁਰੂ ਸਾਹਿਬਾਨ ਦੀ ਕੋਮਲ ਹੁਨਰੀ ਕਾਵਿ-ਪ੍ਰਤਿਭਾ ਉਸ ਸਮੇਂ ਕਿਤਨੀ ਸਰਬ-ਪੱਖੀ ਤੇ ਸਰਬ-ਵਿਆਪਕ ਸੀ ਤੇ ਉਹ ਆਤਮਕ ਮੰਡਲਾਂ ਉੱਤੇ ਸਫਲਤਾ ਨਾਲ ਪਰਵਾਜ਼ ਕਰ ਕੇ ਕਿਨ੍ਹਾਂ ਅਛੋਹ ਸਿਖਰਾਂ ਦੀ ਛੁਹ ਪ੍ਰਾਪਤ ਕਰ ਰਹੀ ਸੀ। ਇਹ ਕੇਵਲ ਕਥਨੀ-ਮਾਤਰ ਹੀ ਨਹੀਂ, ਸਗੋਂ ਗੁਰਬਾਣੀ ਵਿੱਚੋਂ ਇਸ ਦੀ ਪੁਸ਼ਟੀ ਲਈ ਕਿਤਨੇ ਹੀ ਅਮਲੀ ਪ੍ਰਮਾਣ ਵੀ ਮਿਲਦੇ ਹਨ, ਜਿਵੇਂ ਕਿ ਗੁਰੂ ਸਾਹਿਬ ਇਨ੍ਹਾਂ ਦੋਹਾਂ ਹੀ ਕੋਮਲ ਹੁਨਰਾਂ (ਕਾਵਿ ਕਲਾ ਤੇ ਸੰਗੀਤ ਕਲਾ) ਨੂੰ ਇੱਕੋ ਜਿਹਾ ਮਾਣ ਦੇ ਕੇ ਪਿਆਰਦੇ ਸਨ:

- *ਗੁਰ ਕਾ ਸਬਦੁ ਰਤੰਨੁ ਹੈ ਕਰਿ ਚਾਨਣੁ ਆਪਿ ਦਿਖਾਇਆ॥*
  *ਆਪਣਾ ਆਪੁ ਪਛਾਣਿਆ ਗੁਰਮਤੀ ਸਚਿ ਸਮਾਇਆ॥* *(ਪੰਨਾ ੧੨੯੦)*
- *ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ॥*
  *ਸਬਦੁ ਰਤਨੁ ਜਿਤੁ ਮੰਨੁ ਲਾਗਾ ਏਹੁ ਹੋਆ ਸਮਾਉ॥* *(ਪੰਨਾ ੯੨੦)*
- *ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ॥* *(ਪੰਨਾ ੧੪੨੩)*
- *ਛਾਤੀ ਸੀਤਲ ਮਨੁ ਸੁਖੀ ਛੰਤ ਗੋਬਿਦ ਗੁਨ ਗਾਇ॥* *(ਪੰਨਾ ੨੫੪)*

■

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਛੰਦ-ਪ੍ਰਬੰਧ

*- ਡਾ. ਮਹਿੰਦਰ ਕੌਰ**

ਸ੍ਰੀ ਗੁਰੂ ਗ੍ਰੰਥ ਸਾਹਿਬ ਮੱਧਕਾਲੀਨ ਗ੍ਰੰਥਾਂ ਵਿੱਚੋਂ ਦੀਰਘਾਕਾਰੀ ਰਚਨਾ ਹੈ। ਇਸ ਵਿਚ ਇਕ ਤੋਂ ਵਧੀਕ ਬਾਣੀਕਾਰਾਂ ਦੀ ਬਾਣੀ ਸ਼ਾਮਲ ਹੈ। ਇਸ ਵੱਡ-ਅਕਾਰੀ ਰਚਨਾ ਦੇ ਛੰਦ-ਪ੍ਰਬੰਧ ਨੂੰ ਨਿਮਨ-ਅੰਕਿਤ ਨੁਕਤਿਆਂ ਵਿਚ ਵੰਡ ਕੇ ਵਿਚਾਰਨ ਦਾ ਉਪਰਾਲਾ ਕੀਤਾ ਜਾ ਰਿਹਾ ਹੈ:

੧. ਬਾਣੀ ਅਤੇ ਕਾਵਿ-ਛੰਦ;
੨. ਬਾਣੀ ਅਤੇ ਸੰਗੀਤ-ਛੰਦ;
੩. ਬਾਣੀ ਅਤੇ ਛੰਦ-ਸਰੂਪ;
੪. ਛੰਦ-ਵਿਧਾਨ ਦੀ ਪਰੰਪਰਾ;
੫. ਬਾਣੀ ਅਤੇ ਛੰਦ-ਵਿਧਾਨ;
੬. ਬਾਣੀ ਵਿਚ ਛੰਦ-ਵਰਤੋਂ;
੭. ਬਾਣੀ ਅਤੇ ਛੰਦ-ਕੌਸ਼ਲ;
੮. ਬਾਣੀਕਾਰਾਂ ਦੀ ਛੰਦ-ਵਿਸ਼ਿਅਕ ਮੌਲਿਕਤਾ।

## ੧. ਬਾਣੀ ਅਤੇ ਕਾਵਿ-ਛੰਦ

ਬਾਣੀ, ਬਾਣੀਕਾਰਾਂ ਦੀ ਦਰਸ਼ਨ-ਮੂਲਕ ਰਚਨਾ ਹੈ ਜਿਸ ਦੀ ਪੇਸ਼ਕਾਰੀ ਦੋ ਮੁੱਖ ਬੰਦਿਸ਼ਾਂ ਰਾਹੀਂ ਹੋਈ ਹੈ। ਪਹਿਲੀ ਰਾਗ ਤੇ ਦੂਸਰੀ ਛੰਦ। ਰਾਗ-ਬੰਦਿਸ਼ ਦੇ ਅਧੀਨ ਸਾਰੀ ਰਾਗਬੱਧ ਬਾਣੀ ਆਉਂਦੀ ਹੈ ਤੇ ਛੰਦ-ਬੰਦਿਸ਼ ਦੇ ਅੰਤਰਗਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਿਛਲੇਰਾ ਭਾਗ ਜੋ ਪੰਨਾ ੧੩੫੩-੧੪੩੦ ਉੱਪਰ ਸਮਾਪਤ ਹੁੰਦਾ ਹੈ। ਰਾਗਬੱਧ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੁੱਖ ੩੧ ਰਾਗਾਂ ਵਿਚ ਰੂਪਮਾਨ ਹੋਈ ਹੈ ਤੇ ਛੰਦ-ਬੰਦਿਸ਼ ਦੇ ਅਧੀਨ ਨਿਮਨ-ਅੰਕਿਤ ਬਾਣੀ:

(ੳ) ੧. ਸਲੋਕ ਸਹਸਕ੍ਰਿਤੀ ਮਹਲਾ ੧ ਅਤੇ ੫;
੨. ਗਾਥਾ ਮਹਲਾ ੫;
੩. ਫੁਨਹੇ ਮਹਲਾ ੫।

(ਅ) ੧. ਸਲੋਕ ਭਗਤ ਕਬੀਰ ਜੀ ਕੇ ਤੇ ਸਲੋਕ ਸੇਖ ਫਰੀਦ ਕੇ;
੨. ਸਵਈਏ ਸ੍ਰੀ ਮੁਖਬਾਕੵ ਮਹਲਾ ੫ ਤੇ ਸਵਈਏ ਮਹਲਾ ੧,੨,੩,੪, ੫ ਕੇ;

** Former Principal, Mata Sundri College (Delhi Uni.).*
*# 8/19, East Patel Nagar, New Delhi. 110008.*

(ੲ) ੧. ਚਉਬੋਲੇ ਮਹਲਾ ੫;
੨. ਸਲੋਕ ਮਹਲਾ ੯;
੩. ਮੁੰਦਾਵਣੀ ਮਹਲਾ ੫।

ਸੁਆਲ ਹੋ ਸਕਦਾ ਹੈ, ਕੀ ਉੱਪਰ ਸੰਕੇਤਕ ਬਾਣੀ ਹੀ ਕਾਵਿ-ਛੰਤ ਰਾਹੀਂ ਰੂਪਮਾਨ ਹੋਈ ਹੈ? ਉੱਤਰ ਹੋਵੇਗਾ, ਨਹੀਂ। ਦਰਅਸਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਵਿਚ ਛੰਦ-ਵਰਤੋਂ ਹੋਈ ਹੈ। ਫ਼ਰਕ ਕੇਵਲ ਇਤਨਾ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖ਼ੀਰਲਾ ਭਾਗ ਰਾਗ-ਬੰਦਿਸ਼ ਤੋਂ ਮੁਕਤ ਹੋ ਕੇ ਨਿਰੋਲ ਕਾਵਿ-ਛੰਦਾਂ ਰਾਹੀਂ ਰੂਪਮਾਨ ਹੋਇਆ ਹੈ। ਇਸ ਤੋਂ ਉਲਟ ਰਾਗਬੱਧ ਬਾਣੀ ਦੀ ਪ੍ਰਮੁੱਖ ਜੁਗਤ ਰਾਗ ਹੈ ਤੇ ਕਾਵਿ-ਛੰਦ ਗੌਣ ਰੂਪ ਵਿਚ ਵਰਤਿਆ ਗਿਆ ਹੈ। ਸੁਆਲ ਹੈ, ਬਾਣੀ ਤੇ ਕਾਵਿ-ਛੰਦ ਦਾ ਆਪਸੀ ਸੰਬੰਧ ਕੀ ਹੈ?

ਛੰਦ ਮੁਖ-ਧੁਨੀ ਦੀ ਨਿਯਮਿਤ ਰਚਨਾ ਹੈ, ਇਸ ਨੂੰ ਛੰਦ ਆਚਾਰੀਆਂ ਨੇ ਬੈਖਰੀ ਧੁਨੀ-ਸਮੂਹ ਕਿਹਾ ਹੈ। ਪਰੰਪਰਾ ਤੋਂ ਇਹ ਤੱਥ ਸਰਬ-ਵਿਖਿਆਤ ਹੈ ਕਿ ਸ੍ਰਿਸ਼ਟਾ ਜਿਤਨਾ ਮਹਾਨ ਹੋਵੇਗਾ, ਰਚਨਾ ਉਤਨੀ ਹੀ ਮਹਿਮਾਮਈ ਹੋਵੇਗੀ।ਇਹ ਸੰਕਲਪ ਆਦਿ-ਕਾਲ ਤੋਂ ਤੁਰਿਆ ਆ ਰਿਹਾ ਹੈ ਕਿ ਛੰਦ ਦਾ ਰਚਣਹਾਰ ਹੀ ਕਵੀ-ਪਦ ਨੂੰ ਪ੍ਰਾਪਤ ਹੁੰਦਾ ਹੈ ਪਰ ਬਾਣੀਕਾਰ ਤਾਂ ਕਵੀ-ਪਦ ਤੋਂ ਉਚੇਰੇ ਹਨ ਤੇ ਸ਼ਾਇਦ ਇਹੀ ਕਾਰਨ ਹੈ ਕਿ ਉਨ੍ਹਾਂ ਦੀ ਰਚਨਾ ਕਾਵਿ ਨਾ ਹੋ ਕੇ ਬਾਣੀ ਹੈ ਤੇ ਇਹ ਨਿਰੋਲ ਛੰਦ ਦੀ ਕੈਦ ਨਾ ਹੋ ਕੇ ਰਾਗ ਨਾਲ ਜੁੜ ਗਈ ਹੈ। ਕਾਵਿ-ਭਾਸ਼ਾ ਦਾ ਪ੍ਰਾਣ ਰਾਗ ਹੈ। ਰਾਗ-ਧੁਨੀ, ਸ਼ਬਦਾਂ ਅਤੇ ਲੋਕ-ਨਿਵਾਸੀਆਂ ਦੇ ਹਿਰਦੇ ਵਿਚ ਪਰਸਪਰ ਸਨੇਹ ਅਤੇ ਮਮਤਾ ਦਾ ਸੰਬੰਧ ਸਥਾਪਤ ਕਰਦੀ ਹੈ। ਉਂਞ ਤਾਂ ਧੁਨੀ ਪਸ਼ੂ ਦੀ ਬੋਲੀ ਵਿਚ, ਪਵਨ-ਸੰਚਰਣ ਵਿਚ, ਮੇਘ ਗਰਜਨਾ ਵਿਚ, ਪਾਣੀ ਦੇ ਪ੍ਰਵਾਹ ਵਿਚ, ਯੰਤਰ ਦੇ ਚੱਲਣ ਅਤੇ ਵਾਦਯ ਯੰਤਰਾਂ ਵਿਚ ਵੀ ਹੁੰਦੀ ਹੈ ਪਰੰਤੂ ਛੰਦ ਦੀ ਸੀਮਾ ਮਨੁੱਖ ਦੁਆਰਾ ਉਚਰਿਤ ਧੁਨੀ ਦੇ ਘੇਰੇ ਤਕ ਹੀ ਸੀਮਤ ਹੈ। ਛੰਦ ਉਹ ਬੈਖਰੀ (ਮਨੁੱਖ ਉਚਰਿਤ) ਪ੍ਰਤੱਖੀ-ਕ੍ਰਿਤੀ ਧੁਨੀ ਹੈ ਜੋ ਨਿਰੰਤਰ ਤਰੰਗ-ਭੰਗਿਮਾ ਦੇ ਸਹਾਰੇ ਪ੍ਰਸੰਨਤਾ ਦੇ ਭਾਵ ਅਤੇ ਅਰਥ ਦੀ ਅਭਿਵਿਅੰਜਨਾ ਕਰਦੀ ਹੈ। ਅਜੋਕਾ ਵਿਗਿਆਨ ਵੀ ਇਸ ਤੱਥ ਨਾਲ ਸਹਿਮਤ ਹੈ ਕਿ ਧੁਨੀ ਤਰੰਗਾਂ ਵਿਚ ਹੀ ਪ੍ਰਸਾਰਿਤ ਹੁੰਦੀ ਹੈ। ਇਹ ਧੁਨੀ ਜਲ-ਲਹਿਰਾਂ ਦੇ ਉੱਠਣ-ਡਿੱਗਣ ਵਾਂਗ ਗਤੀਮੂਲਕ ਹੁੰਦੀ ਹੈ। ਮਨੁੱਖੀ ਧੁਨੀ ਇਕਰਸ ਗਤੀ ਵਾਲੀ ਨਹੀਂ ਹੁੰਦੀ ਜਦ ਤਕ ਇਸ ਵਿਚ ਤਰੰਗ-ਭੰਗਿਮਾ ਨਾ ਹੋਵੇ। ਖੰਡਿਤ ਲੈਅ ਵਿਚ ਮਨੁੱਖ ਦੇ ਵਿਸ਼ੇਸ਼ ਭਾਵਾਂ ਨੂੰ ਜਗਾਉਣ ਦੀ ਸ਼ਕਤੀ ਵੀ ਨਹੀਂ ਹੁੰਦੀ। ਭੰਗਿਮਾ ਦਾ ਅਰਥ ਧੁਨੀ ਦਾ ਉੱਪਰ-ਥੱਲੇ ਹੋਣਾ ਹੈ, ਟੁੱਟਣਾ ਨਹੀਂ। ਤਰੰਗ ਹੀ ਛੰਦ ਦੇ ਅਖੰਡ ਪ੍ਰਭਾਵ ਦਾ ਰਾਜ਼ ਹੈ। ਭਾਵ ਅਤੇ ਧੁਨੀ ਵਿਚਾਲੇ ਛੰਦ, ਤਰੰਗਾਂ ਵਿਚ ਉਥਾਨ-ਪਤਨ ਕਰਦਾ ਹੋਇਆ ਕਾਵਿ ਦੀ ਪ੍ਰਾਥਮਿਕ ਲੈਅ ਦਾ ਨਿਰਮਾਣ ਕਰਦਾ ਹੈ। ਬਾਣੀ ਆਪਣੇ ਪ੍ਰਗਟਾਅ ਵਿਚ ਪ੍ਰਾਥਮਿਕ

ਲੈਅ ਉੱਪਰ ਹੀ ਸਮਾਪਤ ਨਹੀਂ ਹੋ ਜਾਂਦੀ ਸਗੋਂ ਸੰਗੀਤ ਨਾਲ ਜੁੜ ਕੇ ਹਿਰਦੇ ਨੂੰ ਅਨੰਦ ਤਰੰਗਿਤ ਕਰ ਦੇਂਦੀ ਹੈ। ਇਹੀ ਕਾਰਨ ਹੈ ਕਿ ਬਾਣੀ-ਸੰਸਾਰ ਵਿਚ ਸੰਗੀਤ ਨੂੰ ਪਹਿਲ ਦਿੱਤੀ ਗਈ ਹੈ। ਭਾਵ ਅਤੇ ਛੰਦ ਦੇ ਸੰਜੋਗ ਨਾਲ ਤਿਆਰ ਹੋਈ ਆਧਾਰ-ਭੂਮੀ ਨੂੰ ਸੰਗੀਤ ਦੀ ਪਾਹ ਦੇ ਕੇ ਬਾਣੀ ਕੀਰਤਨ-ਗਾਇਨ ਰਾਹੀਂ ਜਨ-ਸਾਧਾਰਨ ਦੇ ਹਿਰਦਿਆਂ ਨੂੰ ਰਸ-ਰੂਪ ਕਰ ਦੇਂਦੀ ਹੈ। ਕੁੱਲ ਮਿਲਾ ਕੇ, ਬਾਣੀ ਸਿਰਜਣ ਦੀ ਮੂਲ ਵਫ਼ਾ ਗਿਆਨ-ਮੂਲਕ ਅਨੰਦ-ਸਿਰਜਣਾ ਨਾਲ ਹੈ। ਕਾਵਿ-ਛੰਦ ਦਾ ਇਸ ਅਨੰਦ-ਸਿਰਜਣਾ ਵਿਚ ਦੁਜੈਲਾ ਸਥਾਨ ਹੈ। ਜ਼ਾਹਿਰ ਹੈ, ਪ੍ਰਮੁੱਖ ਜੁਗਤ ਰਾਗ ਦੇ ਸੁਮੇਲ ਸਦਕਾ ਹੀ ਕਾਵਿ-ਛੰਦ ਆਪਣੀ ਮੰਤਵ-ਸਿਧੀ ਨੂੰ ਪ੍ਰਾਪਤ ਹੁੰਦਾ ਹੈ।

## ੨. ਬਾਣੀ ਅਤੇ ਸੰਗੀਤ-ਛੰਦ

ਕਾਵਿ-ਆਚਾਰੀਆਂ ਨੇ ਕਾਵਿ ਨੂੰ ਮੋਟੇ ਤੌਰ 'ਤੇ ਦੋ ਭਾਗਾਂ ਵਿਚ ਵੰਡਿਆ ਹੈ। ਇਕ ਉਹ, ਜੋ ਗਾਇਆ ਜਾਂਦਾ ਹੈ। ਦੂਸਰਾ ਉਹ, ਜਿਸ ਦਾ ਉਚਾਰਨ ਕੀਤਾ ਜਾਂਦਾ ਹੈ। ਗਾਈ ਜਾਣ ਵਾਲੀ ਰਚਨਾ ਤਾਂ ਆਪਣੇ ਸੰਗੀਤ ਕਰਕੇ ਮਧੁਰ ਹੋਵੇਗੀ ਹੀ ਪਰ ਉਚਾਰੀ ਜਾਣ ਵਾਲੀ ਰਚਨਾ ਵਿਚ ਮਿਠਾਸ ਦੀ ਉਤਪਤੀ ਛੰਦ ਦੇ ਯੋਗ ਨਾਲ ਹੁੰਦੀ ਹੈ। ਬਾਣੀ-ਸਿਰਜਣਾ ਦੀ ਲਾਜ਼ਮੀ ਸ਼ਰਤ ਉਸ ਦਾ ਕੀਰਤਨ ਗਾਇਨ ਹੈ। ਬਾਣੀਕਾਰ ਇਸ ਪੱਖੋਂ ਸੁਚੇਤ ਨਜ਼ਰ ਆਉਂਦੇ ਹਨ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਗੁਰੂ-ਬਾਣੀ ਜਾਂ ਭਗਤ-ਬਾਣੀ ਆਪਣੀ ਰੂਪ-ਜੁਗਤ ਵਿਚ ਰਾਗ-ਬੰਦਿਸ਼ ਦੀ ਅਨੁਸਾਰੀ ਹੀ ਰਹੀ ਹੈ। ਇਥੋਂ ਹੀ ਇਹ ਟੋਹ ਪ੍ਰਾਪਤ ਹੁੰਦੀ ਹੈ ਕਿ ਬਾਣੀ ਦੇ ਗਾਇਨ ਵਿਚ ਵਿਸ਼ੇਸ਼ ਮਧੁਰਤਾ ਭਰਨ ਲਈ ਰਾਗ-ਸੰਕੇਤ ਬਾਣੀ ਦੇ ਅਰੰਭ ਵਿਚ ਹੀ ਕਰ ਦਿੱਤਾ ਗਿਆ ਹੈ। ਹੁਣ ਸੁਆਲ ਹੋ ਸਕਦਾ ਹੈ, ਜੇ ਬਾਣੀ ਨਿਰੋਲ ਗਾਇਨ ਦੀ ਵਸਤੂ ਹੈ ਤਾਂ ਛੰਦ-ਵਰਤੋਂ ਦੀ ਕੀ ਲੋੜ ਸੀ? ਗੁਰੂ ਸਾਹਿਬਾਨ ਅਨੰਦ-ਸੰਚਾਰ ਦੀਆਂ ਜੁਗਤਾਂ ਤੋਂ ਜਾਣੂ ਹੀ ਨਹੀਂ ਸਨ ਸਗੋਂ ਗੁਰੂ ਸਾਹਿਬਾਨ ਤਾਂ ਉਨ੍ਹਾਂ ਦੀ ਵਰਤੋਂ ਜਨ-ਸਾਧਾਰਨ ਦੇ ਲਾਭ ਹਿਤ ਵੀ ਕਰਦੇ ਸਨ। ਇਹੀ ਕਾਰਨ ਹੈ ਕਿ ਉਨ੍ਹਾਂ ਨੇ ਜਿੱਥੇ ਰਾਗ-ਸੰਕੇਤ ਰਚਨਾ ਦੇ ਅਰੰਭ ਵਿਚ ਦਿੱਤਾ ਉੱਤੇ ਨਾਲ ਹੀ ਪਦਾ ਅਤੇ ਤੁਕ-ਸੰਕੇਤ ਵੀ। ਪਦਾ-ਸੰਕੇਤ ਦਾ ਸੰਬੰਧ ਕਾਵਿ-ਛੰਦ ਨਾਲ ਹੈ ਪਰ ਕਾਵਿ-ਛੰਦ ਤਕ ਹਰ ਸਾਧਾਰਨ ਪਾਠਕ ਦੀ ਪਹੁੰਚ ਨਹੀਂ ਹੋ ਸਕਦੀ ਸੀ ਪਰ ਤੁਕ-ਸੰਕੇਤ ਜਾਂ ਲੈਅ-ਚਾਲ ਰਾਹੀਂ ਸਭ ਦੀ ਰਸਾਈ ਹੋ ਸਕਦੀ ਹੈ। ਇਸੇ ਕਰਕੇ ਰਾਗ-ਬੰਦਿਸ਼ ਵਾਲੀ ਬਾਣੀ ਉੱਪਰ ਤੁਕ-ਸੰਕੇਤ ਦਿੱਤੇ ਗਏ ਹਨ। ਪਰ ਉਹੋ ਬਾਣੀ ਜੋ ਰਾਗ-ਬੰਦਿਸ਼ ਤੋਂ ਮੁਕਤ ਹੈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅੰਤਿਮ ਭਾਗ ਹੈ, ਉਸ ਉੱਪਰ ਤੁਕ-ਸੰਕੇਤ ਅਲੋਪ ਹਨ। ਇਥੋਂ ਹੀ ਇਕ ਹੋਰ ਅੰਤਰ-ਦ੍ਰਿਸ਼ਟੀ ਵੀ ਪ੍ਰਾਪਤ ਹੁੰਦੀ ਹੈ। ਗੁਰਬਾਣੀ ਗਾਇਨ ਰਾਗ ਦੇ ਸਹਾਰੇ ਹੋ ਸਕਦਾ ਹੈ ਤੇ ਉਚਾਰਨ ਛੰਦ-ਚਾਲ ਨੂੰ ਧਿਆਨ ਵਿਚ ਰੱਖ ਕੇ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਗਉੜੀ ਸੁਖਮਨੀ ਮਹਲਾ ੫' ਵਿਚ ੧੭ ਤਰ੍ਹਾਂ ਦੀ ਚੌਪਈ ਹੈ। ਚੌਪਈ ਦੀ ਲੈਅ

ਪਾਠਕਾਂ ਜਾਂ ਸੰਗਤ ਦੇ ਇਤਨੀ ਮੂੰਹ ਚੜ੍ਹੀ ਹੋਈ ਹੈ ਕਿ ਹਰ ਗੁਰਦੁਆਰੇ ਵਿਚ ਇਸ ਵੱਡ-ਆਕਾਰੀ ਰਚਨਾ ਦਾ ਪਾਠ-ਉਚਾਰਨ ਬਹੁਤ ਸਹਿਜ ਪਰ ਲੈਅ-ਮੁਖ ਹੋ ਕੇ ਕੀਤਾ ਜਾਂਦਾ ਹੈ। ਬਲਕਿ ਜੇ ਇਹ ਕਿਹਾ ਜਾਏ ਕਿ ਅੱਜ ਵੀ ਸਾਡੇ ਧਰਮ-ਅਸਥਾਨਾਂ ਵਿਚ ਸੁਖਮਨੀ ਸਾਹਿਬ ਦੇ ਪਾਠ ਦੀ ਮੁਹਾਰਤ ਦਾ ਰਾਜ਼ ਇਸ ਦੀ ਛੰਦ-ਚਾਲ ਕਰਕੇ ਹੈ ਤਾਂ ਗ਼ਲਤ ਨਹੀਂ ਹੋਵੇਗਾ। ਗੁਰਬਾਣੀ ਦਾ ਪਾਠ ਜੇ ਛੰਦ-ਚਾਲ ਨੂੰ ਧਿਆਨ ਵਿਚ ਰੱਖ ਕੇ ਲੈਅ-ਮੁਖ ਉਚਾਰਨ ਕੀਤਾ ਜਾਏ ਤਾਂ ਇਹ ਵੀ ਇਕ ਵਿਸ਼ੇਸ਼ ਪ੍ਰਕਾਰ ਦੇ ਅਨੰਦ ਦੀ ਸਿਰਜਣਾ ਕਰਦੀ ਹੈ। ਤੇ ਜੇ ਉਸੇ ਨੂੰ ਹੀ ਸੰਗੀਤ ਦੀ ਪਾਹ ਦਿੱਤੀ ਜਾਏ ਤਾਂ ਸੋਨੇ ਉੱਤੇ ਸੁਹਾਗੇ ਵਾਲੀ ਗੱਲ ਹੈ।

ਸੰਗੀਤ-ਸ਼ਾਸਤਰੀ ਦ੍ਰਿਸ਼ਟੀ ਤੋਂ ਅਹਿਲਾਦਕ ਨਾਦ-ਵਿਸ਼ੇਸ਼ ਦਾ ਨਾਮ ਸੰਗੀਤ ਹੈ। ਸੰਗੀਤ ਦਾ ਆਧਾਰ-ਭੂਤ ਤੱਤ ਨਾਦ ਹੈ ਜੋ ਵਰਨ-ਉਚਾਰ ਦਾ ਮੂਲ ਕਾਰਨ ਹੈ। ਵਰਨ-ਉਚਾਰ ਦਾ ਵਿਸ਼ੇਸ਼ ਕੰਮ ਹੀ ਛੰਦ ਦਾ ਨਿਯਮਕ ਕਾਰਨ ਹੈ। ਤਾਤਵਿਕ ਦ੍ਰਿਸ਼ਟੀ ਤੋਂ ਛੰਦ ਅਤੇ ਸੰਗੀਤ ਦੋਵੇਂ ਇਕ ਦੂਜੇ ਤੋਂ ਭਿੰਨ ਨਹੀਂ। ਸਗੋਂ ਦੋਹਾਂ ਦਾ ਪ੍ਰਭਾਵ ਅਨੰਦਾਤਮਕ ਹੈ। ਸੰਗੀਤ ਦੇ ਉਤਪਾਦਕ ਕਾਰਨ ਵਿੱਚੋਂ ਛੰਦ ਇਕ ਮਹੱਤਵਪੂਰਨ ਕਾਰਨ ਹੈ। ਸੰਗੀਤ-ਸ਼ਾਸਤਰੀਆਂ ਨੇ ਗਾਉਣ ਦੀਆਂ ਦੋ ਪ੍ਰਮੁੱਖ ਵਿਧੀਆਂ ਮੰਨੀਆਂ ਹਨ: ਪਹਿਲੀ ਲੈਆਤਮਕ ਤੇ ਦੂਸਰੀ ਸੁਰਾਤਮਕ। ਪਹਿਲੀ ਸ਼੍ਰੇਣੀ ਦਾ ਸੰਬੰਧ ਤਾਲ ਨਾਲ ਹੈ ਤੇ ਦੂਸਰੀ ਦਾ ਰਾਗ ਨਾਲ। ਤਾਲ ਦਾ ਆਧਾਰ ਲੈਆਤਮਕਤਾ ਹੈ ਤੇ ਇਸ ਦਾ ਸਿੱਧਾ ਸੰਬੰਧ ਛੰਦ ਨਾਲ ਹੈ। ਰਾਗ ਵਿਚ ਸੁਰ-ਸਮੂਹ ਦਾ ਯੋਗ ਹੁੰਦਾ ਹੈ ਤੇ ਉਸ ਦੀ ਆਧਾਰਸ਼ਿਲਾ ਲੈਅ ਹੁੰਦੀ ਹੈ। ਹਰ ਰਾਗ ਵਿਚ ਤਾਲ ਦੀ ਟੇਕ ਲਈ ਜਾਂਦੀ ਹੈ। ਇਥੇ ਤਾਲ ਦਾ ਅਰਥ ਮੱਧ, ਦ੍ਰੁਤ ਜਾਂ ਵਿਲੰਬਿਤ ਨਹੀਂ ਸਗੋਂ ਛੰਦ ਦੀ ਲੈਅ ਨੂੰ ਬਹਿਰ ਦੇ ਅਰਥਾਂ ਵਿਚ ਗ੍ਰਹਿਣ ਕੀਤਾ ਗਿਆ ਹੈ।

ਇਥੇ ਇਕ ਗੱਲ ਹੋਰ ਵੀ ਧਿਆਨਯੋਗ ਹੈ, ਸੰਗੀਤ ਨਾਲੋਂ ਕਵਿਤਾ ਦਾ ਘੇਰਾ ਵਿਸਤ੍ਰਿਤ ਹੁੰਦਾ ਹੈ। ਛੰਦ, ਸੰਗੀਤ ਅਤੇ ਸ਼ਬਦ ਦੇ ਸੰਜੋਗ ਨਾਲ ਮਾਨਵੀ ਮਨੋਸਥਿਤੀ ਨੂੰ ਪ੍ਰਤੀਕਾਤਮਕ ਰੂਪ ਪ੍ਰਦਾਨ ਕਰਨ ਦੇ ਸਮਰੱਥ ਹੈ। ਛੰਦ, ਉਸ ਸ਼ਬਦਾਵਲੀ ਨੂੰ ਆਪਣੀ ਸੁਰ-ਧਾਰਾ ਵਿਚ ਵਹਾ ਕੇ, ਸਰਲਤਾ ਨਾਲ, ਅਨੁਭਵ ਲੜੀ ਨੂੰ ਵੇਗ ਸਹਿਤ ਗਤੀਮਾਨ ਕਰ ਸਕਦਾ ਹੈ ਤੇ ਨਾਲ ਹੀ ਭਾਵ ਨੂੰ ਹੋਰ ਤਗੜਾ ਕਰ ਕੇ ਅਨੰਦ ਨੂੰ ਪੈਦਾ ਕਰਦਾ ਹੈ। ਛੰਦ, ਸ਼ਬਦ ਦੇ ਅਰਥ ਦੀ ਤਰਜਮਾਨੀ ਕਰਨ ਵਿਚ ਸਹਾਇਤਾ ਹੀ ਨਹੀਂ ਕਰਦਾ ਸਗੋਂ ਤੀਬਰ ਸੰਵੇਦਨਾ ਨੂੰ ਸੰਗਠਿਤ ਕਰ ਕੇ ਸੰਗੀਤ ਵਿਚ ਬੁਲਾਉਂਦਾ ਹੋਇਆ ਮਨ ਦੇ ਥਕੇਵੇਂ ਨੂੰ ਵੀ ਦੂਰ ਕਰਦਾ ਹੈ: ਛੰਦ ਦੀ ਲੈਅ ਸੰਗੀਤ ਦਾ ਹੀ ਇਕ ਰੂਪ ਹੈ। ਛੰਦ, ਸ਼ਬਦ ਦੇ ਅਰਥ-ਰੂਪ ਨੂੰ ਸੰਗੀਤ-ਸੁਰ ਦੀ ਸੰਵੇਦਨਾ ਨਾਲ ਵੀ ਜੋੜਦਾ ਹੈ। ਇਹੀ ਕਾਰਨ ਹੈ ਕਿ ਬਾਣੀਕਾਰਾਂ ਨੇ ਆਪਣੀ ਅਧਿਆਤਮਕ ਅਨੁਭੂਤੀ ਨੂੰ ਛੰਦ ਦਾ ਜਾਮਾ ਵੀ ਪੁਆਇਆ ਹੈ ਤੇ ਸੰਗੀਤ ਸੁਰਾਂ 'ਤੇ ਵੀ ਝੁਲਾਇਆ ਹੈ। ਪਰ ਬਲ ਹਰ ਹਾਲ ਵਿਚ

ਰੱਬੀ-ਪ੍ਰੀਤ ਉੱਪਰ ਹੀ ਦਿੱਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਛੰਦ-ਵਰਤੋਂ ਦਾ ਸਥਾਨ ਦੁਜੈਲਾ ਹੈ ਤੇ ਰਾਗ-ਬੰਦਿਸ਼ ਦਾ ਸਥਾਨ ਪ੍ਰਾਥਮਿਕ। ਪਰ ਧਿਆਨ ਯੋਗ ਨੁਕਤਾ ਤਾਂ ਇਹ ਹੈ ਕਿ ਬਾਣੀਕਾਰਾਂ ਨੇ ਪਰਾ-ਪ੍ਰਾਥਮਿਕ ਸਥਾਨ ਤਾਂ ਪ੍ਰਭੂ-ਪ੍ਰੀਤ ਲੋਚਾ ਜਾਂ ਅਨੁਭੂਤੀ ਨੂੰ ਹੀ ਦਿੱਤਾ ਹੈ। ਇਸੇ ਅਨੁਭੂਤੀ ਦਾ ਗਾਇਨ ਰਾਗ-ਬੰਦਿਸ਼ ਰਾਹੀਂ ਵੀ ਹੋਇਆ ਹੈ ਤੇ ਛੰਦ-ਵਿਸ਼ੇਸ਼ ਦੀ ਵਰਤੋਂ ਰਾਹੀਂ ਵੀ।

## ੩. ਬਾਣੀ ਅਤੇ ਛੰਦ-ਸਰੂਪ

ਵੈਦਿਕ ਕਾਲ ਵਿਚ ਛੰਦ, ਸਤ੍ਰੋਤ ਦੇ ਅਰਥ ਵਿਚ ਵਰਤਿਆ ਜਾਂਦਾ ਸੀ। ਪਾਨਿਨੀ ਨੇ ਛੰਦ ਦਾ ਅਰਥ 'ਅਹਿਲਾਦਨ' ਕੀਤਾ ਹੈ। 'ਛੰਦੋਗ ਉਪਨਿਸ਼ਦ' ਵਿਚ ਛੰਦ ਦਾ ਸੰਬੰਧ ਅਛਾਦਨ ਨਾਲ ਜੋੜਿਆ ਗਿਆ ਹੈ ਜਿਸ ਦਾ ਅਰਥ ਹੈ, ਢੱਕਣਾ। ਪਿੰਗਲ ਆਚਾਰੀਆਂ ਨੇ 'ਪਿੰਗਲ-ਛੰਦ-ਸੂਤ੍ਰਮ' ਵਿਚ ਛੰਦ ਨੂੰ ਅੱਖਰ-ਸੰਖਿਆ ਦਾ ਪ੍ਰਮਾਣ ਮੰਨਿਆ ਹੈ। 'ਨਾਟ-ਸ਼ਾਸਤਰ' ਵਿਚ ਭਰਤਮੁਨੀ ਨੇ ਛੰਦ ਦੇ ਦੋ ਪ੍ਰਕਾਰੀ ਅਰਥ ਕੀਤੇ ਹਨ। ਪਹਿਲਾ, ਛੰਦ ਇਕ ਵਿਸ਼ੇਸ਼ ਵਰਨ-ਕ੍ਰਮ ਨਾਲ ਸੰਬੰਧ ਰੱਖਦਾ ਹੈ। ਦੂਸਰਾ, ਛੰਦ ਇਕ ਵਿਸ਼ੇਸ਼ ਤਾਲ ਦਾ ਧਾਰਨੀ ਹੁੰਦਾ ਹੈ ਜਿਸ ਦਾ ਸੰਬੰਧ ਸੰਗੀਤ ਨਾਲ ਹੁੰਦਾ ਹੈ। ਹੁਣ ਸੁਆਲ ਪੈਦਾ ਹੋ ਸਕਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਛੰਦ ਨੂੰ ਕਿਸ ਰੂਪ ਵਿਚ ਗ੍ਰਹਿਣ ਕੀਤਾ ਗਿਆ ਹੈ?

ਗੁਰਮਤਿ ਵਿਦਵਾਨ ਇਸ ਤੱਥ ਪ੍ਰਤੀ ਇਕਮਤ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪੁਰਾਣੇ ਢੰਗ ਦੀ ਸਿੱਧੀ-ਸਾਦੀ, ਸਰਲ ਬੋਲੀ ਵਿਚ ਹੈ। ਮੋਟੇ ਤੌਰ 'ਤੇ ਵਿਦਵਾਨਾਂ ਨੇ ਇਸ ਨੂੰ ਸਾਧੂਕੜੀ ਭਾਸ਼ਾ ਦਾ ਨਾਮ ਦਿੱਤਾ ਹੈ। ਪੰਜਾਬੀ ਬੋਲੀ ਦਾ ਲੱਗਭਗ ਸਾਰਾ ਛੰਦ-ਪ੍ਰਬੰਧ ਪ੍ਰਾਕ੍ਰਿਤ ਜਾਂ ਅਪਭ੍ਰੰਸ਼ ਦੀ ਦੇਣ ਹੈ, ਸੰਸਕ੍ਰਿਤ ਦੀ ਨਹੀਂ। ਭਾਸ਼ਾ ਦੇ ਦੌਰ ਵਿਚ ਸੰਸਕ੍ਰਿਤ ਉੱਪਰ ਇਕ ਅਜਿਹਾ ਸਮਾਂ ਵੀ ਆਇਆ ਜਦੋਂ ਉਹ ਨਿਯਮਾਂ ਦੇ ਘੇਰੇ ਵਿਚ ਇਸ ਤਰ੍ਹਾਂ ਘਿਰ ਗਈ ਜਿਵੇਂ ਕੋਈ ਰਾਜਾ ਕਿਲ੍ਹੇ ਵਿਚ ਬੰਦ ਹੋ ਜਾਵੇ। ਉਸੇ ਤੋਂ ਸਮੇਂ ਅਨੁਸਾਰ ਪ੍ਰਾਕ੍ਰਿਤ ਅਤੇ ਅਪਭ੍ਰੰਸ਼ ਬੋਲੀਆਂ ਹੋਂਦ ਵਿਚ ਆਈਆਂ। ਇਹ ਲੋਕ-ਮਨਾਂ ਤਕ ਗਹਿਰੀ ਰਸਾਈ ਰੱਖਦੀਆਂ ਸਨ ਤੇ ਸ਼ਾਇਦ ਇਹੀ ਕਾਰਨ ਹੈ ਕਿ ਇਨ੍ਹਾਂ ਦਾ ਪਿੰਗਲ ਵੀ ਪੰਜਾਬੀ ਭਾਸ਼ਾ ਨਾਲ ਗਹਿਰੀ ਸਾਂਝ ਰੱਖਦਾ ਹੈ। ਸੰਸਕ੍ਰਿਤ ਦੇ ਵੈਦਿਕ ਛੰਦ ਜ਼ਿਆਦਾਤਰ ਵਰਣਿਕ ਹੀ ਹੁੰਦੇ ਸਨ ਤੇ ਪ੍ਰਾਕ੍ਰਿਤ ਅਤੇ ਅਪਭ੍ਰੰਸ਼ ਦੇ ਨਿਰੇ ਮਾਤ੍ਰਿਕ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਣਿਕ ਅਤੇ ਮਾਤ੍ਰਿਕ ਦੋਹਾਂ ਤਰ੍ਹਾਂ ਦੇ ਛੰਦ ਵਰਤੇ ਗਏ ਹਨ ਪਰ ਵਧੇਰੇ ਵਰਤੋਂ ਮਾਤ੍ਰਿਕ ਛੰਦਾਂ ਦੀ ਹੀ ਹੋਈ ਹੈ।

ਕੁੱਲ ਮਿਲਾ ਕੇ ਹ੍ਰਸਵ ਅਤੇ ਦੀਰਘ ਅੱਖਰਾਂ ਦੇ ਕ੍ਰਮ-ਪਰਿਵਰਤਨ ਅਤੇ ਕ੍ਰਮ-ਨਿਰਧਾਰਨ ਸਦਕਾ ਹਰ ਕਿਸਮ ਦੇ ਅੱਗੋਂ ਅਨੇਕਾਂ ਛੰਦ ਬਣ ਜਾਂਦੇ ਹਨ। ਧਿਆਨ ਜੋਗ ਤੱਥ ਤਾਂ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਸੇ ਵੀ ਕਿਸਮ ਦਾ ਨਕਾਰਨ ਨਹੀਂ ਹੋਇਆ ਬਲਕਿ ਗੁਰਬਾਣੀ ਵਿਚ ਸਭ ਤਰ੍ਹਾਂ ਦੇ ਛੰਦਾਂ ਦੀ ਵਰਤੋਂ ਹੋਈ ਹੈ।

## ੪. ਛੰਦ-ਵਿਧਾਨ ਦੀ ਪਰੰਪਰਾ

ਵੈਦਿਕ ਸ੍ਰੁਤੀਆਂ ਸਾਡਾ ਸਭ ਤੋਂ ਪ੍ਰਾਚੀਨਤਮ ਸਾਹਿਤ ਹੈ। ਇਹ ਛੰਦਾਂ ਵਿਚ ਹੋਣ ਕਰਕੇ ਹੀ ਛਾਂਦਸ ਕਹੀਆਂ ਜਾਂਦੀਆਂ ਹਨ। ਇਥੋਂ ਹੀ ਇਕ ਟੋਹ ਪ੍ਰਾਪਤ ਹੁੰਦੀ ਹੈ, ਪੁਰਾਤਨ ਧਰਮ-ਗ੍ਰੰਥ ਛੰਦਾਂ ਰਾਹੀਂ ਹੀ ਰੂਪਮਾਨ ਹੋਏ ਹਨ। ਜਿਸ ਸਮੇਂ ਇਨ੍ਹਾਂ ਦੀ ਰਚਨਾ ਹੋਈ ਉਸ ਸਮੇਂ ਲੋਕਾਂ ਵਿਚ ਹ੍ਰਸਵ ਅਤੇ ਦੀਰਘ ਅੱਖਰਾਂ ਦੇ ਧੁਨੀ-ਸੰਗੀਤ ਦਾ ਪ੍ਰਚਾਰ ਨਹੀਂ ਸੀ। ਸੁਰਾਂ ਦੇ ਅਰੋਹ-ਅਵਰੋਹ ਦੁਆਰਾ ਹੀ ਵੇਦ-ਮੰਤਰਾਂ ਦਾ ਗਿਆਨ ਹੁੰਦਾ ਸੀ। ਅੱਖਰ ਨੂੰ ਇਕ ਇਕਾਈ ਮੰਨ ਕੇ ਉਨ੍ਹਾਂ ਦੀ ਗਣਨਾ ਦੇ ਆਧਾਰ 'ਤੇ ਅੱਖਰ-ਛੰਦ ਦੀ ਯੋਜਨਾ ਕੀਤੀ ਜਾਂਦੀ ਸੀ। ਗਾਇਤ੍ਰੀ ਪ੍ਰਾਚੀਨਤਮ ਛੰਦ ਮੰਨਿਆ ਗਿਆ ਹੈ। ਇਸ ਛੰਦ ਦੇ ਤਿੰਨ ਚਰਣ ਹਨ, ਹਰ ਇਕ ਚਰਣ ਦੇ ਅੱਠ-ਅੱਠ ਅੱਖਰਾਂ ਦੇ ਕ੍ਰਮ ਨਾਲ ਚੌਵੀ ਅੱਖਰ ਬਣਦੇ ਸੀ। ਅੱਗੇ ਚੱਲ ਕੇ ਤਿੰਨ ਚਰਣਾਂ ਦੀ ਬਜਾਏ ਜਦੋਂ ਇਸ ਦੇ ਅੱਠ-ਅੱਠ ਅੱਖਰਾਂ ਵਾਲੇ ਚਾਰ ਚਰਣ ਹੋ ਗਏ ਤਾਂ ਇਹੀ ਛੰਦ ਅਨੁਸ਼ਠਪ ਕਹਾਇਆ। ਦਰਅਸਲ, ਅੱਖਰਾਂ ਨੂੰ ਵਧਾ-ਘਟਾ ਕੇ ਜਾਂ ਚਰਣ-ਮਾਤਰਾਂ ਦੇ ਵਧਾ-ਘਟਾ ਨਾਲ ਅਨੇਕ ਛੰਦ ਹੋਂਦ ਵਿਚ ਆਏ। ਇਸੇ ਤਰ੍ਹਾਂ ਮਾਤਰਾਂ-ਭੇਦ ਤੇ ਚਰਣ-ਭੇਦ ਨਾਲ ਮਾਤ੍ਰਿਕ ਛੰਦਾਂ ਨੇ ਵੰਨ-ਸੁਵੰਨ ਰੂਪ ਗ੍ਰਹਿਣ ਕੀਤਾ।

ਵਰਣਿਕ ਅਤੇ ਮਾਤ੍ਰਿਕ ਛੰਦਾਂ ਤੋਂ ਇਲਾਵਾ ਭਾਰਤੀ ਛੰਦ-ਸ਼ਾਸਤਰ ਵਿਚ ਯਤੀ ਦੀ ਵੀ ਵਿਸ਼ੇਸ਼ਤਾ ਰਹੀ ਹੈ। ਯਤੀ ਕਾਰਨ, ਕੇਵਲ ਛੰਦਾਂ ਦੇ ਸਰੂਪ ਵਿਚ ਹੀ ਅੰਤਰ ਨਹੀਂ ਆਉਂਦਾ ਸੀ ਸਗੋਂ ਉਸ ਦੇ ਅਨੇਕ ਭੇਦ ਵੀ ਸਾਹਮਣੇ ਆਉਂਦੇ ਸਨ। ਯਤੀ ਦਾ ਈਜਾਦ ਪਾਠ-ਸੁਵਿਧਾ ਨੂੰ ਮੁੱਖ ਰੱਖ ਕੇ ਹੋਇਆ ਜਾਪਦਾ ਹੈ। ਯਤੀ ਦਾ ਵਿਸਤਾਰ ਹੀ ਅੱਗੋਂ ਜਾ ਕੇ ਤੁਕ-ਪ੍ਰਬੰਧ ਨੂੰ ਪ੍ਰਾਪਤ ਹੋਇਆ। ਸੰਸਕ੍ਰਿਤ ਛੰਦ-ਸ਼ਾਸਤਰ ਵਿਚ ਯਤੀ ਦਾ ਉਲੇਖ ਨਹੀਂ ਮਿਲਦਾ। ਇਸ ਤੋਂ ਇਹ ਅਨੁਮਾਨ ਲਾਉਣਾ ਗ਼ਲਤ ਹੋਵੇਗਾ ਕਿ ਸੰਸਕ੍ਰਿਤ ਭਾਸ਼ਾ ਦੇ ਕਵੀ ਯਤੀ ਤੋਂ ਅਨਜਾਣ ਸਨ ਪਰ ਇਤਨਾ ਜ਼ਰੂਰ ਹੈ ਕਿ ਉਨ੍ਹਾਂ ਨੇ ਯਤੀ ਦੀ ਵਰਤੋਂ ਬੜੀ ਵਿਰਲੀ ਕੀਤੀ ਹੈ। ਪ੍ਰਾਕ੍ਰਿਤ ਅਤੇ ਅਪਭ੍ਰੰਸ਼ ਭਾਸ਼ਾਵਾਂ ਦੇ ਕਵੀਆਂ ਨੇ 'ਯਤੀ' ਨੂੰ ਆਪਣੇ ਛੰਦ-ਕੌਸ਼ਲ ਦਾ ਸਥਾਈ ਅੰਗ ਬਣਾ ਲਿਆ। ਇਸ ਤਰ੍ਹਾਂ ਸਮੇਂ ਅਨੁਸਾਰ ਯਤੀ ਤਤਕਾਲੀਨ ਛੰਦ-ਸ਼ਾਸਤਰ ਵਿਚ ਵੀ ਪ੍ਰਵੇਸ਼ ਕਰ ਗਈ। ਸੰਖੇਪ ਵਿਚ, ਵੈਦਿਕ ਕਾਲ ਤੋਂ ਆਧੁਨਿਕ ਭਾਰਤੀ ਆਰੀਆਈ ਭਾਸ਼ਾਵਾਂ ਦੇ ਜਨਮ-ਕਾਲ ਤਕ ਵਰਨ, ਚਰਣ, ਮਾਤਰਾਂ-ਪਰਿਮਾਣ ਅਤੇ ਯਤੀ ਦੀ ਦ੍ਰਿਸ਼ਟੀ ਤੋਂ ਅਨੇਕਾਂ ਛੰਦ ਸਾਹਮਣੇ ਆਏ। ਇਹ ਸਾਰੇ ਛੰਦ ਗੁਰਮਤਿ ਸਾਹਿਤ ਨੂੰ ਵਿਰਾਸਤ ਵਿਚ ਮਿਲੇ। ਭਗਤੀ ਕਾਲ ਵਿਚ ਇਨ੍ਹਾਂ ਦਾ ਘੇਰਾ ਕਾਫ਼ੀ ਵਧ ਚੁੱਕਾ ਸੀ।

ਭਗਤੀ-ਕਾਲੀਨ ਗਿਆਨ-ਮਾਰਗੀ ਸ਼ਾਖਾ ਦੇ ਬਾਣੀਕਾਰਾਂ ਨੇ ਸਿੱਧ-ਨਾਥ ਪਰੰਪਰਾ ਦਾ ਅਨੁਸਰਣ ਕਰਦੇ ਹੋਏ ਦੋਹੇ ਦੀ ਵਰਤੋਂ ਅਰੰਭ ਕਰ ਦਿੱਤੀ ਸੀ। ਦੂਜੇ ਪਾਸੇ ਪ੍ਰੇਮ-ਮਾਰਗੀ ਬਾਣੀਕਾਰਾਂ ਨੇ ਦੋਹਾ ਚੌਪਈ ਨੂੰ ਅਪਣਾਇਆ ਸੀ। ਚੌਪਈ

ਜਿੱਥੇ ਪ੍ਰਬੰਧ-ਪ੍ਰਵਾਹ ਦੇ ਅਨੁਕੂਲ ਸਾਬਤ ਹੋਈ ਸੀ ਉੱਤੇ ਦੋਹਾ ਸੰਗੀਤ ਦੀ ਇਕਰਸਤਾ ਉੱਤੇ ਵਿਜੈ ਪਾਉਣ ਲਈ ਸਹਾਇਕ ਸਿੱਧ ਹੋਇਆ। ਇਸ ਤਰ੍ਹਾਂ ਛੰਦ-ਪ੍ਰਬੰਧ ਦੀ ਪਰੰਪਰਾ ਹੌਲੀ-ਹੌਲੀ ਸਥਾਪਤ ਹੁੰਦੀ ਗਈ। ਗੁਰੂ ਸਾਹਿਬਾਨ ਨੂੰ ਜੋ ਛੰਦ ਆਪਣੀ ਸਾਹਿਤ-ਪਰੰਪਰਾ ਵਿੱਚੋਂ ਪ੍ਰਾਪਤ ਹੋਏ ਉਨ੍ਹਾਂ ਵਿੱਚੋਂ ਰੋਲਾ, ਸੋਰਠਾ, ਹਰਗੀਤਕਾ, ਸਵਈਆ, ਛਪੈ, ਚੌਪਈ, ਦੋਹਰਾ ਆਦਿ ਵਿਸ਼ੇਸ਼ ਹਨ। ਇਨ੍ਹਾਂ ਵਿੱਚੋਂ ਚੌਪਈ, ਦੋਹਾ, ਸੋਰਠਾ, ਛਪੈ, ਸਵਈਆ ਅਤੇ ਕਬਿੱਤ ਆਦਿ ਛੰਦਾਂ ਨੂੰ ਸਾਰਿਆਂ ਰਸਾਂ ਦੇ ਅਨੁਕੂਲ ਮੰਨਿਆ ਗਿਆ ਹੈ। ਡਾ. ਪੁਤੂ ਲਾਲ ਅਤੇ ਡਾ. ਮਗੇਂਦਰ ਕੁਮਾਰ ਦੋਵੇਂ ਹੀ ਇਸ ਤੱਥ ਨਾਲ ਸਹਿਮਤ ਹਨ। ਛੰਦਾਂ ਦੀ ਅਨੇਕਤਾ ਅਤੇ ਭੇਦ-ਪ੍ਰਕਾਰ ਵਿਚ ਨਾ ਉਲਝ ਕੇ ਹੁਣ ਇਹ ਜਾਣਨਾ ਯੋਗ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਗਏ ਛੰਦਾਂ ਦੀ ਸਿਰਜਣਾ ਸਮੇਂ ਗੁਰੂ ਸਾਹਿਬਾਨ ਨੇ ਕਿਸ ਛੰਦ-ਵਿਧਾਨ ਦੀ ਪਾਲਣਾ ਕੀਤੀ ਹੈ।

## ੫. ਬਾਣੀ ਅਤੇ ਛੰਦ-ਵਿਧਾਨ

**ਉਚਾਰਨ :** ਛੰਦ ਦਾ ਆਧਾਰ ਵਰਨ ਅਤੇ ਮਾਤਰਾਂ ਹਨ। ਲਘੂ ਅਤੇ ਦੀਰਘ ਮਾਤਰਾਂ ਦਾ ਗਿਆਨ ਹੋਣ ਨਾਲ ਹੀ ਛੰਦ-ਵਿਸ਼ੇਸ਼ ਦੇ ਸਰੂਪ ਦਾ ਨਿਤਾਰਾ ਨਹੀਂ ਹੋ ਜਾਂਦਾ ਸਗੋਂ ਛੰਦ-ਵਿਧਾਨ ਦਾ ਬੁਨਿਆਦੀ ਨੇਮ ਹੈ, ਛੰਦ-ਵਿਸ਼ੇਸ਼ ਦਾ ਸ਼ੁੱਧ ਪਾਠ ਤੇ ਇਹ ਲਿਖਤ ਅਨੁਸਾਰ ਨਹੀਂ ਹੁੰਦਾ, ਸਗੋਂ ਉਸ ਦੇ ਉਚਾਰਨ ਅਨੁਸਾਰ ਹੁੰਦਾ ਹੈ। ਛੰਦ-ਵਿਸ਼ੇਸ਼ ਦੇ ਪਾਠ ਦੀ ਸ਼ੁੱਧਤਾ ਨੂੰ ਧਿਆਨ ਵਿਚ ਰੱਖਦੇ ਹੋਏ ਕਦੀ-ਕਦੀ ਲਘੂ ਨੂੰ ਗੁਰੁ ਅਤੇ ਗੁਰੁ ਨੂੰ ਲਘੂ ਉਚਾਰਨਾ ਪੈਂਦਾ ਹੈ। ਬਾਣੀਕਾਰਾਂ ਨੇ ਇਸ ਨੇਮ ਉੱਪਰ ਖ਼ਾਸਾ ਬਲ ਦਿੱਤਾ ਹੈ। ਉਨ੍ਹਾਂ ਦੀ ਬਾਣੀ-ਰਚਨਾ ਵਿੱਚੋਂ ਅਨੇਕਾਂ ਬਾਣੀ-ਪਦ ਅਜਿਹੇ ਮਿਲਦੇ ਹਨ ਜਿਨ੍ਹਾਂ ਦਾ ਪਾਠ-ਉਚਾਰਨ ਇਸ ਨੇਮ ਅਨੁਸਾਰ ਕਰਨਾ ਪੈਂਦਾ ਹੈ।

**ਤੁਕ :** ਛੰਦ-ਚਰਣ ਦਾ ਦੂਸਰਾ ਨਾਮ ਬਾਣੀਕਾਰਾਂ ਦੀ ਤੁਕ ਕਰਕੇ ਆਇਆ ਹੈ। ਤੁਕ ਦੇ ਅਧੀਨ ਹੀ ਪੰਕਤੀ ਵਿਸ਼ੇਸ਼ ਵਿਚ ਆਇਆ ਠਹਿਰਾਉ ਯਤੀ ਅਤੇ ਵਿਸਰਾਮ ਕਰਕੇ ਜਾਣਿਆ ਜਾਂਦਾ ਹੈ। ਯਤੀ ਦੀ ਚਾਲ ਤੋਂ ਹੀ ਛੰਦ-ਚਾਲ ਦਾ ਪਤਾ ਲੱਗਦਾ ਹੈ। ਅਨੇਕ ਵਾਰ ਕਿਸੇ ਸ਼ਬਦ ਨੂੰ ਤੋੜ ਕੇ ਯਤੀ ਲਗਾਈ ਜਾਂਦੀ ਹੈ। ਅਜਿਹਾ ਛੰਦ-ਚਾਲ ਦੇ ਨੇਮ ਕਰਕੇ ਕੀਤਾ ਜਾਂਦਾ ਹੈ। ਕਦੀ-ਕਦੀ ਯਤੀ ਦੀ ਵਰਤੋਂ ਪਦ ਜਾਂ ਚਰਣ ਦਾ ਨਿਖੇੜਾ ਕਰਨ ਲਈ ਵੀ ਹੁੰਦੀ ਹੈ ਜਿਹਾ ਕਿ ਦੁਪਦੇ, ਇਕਤੁਕੇ, ਚਉਪਦੇ, ਪੰਚਪਦੇ, ਤਿਤੁਕੇ ਆਦਿ।

**ਪਲੁਤ :** ਗੁਰਬਾਣੀ ਦੀ ਮੁੱਖ ਬੰਦਿਸ਼ ਰਾਗ ਹੋਣ ਕਰਕੇ ਕਈ ਵਾਰ ਗਾਇਨ ਦੀ ਲੈਅ ਅਤੇ ਤਾਲ ਅਨੁਸਾਰ ਦੀਰਘ ਅੱਖਰ ਪਲੁਤ ਕਰ ਲਏ ਜਾਂਦੇ ਹਨ। ਪਲੁਤ ਦਾ ਅਰਥ ਹੈ ਇਕ ਮਾਤਰਾਂ ਨੂੰ ਵਧਾ ਕੇ ਤਿੰਨ ਮਾਤਰਾਂ ਤਕ ਗਿਣਨਾ। ਵਿਆਕਰਨ ਅਨੁਸਾਰ ਪਲੁਤ ਦੀਆਂ ਤਿੰਨ ਮਾਤਰਾਂ ਹੁੰਦੀਆਂ ਹਨ। ਸੰਗੀਤ ਮਤ ਅਨੁਸਾਰ ਪਲੁਤ ਦੀਆਂ

ਮਾਤਰਾਂ ਤਿੰਨ ਤੋਂ ਪੰਜ ਤਕ ਵੀ ਹੋ ਸਕਦੀਆਂ ਹਨ। ਪਲੁਤ ਦਾ ਨਿਸ਼ਾਨ ਬਿੰਦੂ (.) ਹੈ। ਜਿਤਨੀਆਂ ਮਾਤਰਾਂ ਵਧਾਉਣੀਆਂ ਹੁੰਦੀਆਂ ਹਨ ਰਚਣਹਾਰ ਉਤਨੇ ਬਿੰਦੂ ਲਗਾ ਦਿੰਦਾ ਹੈ। ਇਸ ਨੇਮ ਦੀ ਵਰਤੋਂ ਵਧੇਰੇ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਲੋਕ ਸਹਸਕ੍ਰਿਤੀ ਅਤੇ ਗਾਥਾ ਵਿਚ ਹੋਈ ਹੈ।

**ਇਜ਼ਾਫ਼ਤ :** ਛੰਦ-ਵਿਧਾਨ ਦੇ ਅਨੁਸਾਰ ਛੰਦ-ਤੋਲ ਨੂੰ ਪੂਰਾ ਕਰਨ ਲਈ ਇਜ਼ਾਫ਼ਤ ਦੀ ਵਰਤੋਂ ਕੀਤੀ ਜਾਂਦੀ ਹੈ। ਇਜ਼ਾਫ਼ਤ ਦਾ ਅਰਥ ਹੈ ਉਹ ਮਾਤਰਾ ਜੋ ਸਿਹਾਰੀ ਅਤੇ ਲਾਂ ਦੇ ਦਰਮਿਆਨ ਹੁੰਦੀ ਹੈ। ਦਰਅਸਲ, ਇਹ ਮਾਤਰਾ ਫ਼ਾਰਸੀ ਦੀ ਗ਼ਜ਼ਲ ਅਤੇ ਬੈਂਤ ਵਿਚ ਵਰਤੀ ਜਾਂਦੀ ਹੈ। ਇਸ ਦਾ ਨਿਸ਼ਾਨ ( ੇ ) ਵਰਗਾ ਹੀ ਹੁੰਦਾ ਹੈ। ਛੰਦ-ਚਾਲ ਅਨੁਸਾਰ ਇਸ ਨੂੰ ਲਘੁ ਗੁਰੁ ਕੀਤਾ ਜਾ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਨੇਮ ਦੀ ਵਰਤੋਂ ਪਦਿਆਂ ਅਤੇ ਛੰਤਾਂ ਵਿਚ ਵਿਆਪਕ ਹੈ। ਵਾਰਾਂ ਦੀਆਂ ਪਉੜੀਆਂ ਵਿਚ ਵੀ ਇਸ ਨੇਮ ਦੀ ਵਰਤੋਂ ਸੰਘਣੀ ਮਾਤਰਾ ਵਿਚ ਹੋਈ ਹੈ।

**ਮਾਤਰਾਂ-ਤੋਲ ਬੰਧਨ-ਮੁਕਤ :** ਗੁਰਬਾਣੀ ਦੇ ਸੰਗੀਤ-ਪ੍ਰਬੰਧ ਨੇ ਗੁਰਬਾਣੀ ਰਚਨਾ ਦੇ ਸਰੂਪ ਵਿਚ ਵੰਨ-ਸੁਵੰਨਤਾ ਪੈਦਾ ਕੀਤੀ ਹੈ। ਛੰਤ-ਸਰੂਪ ਦੀ ਦ੍ਰਿਸ਼ਟੀ ਤੋਂ ਗੁਰਬਾਣੀ ਦੀਆਂ ਤੁਕਾਂ ਅਨੇਕ ਥਾਈਂ ਵੱਧ-ਘੱਟ ਨਜ਼ਰ ਆਉਂਦੀਆਂ ਹਨ। ਇਸ ਦਾ ਕਾਰਨ ਹੈ, ਗੁਰਬਾਣੀ ਦੇ ਛੰਦ ਰਾਗ ਦੀਆਂ ਸੁਰਾਂ, ਅਲਾਪ, ਟੇਕ, ਅੰਤਰਾ ਆਦਿ ਨੂੰ ਮੁੱਖ ਰੱਖ ਕੇ ਰਚੇ ਗਏ ਹਨ। ਇਹੀ ਕਾਰਨ ਹੈ ਕਿ ਛੰਦ-ਮਾਤਰਾਂ ਦੀ ਗਿਣਤੀ ਕਰਦੇ ਸਮੇਂ ਅਨੇਕ ਵਾਰ ਜਨ, ਦਾਸ, ਕਹੁ, ਕਹੈ, ਨਾਨਕ ਆਦਿ ਸ਼ਬਦਾਂ ਨੂੰ ਛੰਦ-ਮਾਤਰਾਂ ਤੋਂ ਬਾਹਰ ਰੱਖਿਆ ਜਾਂਦਾ ਹੈ। ਇਸੇ ਤਰ੍ਹਾਂ ਪਿਆਰਿਆ, ਮਿਤ੍ਰਾ, ਵਣਜਾਰਿਆ ਮਿਤ੍ਰਾ, ਮੇਰੀ ਜਿੰਦੁੜੀਏ, ਜੀਉ ਰਾਮ, ਰਾਮ ਰਾਜੇ ਆਦਿ ਸ਼ਬਦ ਵੀ ਛੰਦ-ਮਾਤਰਾਂ ਵਿਸ਼ੇਸ਼ ਵਿਚ ਨਹੀਂ ਗਿਣੇ ਜਾਂਦੇ।

**ਰਹਾਉ :** ਇਸ ਤੋਂ ਛੁੱਟ, ਰਹਾਉ-ਧਾਰਨੀ ਚਰਣ ਜਾਂ ਤੁਕ ਦਾ ਤੋਲ ਕਈ ਵਾਰ ਪਦ ਦੀ ਮਾਤਰਾਂ-ਸੰਖਿਆ ਤੋਂ ਬਾਹਰ ਮੰਨਿਆ ਜਾਂਦਾ ਹੈ ਤੇ ਇਸੇ ਕਰਕੇ ਰਹਾਉ-ਧਾਰਨੀ ਤੁਕ ਆਪਣੇ ਛੰਦ-ਵਜ਼ਨ ਵਿਚ ਛੰਦ-ਵਿਸ਼ੇਸ਼ ਤੋਂ ਵੱਖਰਾ ਹੁੰਦਾ ਹੈ। ਇਸ ਨੇਮ ਦੀ ਵਰਤੋਂ ਲੋਕ-ਰੂਪਾਂ ਦੀ ਤਰਜ਼ 'ਤੇ ਰਚੀਆਂ ਬਾਣੀਆਂ ਵਿਚ ਵਿਸ਼ੇਸ਼ ਕਰਕੇ ਹੋਈ ਹੈ। ਪਦਾ-ਰੂਪ ਤਾਂ ਇਸ ਨੇਮ ਨਾਲ ਭਰਿਆ ਪਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਜੇ ਕਾਵਿ-ਰੂਪ ਦੀ ਦ੍ਰਿਸ਼ਟੀ ਤੋਂ ਵਾਚੀਏ ਤਾਂ ਸਭ ਤੋਂ ਅਧਿਕ ਬਾਣੀ ਪਦਾ-ਰੂਪ ਵਿਚ ਰੂਪਮਾਨ ਹੋਈ ਹੈ। ਇਹੀ ਇੱਕੋ ਇੱਕ ਅਜਿਹਾ ਰੂਪ ਹੈ ਜਿਸ ਦੀ ਵਰਤੋਂ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਛੱਡ ਕੇ ਬਾਕੀ ਦੇ ਸਭ ਗੁਰੂ ਸਾਹਿਬਾਨ ਨੇ ਕੀਤੀ ਹੈ। ਇਸ ਤੋਂ ਇਲਾਵਾ ਭਗਤ ਸਾਹਿਬਾਨ ਨੇ ਵੀ ਇਸ ਰੂਪ ਦੀ ਵਰਤੋਂ ਸੰਘਣੀ ਮਾਤਰਾਂ ਵਿਚ ਕੀਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰੂਪਮਾਨ ਹੋਏ ਇਕੱਤੀ ਰਾਗਾਂ ਵਿਚ ਇਸ ਕਾਵਿ-ਰੂਪ ਦੀ ਵਰਤੋਂ ਹੋਈ ਹੈ। ਪਦਾ-ਰੂਪ ਵਿਚ ਰਹਾਉ-ਵਰਤੋਂ ਵਿਸ਼ੇਸ਼ ਮਹੱਤਵ

ਦੀ ਅਧਿਕਾਰੀ ਹੈ। ਬਲਕਿ ਜੇ ਇਹ ਕਿਹਾ ਜਾਏ, ਪਦਾ-ਰੂਪ ਦੀ ਸੰਰਚਨਾ ਰਹਾਉ-ਉਪਯੋਗ ਤੋਂ ਬਿਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰੂਪਮਾਨ ਹੀ ਨਹੀਂ ਹੋਈ ਤਾਂ ਗ਼ਲਤ ਨਹੀਂ ਹੋਵੇਗਾ। ਪਦਾ-ਰੂਪ ਵਿਚ ਰਹਾਉ ਹੀ ਤਾਂ ਇਕ ਅਜਿਹੀ ਕਾਵਿ-ਜੁਗਤ ਹੈ ਜਿਸ ਦਾ ਸੰਬੰਧ ਰਾਗ-ਵਿਸ਼ੇਸ਼ ਦੀ ਟੇਕ ਨਾਲ ਹੁੰਦਾ ਹੈ। ਸੰਖੇਪ ਵਿਚ ਰਹਾਉ ਅਤੇ ਪਦਾ-ਰੂਪ ਦਾ ਸੰਬੰਧ ਅਟੁੱਟ ਹੈ।

### ੬. ਬਾਣੀ ਵਿਚ ਛੰਦ-ਵਰਤੋਂ

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਧਿਐਨ ਕਰਦਿਆਂ ਇਹ ਤੱਥ ਸਪੱਸ਼ਟ ਹੋ ਜਾਂਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਗਏ ਮੁੱਖ ਸਿਰਲੇਖ ਰਾਗ-ਸੰਕੇਤਕ ਹਨ ਤੇ ਉਪ-ਸਿਰਲੇਖ ਨੂੰ ਕਾਵਿ-ਰੂਪ ਦੇ ਅਰਥਾਂ ਵਿਚ ਵਰਤਿਆ ਗਿਆ ਹੈ, ਕਾਵਿ-ਛੰਦ ਦੇ ਅਰਥਾਂ ਵਿਚ ਨਹੀਂ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਗਬੱਧ ਬਾਣੀ ਵਿਚ ਛੰਦ-ਸੰਕੇਤ ਅਲੋਪ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁਝ ਅਜਿਹੇ ਸਿਰਲੇਖ ਵੀ ਹਨ ਜੋ ਕਾਵਿ-ਛੰਦ ਹੋਣ ਦਾ ਭੁਲੇਖਾ ਪਾਉਂਦੇ ਹਨ ਜਿਹਾ ਕਿ ਸਲੋਕ, ਪਉੜੀ, ਛੰਤ, ਅਸਟਪਦੀ, ਸੋਲਹਾ ਆਦਿ ਪਰ ਵਿਵੇਚਨ ਉਪਰੰਤ ਇਹ ਭੁਲੇਖਾ ਦੂਰ ਹੋ ਜਾਂਦਾ ਹੈ। ਸਲੋਕ ਨੂੰ ਦੋਹਰੇ ਦਾ ਪ੍ਰਯਾਇ ਮੰਨਿਆ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸਲੋਕਾਂ ਨੂੰ ਜੇ ਇਸ ਦ੍ਰਿਸ਼ਟੀ ਤੋਂ ਵਾਚਿਆ ਜਾਵੇ ਤਾਂ ਇਨ੍ਹਾਂ ਸਾਰਿਆਂ ਵਿਚ ਦੋਹਰਾ-ਚਾਲ ਨਹੀਂ ਹੈ। ਇਸੇ ਤਰ੍ਹਾਂ ਪਉੜੀ ਸਿਰਲੇਖ ਦੇ ਅੰਤਰਗਤ ਵੀ ਹੋਰ ਕਈ ਛੰਦਾਂ ਦੀ ਵਰਤੋਂ ਕੀਤੀ ਗਈ ਹੈ ਜਿਹਾ ਕਿ ਗੂਜਰੀ ਕੀ ਵਾਰ ਮਹਲਾ ੫ ਦੀਆਂ ਪਉੜੀਆਂ ਹੰਸਗਤੀ ਛੰਦ ਵਿਚ ਹਨ। ਜ਼ਾਹਿਰ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਹ ਉਪ-ਸਿਰਲੇਖ ਜੋ ਛੰਦ-ਵਿਸ਼ੇਸ਼ ਦੇ ਸੰਕੇਤਕ ਹੋ ਸਕਦੇ ਹਨ, ਉਨ੍ਹਾਂ ਦੇ ਅਧੀਨ ਵੀ ਹੋਰ ਅਨੇਕ ਛੰਦਾਂ ਦੀ ਰਚਨਾ ਹੋਈ ਹੈ। ਇਸੇ ਤੋਂ ਹੀ ਇਹ ਮਤ ਦ੍ਰਿੜ੍ਹ ਹੁੰਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਲੋਕ, ਪਉੜੀ, ਛੰਤ, ਚਉਪਦਾ, ਅਸਟਪਦੀ, ਸੋਲਹਾ ਅਤੇ ਵਾਰ ਆਦਿ ਨੂੰ ਕਾਵਿ-ਰੂਪ ਦੇ ਅਰਥਾਂ ਵਿਚ ਗ੍ਰਹਿਣ ਕੀਤਾ ਗਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੁੱਖ ਸਿਰਲੇਖ ਰਾਗ-ਸੰਕੇਤਕ ਤਾਂ ਹੈ ਹੀ, ਇਸ ਦੇ ਨਾਲ ਕਾਵਿ-ਰੂਪ ਅਤੇ ਤੁਕ-ਸੰਕੇਤ ਵੀ ਦਿੱਤੇ ਗਏ ਹਨ। ਉਦਾਹਰਣ ਵਜੋਂ 'ਸੋਰਠਿ ਮਹਲਾ ੫ ਚਉਪਦੇ ਚਉਤੁਕੇ' ਇਥੇ ਸੋਰਠਿ ਰਾਗ ਸੰਕੇਤਕ ਹੈ। ਮਹਲਾ ੫ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਕਰਤਾ-ਸੰਕੇਤਕ, ਚਉਪਦਾ ਕਾਵਿ-ਰੂਪ ਦਾ ਸੰਕੇਤਕ ਤੇ ਚਉਤੁਕੇ ਚਾਰ ਤੁਕਾਂ ਵਾਲੇ ਬੰਦਾਂ ਦਾ ਸੰਕੇਤਕ ਹੈ। ਧਿਆਨ ਰਹੇ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਤੁਕ ਅਤੇ ਚਰਣ ਪ੍ਰਯਾਇ ਰੂਪ ਵਿਚ ਵਰਤੇ ਗਏ ਹਨ। ਤੁਕ-ਮਾਤਰਾਂ ਛੰਦ-ਵੰਨਗੀ-ਵਿਕਾਸ-ਕ੍ਰਮ ਵਿਚ ਵਿਸ਼ੇਸ ਸਥਾਨ ਰੱਖਦੀ ਹੈ। ਗੁਰੂ ਸਾਹਿਬਾਨ ਜਿੱਥੇ ਸ੍ਰੋਤਾ ਦੀ ਸੁਰੁਚੀ ਨੂੰ ਧਿਆਨ ਵਿਚ ਰੱਖਦੇ ਰਹੇ ਹਨ ਉੱਤੇ ਜਨ-ਸਾਧਾਰਨ ਦੀ ਸੁਵਿਧਾ ਨੂੰ ਵੀ ਨਜ਼ਰ-ਅੰਦਾਜ਼ ਨਹੀਂ ਕੀਤਾ ਗਿਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਜੇ ਅੰਕਿਤ ਕਰਨ ਦੀ ਦ੍ਰਿਸ਼ਟੀ ਤੋਂ ਵਾਚੀਏ ਤਾਂ ਹਰ ਰਾਗ ਵਿਚ ਪਹਿਲਾਂ ਪਦਿਆਂ ਨੂੰ ਦਰਜ ਕੀਤਾ ਗਿਆ ਹੈ। ਉਸ ਤੋਂ ਬਾਅਦ ਅਸਟਪਦੀਆਂ, ਫਿਰ ਛੰਦ, ਫਿਰ ਰਚਨਾ-ਵਿਸ਼ੇਸ਼ ਜੋ ਆਕਾਰ ਵਿਚ ਲੰਮੀ ਹੋ ਸਕਦੀ ਹੈ ਤੇ ਛੋਟੀ ਵੀ। ਆਮ ਤੌਰ 'ਤੇ ਇਹ ਰਚਨਾਂਵਾਂ ਲੋਕ-ਰੂਪਾਂ ਨੂੰ ਰੂਪਮਾਨ ਕਰਦੀਆਂ ਹਨ। ਅੰਤ ਵਿਚ ਵਾਰਾਂ ਦਰਜ ਕੀਤੀਆਂ ਜਾਂਦੀਆਂ ਹਨ। ਜਦੋਂ ਸਭ ਗੁਰੂ ਸਾਹਿਬਾਨ ਦੀ ਬਾਣੀ ਰਾਗ-ਵਿਸ਼ੇਸ਼ ਵਿਚ ਦਰਜ ਹੋ ਜਾਵੇ ਤਾਂ ਅੰਤ ਵਿਚ ਭਗਤ ਸਾਹਿਬਾਨ ਦੀ ਬਾਣੀ ਦਰਜ ਕੀਤੀ ਜਾਂਦੀ ਹੈ। ਧਿਆਨ ਰਹੇ, ਬਾਣੀ ਦਰਜ ਕਰਦੇ ਸਮੇਂ ਰੂਪ-ਵਿਸ਼ੇਸ਼ ਦੇ ਅੰਤਰਗਤ ਮਹਲਾ-ਕ੍ਰਮ ਦੇ ਨੇਮ ਨੂੰ ਵੀ ਨਿਬਾਹਿਆ ਜਾਂਦਾ ਹੈ।

ਸੰਖੇਪ ਵਿਚ ਪਦਿਆਂ ਨੂੰ ਮੁਕਤਕ ਕਾਵਿ ਦੇ ਅੰਤਰਗਤ ਰੱਖਿਆ ਜਾ ਸਕਦਾ ਹੈ। ਇਨ੍ਹਾਂ ਪਦਿਆਂ ਦੇ ਉਪ-ਸਿਰਲੇਖ ਨਾਲ ਭਾਵੇਂ, ਇਕਪਦਾ, ਦੁਪਦਾ, ਤਿਪਦਾ, ਚਉਪਦਾ, ਪੰਚਪਦਾ ਆਦਿ ਸੰਕੇਤ ਦਿੱਤਾ ਜਾਂਦਾ ਹੈ ਪਰ ਇਕ ਪਦ ਦੇ ਇਕ ਬੰਦ ਲਈ ਤੁਕ-ਸੰਖਿਆ ਨਿਯਮਤ ਨਹੀਂ, ਇਸ ਦੀ ਗਿਣਤੀ ਬਾਣੀਕਾਰ ਦੀ ਮਰਜ਼ੀ ਅਨੁਸਾਰ ਹੋ ਸਕਦੀ ਹੈ। ਕੁੱਲ ਮਿਲਾ ਕੇ, ਬਾਣੀਕਾਰ ਪਦਾ-ਰੂਪ ਵਿਚ ਕਿਸੇ ਬੰਧਨ ਨੂੰ ਸਵੀਕਾਰ ਨਹੀਂ ਕਰਦੇ। ਉਂਞ ਇਨ੍ਹਾਂ ਪਦਿਆਂ ਵਿਚ ਦੋਹਰਾ, ਘਨਕਲਾ, ਲਲਿਤਪਦੁ, ਛਵਿ, ਚੌਪਈ, ਕਲਸ, ਸਾਰ ਆਦਿ ਦੀ ਵਰਤੋਂ ਵਿਸ਼ੇਸ਼ ਕਰਕੇ ਹੋਈ ਹੈ। ਇਸ ਤੋਂ ਛੁਟ, ਗਉੜੀ ਰਾਗ ਦੇ ਪਦਿਆਂ ਵਿਚ ਉਲਾਸ, ਚੌਪਈ, ਸਰਸੀ ਅਤੇ ਸਵੈਯਾ ਛੰਦ ਦੀ ਵਰਤੋਂ ਹੋਈ ਹੈ। ਆਸਾ ਰਾਗ ਵਿਚ ਸੁਗੀਤਾ, ਉਲਾਸ, ਉਪਮਾਨ, ਅੰਮ੍ਰਿਤ ਘਟ, ਨਿੱਤਾ ਸਵੈਯਾ, ਪਉੜੀ, ਚੌਪਈ ਅਤੇ ਅਨੰਤ ਤੁਕਾ ਛੰਦ ਦੀ ਵਰਤੋਂ ਹੋਈ ਹੈ। ਇਸੇ ਤਰ੍ਹਾਂ ਮਾਰੂ ਰਾਗ ਵਿਚ ਸਾਰ, ਨਿੱਤਾ ਅਤੇ ਸ਼ੰਕਰ ਛੰਦ ਦੀ ਵਰਤੋਂ ਹੋਈ ਹੈ। ਇਸ ਤੋਂ ਛੁਟ ਸੋਰਠਿ ਰਾਗ ਵਿਚ ਹਾਕਲ, ਟੋਡੀ ਵਿਚ ਅਨੰਤ ਤੁਕਾ, ਬਿਲਾਵਲ ਵਿਚ ਰਾਧਕਾ ਆਦਿ ਦਾ ਉਪਯੋਗ ਹੋਇਆ ਹੈ। ਧਿਆਨ ਰਹੇ, ਉੱਪਰ ਸੰਕੇਤਕ ਛੰਦ ਦਾ ਸੰਬੰਧ ਕਿਸੇ ਇਕ ਰਾਗ ਨਾਲ ਨਹੀਂ ਸਗੋਂ ਇਨ੍ਹਾਂ ਦੀ ਵਰਤੋਂ ਤਾਂ ਅਨੇਕ ਵਾਰ ਵੱਖੋ-ਵੱਖ ਰਾਗਾਂ ਵਿਚ ਹੋਈ ਹੈ। ਨਾਲੇ, ਇਨ੍ਹਾਂ ਛੰਦਾਂ ਦਾ ਸੰਬੰਧ ਕਿਸੇ ਇਕ ਕਾਵਿ-ਰੂਪ ਨਾਲ ਨਹੀਂ ਸਗੋਂ ਇਨ੍ਹਾਂ ਦੀ ਵਰਤੋਂ ਅਸਟਪਦੀਆਂ, ਛੰਤਾਂ, ਵਾਰਾਂ ਆਦਿ ਵਿਚ ਵੀ ਹੋਈ ਹੈ। ਇਸ ਵਿਚ ਸੰਦੇਹ ਨਹੀਂ ਕਿ ਕਿਧਰੇ-ਕਿਧਰੇ ਛੰਦ ਆਪਣੀ ਵਿਲੱਖਣ ਛਾਪ ਲਾਉਂਦੇ ਹਨ। ਮਿਸਾਲ ਵਜੋਂ ਵਾਰਾਂ ਵਿਚ ਦੋ ਕਾਵਿ-ਰੂਪਾਂ ਦੀ ਵਰਤੋਂ ਹੋਈ ਹੈ—ਸਲੋਕ ਅਤੇ ਪਉੜੀਆਂ। ਵਾਰਾਂ ਦੇ ਸਲੋਕ ਜ਼ਿਆਦਾ ਕਰਕੇ ਦੋਹਾ ਅਤੇ ਸੋਰਠਾ ਵਿਚ ਲਿਖੇ ਗਏ ਹਨ ਤੇ ਪਉੜੀਆਂ ਨਿਸ਼ਾਨੀ ਛੰਦ ਦੇ ਵਿਭਿੰਨ ਭੇਦਾਂ ਵਿਚ। ਕੁਝ ਕੁ ਉਦਾਹਰਣਾਂ ਪੇਸ਼ ਹਨ:

| | | |
|---|---|---|
| ਗਉੜੀ ਕੀ ਵਾਰ ਮਹਲਾ ੫ | : | ਸਲੋਕ ਦੋਹਰਾ ਅਤੇ ਸੋਰਠਾ |
| | | ਪਉੜੀਆਂ—ਨਿਸ਼ਾਨੀ |
| ਗੂਜਰੀ ਕੀ ਵਾਰ ਮਹਲਾ ੪ | : | ਸਲੋਕ ਦੋਹਰਾ |

| | | |
|---|---|---|
| | | ਪਉੜੀਆਂ—ਹੰਸਗਤੀ |
| ਜੈਤਸਰੀ ਕੀ ਵਾਰ ਮਹਲਾ ੫ | : | ਸਲੋਕ ਦੋਹਰਾ ਅਤੇ ਸੋਰਠਾ |
| | | ਪਉੜੀਆਂ—ਦਟਪਟਾ |
| ਰਾਮਕਲੀ ਕੀ ਵਾਰ ਮਹਲਾ ੫ | : | ਸਲੋਕ ਦੋਹਰਾ ਅਤੇ ਕੁਕੁੰਭਾ ਆਦਿ |
| | | ਪਉੜੀਆਂ—ਹੰਸਗਤੀ |
| ਬਸੰਤ ਕੀ ਵਾਰ ਮਹਲਾ ੫ | : | ਪਉੜੀਆਂ—ਨਿਸ਼ਾਨੀ |

ਇਸ ਤੋਂ ਇਲਾਵਾ ਕੁਝ ਰਚਨਾਂਵਾਂ ਅਜਿਹੀਆਂ ਹਨ, ਜਿਨ੍ਹਾਂ ਵਿਚ ਛੰਦ ਵਿਸ਼ੇਸ਼ ਦੀ ਵਰਤੋਂ ਹੋਈ ਹੈ। ਉਦਾਹਰਣ ਵਜੋਂ:

| | | |
|---|---|---|
| ਪਹਰੈ | : | ਕਲਸ; |
| ਦਿਨ ਰੈਣਿ | : | ਗੀਤਾ; |
| ਬਾਰਹਮਾਹ | : | ਦੋਹਰਾ; |
| ਬਾਵਨ ਅਖਰੀ | : | ਸਲੋਕ ਦੋਹਰੇ ਵਿਚ ਤੇ ਪਉੜੀਆਂ ਚੌਪਈ ਅਤੇ ਦੋਹਰੇ ਵਿਚ; |
| ਸੁਖਮਨੀ | : | ਸਲੋਕ ਦੋਹਰੇ ਤੇ ਅਸਟਪਦੀਆਂ ਚੌਪਈ ਵਿਚ; |
| ਥਿਤੀ | : | ਸਲੋਕ ਦੋਹਰੇ ਤੇ ਪਉੜੀਆਂ ਚੌਪਈ ਵਿਚ; |
| ਬਿਰਹੜੇ | : | ਅੰਮ੍ਰਿਤਘਟ; |
| ਗੁਣਵੰਤੀ | : | ਵਿਖਮ ਉਲਾਲ; |
| ਰੁਤੀ | : | ਸਲੋਕ ਦੋਹਰਾ (ਛੰਦ ਕਲਸ); |
| ਅੰਜਲੀਆਂ | : | ਘਨਕਲਾ; |
| ਸੋਲਹੇ | : | ਘਨਕਲਾ; |
| ਫੁਨਹਾ | : | ਪੁਨਹਾ ਜਾਂ ਫੁਨਹਾ; |
| ਚਉਬੋਲੇ | : | ਦੋਹਰਾ; |
| ਸਵਈਏ | : | ਰੋਲਾ, ਛਪੈ, ਸਵੈਯਾ, ਜਲਹਰਣ, ਘਨਾਕਸ਼ਰੀ; |
| | | ਸਲੋਕ ਵਾਰਾਂ ਤੇ ਵਧੀਕ; |
| ਮੁੰਦਾਵਣੀ | : | ਸਾਰ। |

ਕੁੱਲ ਮਿਲਾ ਕੇ ਇਹ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁਝ ਅਜਿਹੇ ਰਾਗ ਹਨ ਜਿਨ੍ਹਾਂ ਵਿਚ ਇਕ ਹੀ ਛੰਦ ਦੀ ਵਰਤੋਂ ਕੀਤੀ ਗਈ ਹੈ। ਦੂਜੀ ਤਰ੍ਹਾਂ ਦੇ ਉਹ ਰਾਗ ਹਨ ਜਿਨ੍ਹਾਂ ਵਿਚ ਛੰਦਾਂ ਦੀ ਵੰਨ-ਸੁਵੰਨਤਾ ਰੂਪਮਾਨ ਹੋਈ ਹੈ। ਤੀਜੀ ਤਰ੍ਹਾਂ ਦੇ ਉਹ ਰਾਗ ਹਨ ਜਿਨ੍ਹਾਂ ਵਿਚ ਉਨ੍ਹਾਂ ਛੰਦਾਂ ਦੀ ਵਰਤੋਂ ਕੀਤੀ ਗਈ ਹੈ ਜੋ ਇਕ ਤੋਂ ਵਧੀਕ ਰਾਗਾਂ ਵਿਚ ਵਰਤੇ ਗਏ ਹਨ ਜਾਂ ਜਿਨ੍ਹਾਂ ਛੰਦਾਂ ਦੀ ਵਾਰਵਾਰਤਾ (frequency) ਅਧਿਕ ਹੈ। ਇਹ ਆਮ ਕਰਕੇ ਬਹੁਤੇ ਰਾਗਾਂ ਵਿਚ ਦੁਹਰਾਏ ਜਾਂਦੇ ਹਨ।

### ੭. ਬਾਣੀਕਾਰਾਂ ਦਾ ਛੰਦ-ਕੌਸ਼ਲ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮੁੱਖ ਬੰਦਿਸ਼ ਰਾਗ ਹੈ। ਰਾਗਬੱਧ ਬਾਣੀਆਂ ਵਿਚ

ਛੰਦ-ਵਰਤੋਂ ਤਾਂ ਹੋਈ ਹੈ ਪਰ ਸੰਕੇਤ ਹਮੇਸ਼ਾਂ ਰਾਗ ਦਾ ਹੀ ਦਿੱਤਾ ਗਿਆ ਹੈ। ਛੰਦ-ਸੰਕੇਤ ਦੀ ਅਣਹੋਂਦ ਕਰਕੇ ਇਕ ਛੰਦ ਨੂੰ ਲੱਭਣ ਲਈ ਖਾਸੇ ਜਤਨ ਦੀ ਲੋੜ ਹੈ। ਛੰਦ ਦੇ ਮਾਮਲੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਅਥਾਹ ਸਮੁੰਦਰ ਹੈ। ਬਾਣੀ ਦਾ ਪਾਠ ਕਰਦੇ ਜਾਓ, ਜਿੱਥੇ ਕਿਧਰੇ ਕਿਸੇ ਛੰਦ ਦਾ ਸਰੂਪ ਢੁਕ ਗਿਆ ਸਮਝੋ ਛੰਦ ਲੱਭ ਪਿਆ। ਜਾਂ ਫਿਰ ਇੱਕੋ ਹੀ ਛੰਦ ਦੇ ਉਪਭੇਦਾਂ ਦੀ ਵਰਤੋਂ ਹੁੰਦੀ ਹੈ। ਛੰਦ ਦੇ ਭੇਦ ਵੀ ਅਨੰਤ ਹਨ। ਇਹ ਮਾਤਰਾਂ, ਵਰਨ, ਯਤੀ, ਚਰਣ ਅਤੇ ਤੁਕਾਂਤ ਦੇ ਭੇਦ ਕਰਕੇ ਅਨੇਕਾਂ ਰੂਪ ਧਾਰਨ ਕਰ ਲੈਂਦਾ ਹੈ। ਅਸਲ ਵਿਚ ਇਨ੍ਹਾਂ ਸਾਰਿਆਂ ਭੇਦਾਂ ਦਾ ਗਿਆਤਾ ਹੋ ਕੇ ਹੀ ਗੁਰੂ-ਬਾਣੀ ਦਾ ਸਹੀ ਛੰਦ-ਵਿਵੇਚਨ ਕੀਤਾ ਜਾ ਸਕਦਾ ਹੈ। ਇਹੀ ਕਾਰਨ ਹੈ ਕਿ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਨਿਯਮਿਤ ਰੂਪ ਵਿਚ ਛੰਦ-ਵਿਵੇਚਨ ਕਿਸੇ ਇਕ ਖੋਜੀ ਨੇ ਵੀ ਨਹੀਂ ਕੀਤਾ। ਇਹ ਗੱਲ ਧਿਆਨਯੋਗ ਹੈ ਕਿ ਭਾਈ ਕਾਨ੍ਹ ਸਿੰਘ ਨਾਭਾ ਨੇ 'ਗੁਰੁ ਛੰਦ ਦਿਵਾਕਰ' ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਛੰਦਾਂ ਨੂੰ ਅਧਿਐਨ ਦਾ ਵਿਸ਼ਾ ਬਣਾਇਆ ਹੈ ਪਰ ਉਨ੍ਹਾਂ ਨੇ ਵੀ ਜਦੋਂ ਬਾਣੀ ਦੀ ਹਰ ਤਰ੍ਹਾਂ ਗੁਣ-ਲੱਛਣਾਂ ਉੱਪਰ ਪੂਰੀ ਉਤਰਦੀ ਮਿਸਾਲ ਨਹੀਂ ਮਿਲੀ ਤਾਂ ਇਕ-ਦੋ ਪੰਕਤੀਆਂ ਤੋਂ ਬਾਅਦ ਬਿੰਦੂ ਲਾ ਕੇ ਕੰਮ ਸਾਰ ਲਿਆ ਹੈ। ਤੇ, ਹੈਰਾਨੀ ਤਾਂ ਉਦੋਂ ਹੁੰਦੀ ਹੈ ਜਦੋਂ ਇਨ੍ਹਾਂ ਪੰਕਤੀਆਂ ਤੋਂ ਬਾਅਦ ਅਗਲੀਆਂ ਪੰਕਤੀਆਂ ਛੰਦ-ਵਿਸ਼ੇਸ਼ ਅਨੁਸਾਰ ਪੂਰੀਆਂ ਉਤਰਦੀਆਂ ਹਨ, ਉਨ੍ਹਾਂ ਨੂੰ ਉਦਾਹਰਣ ਦੇ ਰੂਪ ਵਿਚ ਪੇਸ਼ ਕਰ ਦਿੱਤਾ ਗਿਆ ਹੈ। 'ਗੁਰੁ ਛੰਦ ਦਿਵਾਕਰ' ਦੇ ਬਹੁਤੇ ਉਦਾਹਰਣ 'ਦਸਮ ਗ੍ਰੰਥ' ਵਿੱਚੋਂ ਪੇਸ਼ ਕੀਤੇ ਗਏ ਹਨ। ਜਦੋਂ 'ਦਸਮ ਗ੍ਰੰਥ' ਵਿੱਚੋਂ ਛੰਦ-ਸਰੂਪ ਅਨੁਸਾਰ ਉਦਾਹਰਣ ਨਹੀਂ ਮਿਲਦਾ ਤਾਂ ਭਾਈ ਕਾਨ੍ਹ ਸਿੰਘ ਨਾਭਾ ਜਾਂ ਤਾਂ ਕਿਸੇ ਸੰਤ ਦੀ ਕਵਿਤਾ ਜਾਂ ਸ੍ਵੈ-ਰਚਿਤ ਕਵਿਤਾ ਦਾ ਉਦਾਹਰਣ ਪੇਸ਼ ਕਰ ਦਿੰਦਾ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ 'ਗੁਰੁ ਛੰਦ ਦਿਵਾਕਰ' ਵਿਚ ਮਾਤਰਾਂ-ਗਿਆਨ ਦਾ ਚਰਚਾ ਜ਼ਰੂਰ ਕੀਤਾ ਹੈ ਪਰ ਉਦਾਹਰਣ ਦੀਆਂ ਮਾਤਰਾਂ ਬਹੁਤ ਥਾਈਂ ਵੱਧ-ਘੱਟ ਹਨ ਜੋ ਛੰਦ-ਵਿਧਾਨ ਅਨੁਸਾਰ ਪੂਰੀਆਂ ਕੀਤੀਆਂ ਜਾ ਸਕਦੀਆਂ ਹਨ ਪਰ ਇਸ ਪਾਸੇ ਵਿਹਾਰਕ ਤੌਰ 'ਤੇ ਕੋਈ ਖ਼ਾਸ ਸੰਕੇਤ ਨਹੀਂ ਕੀਤਾ ਗਿਆ। ਛੰਦ-ਮਾਤਰਾਂ ਦੇ ਵਿਧਾਨ ਦੀ ਸਹਾਇਤਾ ਨਾਲ ਜਿੰਨਾ ਕੁ ਵਿਵੇਚਨ ਹੋ ਸਕਿਆ ਹੈ, ਉਸ ਦੇ ਨਤੀਜੇ ਅਨੁਸਾਰ ਇਹ ਕਿਹਾ ਜਾ ਸਕਦਾ ਹੈ ਕਿ ਗੁਰੂ ਸਾਹਿਬਾਨ ਛੰਦ-ਸ਼ਾਸਤਰ ਪ੍ਰਤੀ ਸੁਚੇਤ ਸਨ। ਕਈ ਵਾਰ ਅਜਿਹੇ ਉਦਾਹਰਣ ਵੀ ਸਾਹਮਣੇ ਆਉਂਦੇ ਹਨ ਕਿ ਛੰਦ-ਕਲਾ ਦੀ ਨਿਪੁੰਨਤਾ ਦਾ ਪ੍ਰਦਰਸ਼ਨ ਹੈਰਤ ਵਿਚ ਪਾ ਜਾਂਦਾ ਹੈ। ਮਿਸਾਲ ਵਜੋਂ ਵਰਣਿਕ ਛੰਦਾਂ ਵਿੱਚੋਂ ਕਬਿੱਤ ਅਤੇ ਵਿਖਮ ਛੰਦਾਂ ਵਿੱਚੋਂ ਕਲਸ ਛੰਦ ਦੀ ਵਰਤੋਂ ਹੈਰਾਨਕੁੰਨ ਹੈ। ਕਬਿੱਤ ਦੇ ਅੰਤਰਗਤ ਕਬਿੱਤ ਦੇ ਦੋ ਰੂਪਾਂ—ਰੂਪ ਘਨਾਕਸ਼ਰੀ ਅਤੇ ਜਲਹਰਣ ਦਾ ਨਿਰਬਾਹ ਕਮਾਲ ਦੀ ਕਾਰੀਗਰੀ ਦਾ ਸਬੂਤ ਹੈ। ਇਸ ਛੰਦ ਦੇ ਚਾਰ ਚਰਣਾਂ ਵਿਚ ਜਲਹਰਣ ਦੇ ਦੋ ਰੂਪ ਅਤੇ ਰੂਪ ਘਨਾਕਸ਼ਰੀ

ਦੇ ਵੀ ਦੋ ਰੂਪਾਂ ਦਾ ਪ੍ਰਦਰਸ਼ਨ ਬਾਣੀਕਾਰਾਂ ਦੇ ਕੌਸ਼ਲ ਦੀ ਨਿਪੁੰਨਤਾ ਨੂੰ ਰੂਪਮਾਨ ਕਰਦਾ ਹੈ। ਇਸੇ ਤਰ੍ਹਾਂ ਕਲਸ ਛੰਦ ਦਾ ਤੋਲ 'ਸਰਸਿਅੜੇ ਸਰਸਿਅੜੇ' (ਪੰਨਾ ੪੫੩) ਛੰਦ ਦੇ ਤੋਲ ਨੂੰ ਸਮਝਣ ਲਈ ਚੰਗੀ ਖਾਸੀ ਮਿਹਨਤ ਦੀ ਲੋੜ ਹੈ। ਇਸ ਛੰਦ ਦੇ ਛੇ ਚਰਣਾਂ ਵਿਚ ਤਿੰਨ ਵਿਭਿੰਨ ਛੰਦਾਂ ਦੀ ਵਰਤੋਂ ਹੋਈ ਹੈ। ਮਿਸਾਲ ਵਜੋਂ ਦੰਡਕਲਾ ਅਤੇ ਪਦਮਾਵਤੀ ਦੇ ਦੋ-ਦੋ ਰੂਪਾਂ ਦੀ ਵਰਤੋਂ, ਇਸੇ ਛੰਦ ਵਿਚ ਇਜ਼ਾਫ਼ਤ ਦੀ ਵਰਤੋਂ, ਪਲੁਤ ਦੀ ਵਰਤੋਂ, ਦ੍ਰੁਤ ਦੀ ਵਰਤੋਂ ਅਤੇ ਗੁਣਾਂ ਦੀ ਵਰਤੋਂ ਬਾਣੀਕਾਰਾਂ ਦੇ ਕੌਸ਼ਲ ਦੀ ਪ੍ਰਚੰਡਤਾ ਦੀ ਲਖਾਇਕ ਹੈ।

ਬਾਣੀਕਾਰਾਂ ਵਿਚ ਕਈ ਪ੍ਰਕਾਰ ਦੇ ਭਾਵ ਹਨ ਤੇ ਉਹ ਭਾਵਾਂ ਨੂੰ ਵਕ੍ਰਤਾ ਅਥਵਾ ਕਲਾਤਮਕਤਾ ਦੇਣ ਵਿਚ ਨਿਪੁੰਨ ਸਨ। ਛੰਦ-ਸ਼ਾਸਤਰ ਦੇ ਇਸ ਗਿਆਨ ਨੇ ਅਥਵਾ ਛੰਦ-ਵਿਧਾਨ ਦੀ ਵਰਤੋਂ ਨੇ ਪੇਸ਼ਕਾਰੀ ਦੇ ਪੱਖੋਂ ਉਨ੍ਹਾਂ ਦੀ ਬਾਣੀ ਨੂੰ ਸ਼ਕਤੀਸ਼ਾਲੀ ਬਣਾਇਆ ਹੈ, ਬਾਣੀ ਨੂੰ ਵੰਨ-ਸੁਵੰਨਤਾ ਪ੍ਰਦਾਨ ਕੀਤੀ ਹੈ ਤੇ ਪ੍ਰਪੱਕਤਾ ਵੀ। ਬਾਣੀਕਾਰ ਆਪਣੇ ਅਨੁਭਵ ਪ੍ਰਤੀ ਸੁਚੇਤ ਹਨ ਤੇ ਪ੍ਰਗਟਾਵੇ ਪ੍ਰਤੀ ਸਜੱਗ ਵੀ। ਬਾਣੀਕਾਰ ਇੱਕੋ ਬਾਣੀ-ਸ਼ਬਦ ਵਿਚ ਛੰਦ-ਤੋਲ ਬਦਲ ਲੈਂਦੇ ਹਨ ਪਰ ਲੈਅ ਭੰਗ ਨਹੀਂ ਹੁੰਦੀ। ਇਸ ਦਾ ਕਾਰਨ, ਸ਼ਾਇਦ ਬਦਲੇ ਛੰਦ-ਤੋਲ ਤੇ ਵਰਤੋਂ ਕੀਤੇ ਜਾ ਰਹੇ ਛੰਦ-ਤੋਲ ਵਿਚ ਬਹੁਤਾ ਫ਼ਰਕ ਨਹੀਂ ਹੁੰਦਾ ਤੇ ਜਾਂ ਉਹ ਮਿਲਦਾ-ਜੁਲਦਾ ਹੁੰਦਾ ਹੈ। ਖੋਜੀ ਤੇ ਉਹ ਵੀ ਜੋ ਬਹੁਤ ਬਰੀਕੀ ਨਾਲ ਇਸ ਅੰਤਰ ਨੂੰ ਵਾਚ ਰਿਹਾ ਹੋਵੇ, ਉਸੇ ਨੂੰ ਪਤਾ ਲੱਗਦਾ ਹੈ। ਛੰਦ-ਬਹਿਰ ਤੋਂ ਅਨਜਾਣ ਲਈ ਇਸ ਭੇਦ ਨੂੰ ਜਾਣਨਾ ਅਤੀ ਕਠਿਨ ਹੈ। ਗੁਰਬਾਣੀ ਰਚਨਾ ਬਾਰੇ ਇਹ ਕਿਹਾ ਜਾ ਸਕਦਾ ਹੈ ਕਿ ਬਾਣੀਕਾਰ ਨੇ ਛੰਦ-ਮਾਤਰਾਂ ਵਿਸ਼ੇਸ਼ ਵੱਲ ਸਮੁੱਚੇ ਤੌਰ 'ਤੇ ਲੋੜੀਂਦਾ ਧਿਆਨ ਦਿੱਤਾ ਹੈ। ਛੰਦ-ਵਿਧਾਨ ਦੀ ਦ੍ਰਿਸ਼ਟੀ ਤੋਂ ਬਾਣੀਕਾਰਾਂ ਬਾਰੇ ਇਤਨਾ ਕਹਿਣਾ ਹੀ ਬਣਦਾ ਹੈ ਕਿ ਉਨ੍ਹਾਂ ਨੇ ਜਿਸ ਤਰ੍ਹਾਂ ਕਿਸੇ ਹੋਰ ਕਾਵਿ-ਪ੍ਰਣਾਲੀ ਦੀ ਅਧੀਨਗੀ ਨਹੀਂ ਕਬੂਲ ਕੀਤੀ, ਇਸੇ ਤਰ੍ਹਾਂ ਛੰਦ-ਵਿਧਾਨ ਦੀ ਸੁਯੋਗ ਵਰਤੋਂ ਤਾਂ ਕੀਤੀ ਹੈ ਪਰ ਸੁਤੰਤਰ ਰਹਿ ਕੇ। ਠੀਕ ਉਸੇ ਤਰ੍ਹਾਂ ਉਨ੍ਹਾਂ ਨੇ ਅਲੰਕਾਰ ਦੀ ਵਰਤੋਂ ਤਾਂ ਕੀਤੀ ਹੈ ਪਰ ਉਨ੍ਹਾਂ ਦੀ ਬਾਣੀ ਅਲੰਕਾਰ-ਮੁਖ ਨਹੀਂ। ਬਾਣੀਕਾਰਾਂ ਨੇ ਛੰਦ-ਉਪਯੋਗ ਤਾਂ ਕੀਤਾ ਹੈ ਪਰ ਉਨ੍ਹਾਂ ਦੀ ਬਾਣੀ ਨੂੰ ਛੰਦ-ਮੁਖ ਰਚਨਾ ਨਹੀਂ ਕਿਹਾ ਜਾ ਸਕਦਾ। ਇਹੀ ਬਾਣੀਕਾਰਾਂ ਦੀ ਵਿਲੱਖਣਤਾ ਵੀ ਹੈ।

## ੮. ਬਾਣੀਕਾਰਾਂ ਦੀ ਛੰਦ-ਵਿਸ਼ਿਅਕ ਮੌਲਿਕਤਾ

ਮੱਧਕਾਲ ਦੇ ਭਾਰਤੀ ਸਾਹਿਤ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਇੱਕੋ ਇੱਕ ਅਜਿਹਾ ਗ੍ਰੰਥ ਹੈ ਜਿਸ ਵਿਚ ਛੰਦ-ਸੰਕੇਤ ਨੂੰ ਪਹਿਲ ਨਹੀਂ ਦਿੱਤੀ ਗਈ ਪਰ ਹੈਰਾਨੀ ਤਾਂ ਉਦੋਂ ਹੁੰਦੀ ਹੈ ਜਦੋਂ ਤੁਕ ਸੰਕੇਤ ਨੂੰ ਬੜੇ ਸਪੱਸ਼ਟ ਰੂਪ ਵਿਚ ਨਿਖੇੜਿਆ ਹੈ। ਬਾਣੀਕਾਰਾਂ ਦਾ ਛੰਤ-ਸੰਕੇਤ ਨਾ ਕਰਨਾ ਤੇ ਤੁਕ-ਸੰਕੇਤ ਦਾ ਦੇਣਾ ਇਕ ਖ਼ਾਸ ਦ੍ਰਿਸ਼ਟੀ ਨੂੰ ਜਨਮ

ਦਿੰਦਾ ਹੈ। ਦਰਅਸਲ, ਬਾਣੀ ਸ੍ਰੋਤਾਮੁਖ ਰਚਨਾ ਹੈ। ਸ੍ਰੋਤੇ ਵਿਵਿਧ ਪ੍ਰਕਾਰੀ ਵੀ ਹੋ ਸਕਦੇ ਹਨ, ਬਹੁਤ ਸੂਖਮ ਤੇ ਅਤੀ ਸਰਲ ਵੀ। ਸੁਰੁਚੀਪੂਰਨ ਵੀ ਤੇ ਸਾਧਾਰਨ ਵੀ। ਸੰਗੀਤ ਦੀ ਜਾਣਕਾਰੀ ਹਰ ਇਕ ਦੇ ਵੱਸ ਦੀ ਨਹੀਂ; ਛੰਦ-ਸਰੂਪ ਦਾ ਗਿਆਤਾ ਵੀ ਹਰ ਕੋਈ ਨਹੀਂ। ਪਰ ਤੁਕ ਦੀ ਪਕੜ ਜਨ-ਸਾਧਾਰਨ ਨੂੰ ਵੀ ਹੋ ਸਕਦੀ ਹੈ। ਗੁਰਬਾਣੀ ਕਾਵਿ-ਪ੍ਰਣਾਲੀਆਂ ਨੂੰ ਧਿਆਨ ਵਿਚ ਰੱਖ ਕੇ ਨਹੀਂ, ਗੁਰੂ-ਸੰਗਤ ਨੂੰ ਧਿਆਨ ਵਿਚ ਵਿਚ ਰੱਖ ਕੇ ਉਚਾਰੀ ਗਈ ਹੈ। ਗੁਰੂ-ਸੰਗਤ ਹੀ ਗੁਰੂ ਸਾਹਿਬਾਨ ਦੀ ਸ੍ਰੋਤਾ-ਮੰਡਲੀ ਸੀ। ਲੋਕ-ਮੁਖ ਹੋਣ ਕਰਕੇ ਗੁਰੂ ਸਾਹਿਬਾਨ ਨੇ ਜਿੱਥੇ ਰਾਗ-ਵਿਸ਼ੇਸ਼ ਨੂੰ ਮਹੱਤਵ ਦਿੱਤਾ ਉੱਤੇ ਤੁਕ-ਲੈਅ ਵੀ ਖ਼ਾਸ ਪਦਵੀ ਨੂੰ ਪ੍ਰਾਪਤ ਹੋਈ।

ਤੁਕ-ਲੈਅ ਦਾ ਸਪੱਸ਼ਟ ਸੰਕੇਤ ਇਕ ਹੋਰ ਜੁਗਤ ਰਾਹੀਂ ਵੀ ਸਾਹਮਣੇ ਆਇਆ ਹੈ ਅਤੇ ਉਹ ਹੈ, ਰਹਾਉ-ਜੁਗਤ। ਰਹਾਉ ਰਾਗ ਦੀ ਟੇਕ ਦੀ ਸੰਕੇਤਕ ਹੈ। ਗੁਰਬਾਣੀ ਜਿੱਥੇ ਰਾਗਬੱਧ ਹੈ ਉੱਤੇ ਛੰਦਬੱਧ ਤੇ ਤਾਲਬੱਧ ਵੀ। "ਛੰਦ-ਵਰਤੋਂ ਕਰਦੇ ਸਮੇਂ ਰਾਗ ਅਤੇ ਤਾਲ ਤੇ ਉਸ ਦੇ ਠਹਿਰਾਉ ਨੂੰ ਧਿਆਨ ਵਿਚ ਰੱਖਣਾ ਛੰਦ-ਵਿਧਾਨ ਦੇ ਅਸਲੋਂ ਮੌਲਿਕ ਤੱਤ ਹਨ।"

ਤੁਕ ਦਾ ਜੋੜ ਛੰਦ ਦੇ ਚਰਣਾਂ ਨਾਲ ਵੀ ਹੈ ਤੇ ਛੰਦ ਦੀ ਲੈਅ ਨਾਲ ਵੀ। ਛੰਦ ਗਿਆਨਵਾਨਾਂ ਲਈ ਤੁਕ ਇਕ ਸੰਕੇਤ ਹੈ ਜਿਸ ਦੀ ਸਹਾਇਤਾ ਨਾਲ ਯਤੀ ਦੇ ਤੁਕਾਂਤ ਅਤੇ ਲੈਅ ਨੂੰ ਜਾਣਨ ਉਪਰੰਤ ਛੰਦ-ਵਿਸ਼ੇਸ਼ ਦੇ ਸਰੂਪ ਨੂੰ ਲੱਭਿਆ ਜਾ ਸਕਦਾ ਹੈ। ਛੰਦ-ਸਰੂਪ ਤੋਂ ਅਨਜਾਣ ਪਾਠਕ ਤੁਕ-ਲੈਅ ਅਨੁਸਾਰ ਪਾਠ ਕਰ ਕੇ ਅਨੰਦ ਨੂੰ ਪ੍ਰਾਪਤ ਹੋ ਸਕੇਗਾ। ਇਹੀ ਤਾਂ ਗੁਰੂ ਸਾਹਿਬਾਨ ਦੀ ਛੰਦ ਦੇ ਪੱਖੋਂ ਨਵੀਨਤਾ ਹੈ। ਗੁਰੂ ਬਾਣੀਕਾਰਾਂ ਦੀ ਨਵੀਨਤਾ ਇਕ ਹੋਰ ਪੱਖੋਂ ਵੀ "ਛੰਦ ਨਾਮ ਨੂੰ ਪ੍ਰੋਖ ਰੱਖ ਕੇ ਛੰਦ-ਚਾਲ ਨੂੰ ਪ੍ਰਗਟ ਕਰ ਦਿੱਤਾ ਹੈ।" ਵਿਸ਼ੇਸ਼ਤਾ "ਛੰਦ ਦੇ ਨਾਮ ਜਾਣਨ ਵਿਚ ਨਹੀਂ, ਛੰਦ ਦੀ ਚਾਲ ਜਾਣਨ ਵਿਚ ਹੈ ਤੇ ਉਸ ਤੋਂ ਪ੍ਰਾਪਤ ਅਨੰਦ ਨੂੰ ਮਾਨਣ ਵਿਚ।" ਕਵਿਤਾ ਦਾ ਉਚਾਰਨ ਲੈਅ ਅਨੁਸਾਰ ਕਰਨਾ ਆਪਣੇ ਆਪ ਵਿਚ ਇਕ ਸੁਆਦ ਹੀ ਨਹੀਂ ਸਗੋਂ ਕਾਵਿ-ਰਚਨਾ ਦੀ ਵਿਲੱਖਣਤਾ ਵੀ ਹੈ। ਸ਼ਾਇਦ ਇਹੀ ਕਾਰਨ ਹੈ ਕਿ ਸਾਡੇ ਸਭ ਧਰਮ-ਅਸਥਾਨਾਂ ਉੱਤੇ ਸੁਖਮਨੀ ਸਾਹਿਬ ਦਾ ਪਾਠ ਸਾਰੀ ਸੰਗਤ ਲੈਅਬੱਧ ਹੋ ਕੇ ਕਰਦੀ ਹੈ। ਛੰਦ-ਚਾਲ ਤੋਂ ਜਾਣੂ ਸੱਜਣ ਜਾਣਦੇ ਹਨ ਕਿ ਸੁਖਮਨੀ ਸਾਹਿਬ ਦਾ ਪਾਠ ਚੌਪਈ-ਲੈਅ ਵਿਚ ਕੀਤਾ ਜਾਂਦਾ ਹੈ। ਛੰਦ-ਸਰੂਪ ਤੋਂ ਅਨਜਾਣ ਪਾਠਕ ਸ੍ਰੋਤੇ ਵੀ ਇਸ ਦੇ ਪਾਠ-ਉਚਾਰਨ ਤੋਂ ਉਤਨਾ ਹੀ ਅਨੰਦ ਪ੍ਰਾਪਤ ਕਰਦੇ ਹਨ ਜਿਤਨਾ ਕੋਈ ਛੰਦ-ਵਿਧਾਨ ਦਾ ਗਿਆਤਾ। 'ਸੁਖਮਨੀ ਸਾਹਿਬ' ਦੇ ਸਰਵਪ੍ਰਿਯ ਹੋਣ ਦਾ ਇਕ ਪ੍ਰਮੁੱਖ ਕਾਰਨ ਇਸ ਦਾ ਲੈਅ-ਮੁਖ ਉਚਾਰਨ ਵੀ ਹੈ। "ਛੰਦ ਵਿਧਾਨ ਵਿੱਚੋਂ ਛੰਦ-ਚਾਲ ਨੂੰ ਪ੍ਰਮੁੱਖਤਾ ਦੇਣੀ ਗੁਰੂ ਸਾਹਿਬਾਨ ਦੀ ਛੰਦ-ਵਿਧਾਨ ਵਿਚ ਦੂਸਰੀ ਮੌਲਿਕ ਦੇਣ ਹੈ।"

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿੱਥੇ ਰਾਗ-ਬੰਦਿਸ਼ ਨੂੰ ਪ੍ਰਮੁੱਖਤਾ ਮਿਲੀ ਹੈ ਉੱਤੇ

ਲੋਕ-ਰੂਪਾਂ ਨੂੰ ਭਰਵਾਂ ਹੁੰਗਾਰਾ ਦਿੱਤਾ ਗਿਆ ਹੈ। ਲੋਕ-ਕਾਵਿ ਦੇ ਵੱਖੋ-ਵੱਖ ਰੂਪਾਂ ਦੀ ਅੱਡੋ-ਅੱਡਰੀ ਲੈਅ ਹੈ। ਮਿਸਾਲ ਵਜੋਂ ਅਲਾਹਣੀ ਦੀ ਆਪਣੀ ਲੈਅ ਹੈ ਤੇ ਪਹਰੇ ਦੀ ਆਪਣੀ। ਘੋੜੀਆਂ ਦੀ ਲੈਅ ਛੰਤ ਦੀ ਲੈਅ ਤੋਂ ਵੱਖਰੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਥਮ ਸਿਰਲੇਖ ਰਾਗ ਦਾ ਹੈ, ਉਪ-ਸਿਰਲੇਖ ਕਾਵਿ-ਰੂਪ ਜਾਂ ਤੁਕ-ਸੰਕੇਤ ਦਾ ਹੈ। ਉਪ-ਦਰ-ਉਪ ਸਿਰਲੇਖ ਲੋਕ-ਰੂਪ ਵਿਸ਼ੇਸ਼ ਦਾ ਸੰਕੇਤਕ ਹੈ। ਘੋੜੀਆਂ, ਅਲਾਹਣੀਆਂ, ਛੰਦ ਅਤੇ ਪਹਰੇ ਜਿੱਥੇ ਆਪੋ-ਆਪਣੇ ਸੰਦਰਭ ਨੂੰ ਉਜਾਗਰ ਕਰਦੇ ਹਨ, ਉੱਤੇ ਇਕ ਖਾਸ ਤਰ੍ਹਾਂ ਦੇ ਲੋਕ-ਵਿਹਾਰ ਦੀ ਥਹੁ ਵੀ ਦਿੰਦੇ ਹਨ। ਇਨ੍ਹਾਂ ਸਾਧਾਰਨ ਲੋਕ-ਰੂਪਾਂ ਨੂੰ ਗੁਰੂ ਸਾਹਿਬਾਨ ਨੇ ਇਕ ਪਾਸੇ, ਛੰਦਾਂ ਵਿਚ ਢਾਲ ਕੇ ਪੇਸ਼ ਕੀਤਾ ਹੈ ਅਤੇ ਦੂਜੇ ਪਾਸੇ, ਰਾਗ-ਬੰਦਿਸ਼ ਨੂੰ ਵੀ ਅੱਖੋਂ ਓਹਲੇ ਨਹੀਂ ਕੀਤਾ। ਲੋਕ-ਕਾਵਿ ਪਹਰੇ ਦੀ ਸੰਬੋਧਨੀ-ਕਾਵਿ ਦੀ ਵੰਨਗੀ ਹੇਠ ਆਉਂਦਾ ਹੈ ਪਰ ਪੰਚਮ ਗੁਰੂ ਜੀ ਨੇ ਇਤਨੇ ਸਰਲ ਲੋਕ-ਰੂਪ ਨੂੰ ਕਲਸ ਛੰਦ ਵਿਚ ਰੂਪਮਾਨ ਕੀਤਾ ਹੈ। ਆਮ ਤੌਰ 'ਤੇ ਕਲਸ ਦੋ ਛੰਦਾਂ ਦੇ ਯੋਗ ਤੋਂ ਬਣਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਲਸ ਵਿਚ ਦੋ ਛੰਦਾਂ ਦੀ ਵਰਤੋਂ ਕੀਤੀ ਹੈ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਿੰਨ ਛੰਦਾਂ ਦੀ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਤਕ ਪੁੱਜਦਿਆਂ ਛੰਦ-ਕੌਸ਼ਲ ਸੂਖਮ ਤੋਂ ਸੂਖਮਤਰ ਹੁੰਦਾ ਹੋਇਆ ਸੂਖਮਤਮ ਤਕ ਜਾ ਪੁੱਜਾ ਹੈ। ਬਿਰਹੜੇ ਦਾ ਅਰਥ ਹੈ, ਬਿਰਹਾ ਜਾਂ ਸ਼ੋਕ-ਗੀਤ। ਪੰਚਮ ਗੁਰੂ ਜੀ ਨੇ ਇਸ ਨੂੰ ਅੰਮ੍ਰਿਤਘਟ ਛੰਦ-ਚਾਲ ਵਿਚ ਰੂਪਮਾਨ ਕੀਤਾ ਹੈ। ਇਸੇ ਤਰ੍ਹਾਂ ਦਿਨ ਰੈਣਿ, ਗੀਤਾ ਛੰਦ; ਬਾਰਹਮਾਹ, ਦੋਹਰਾ; ਗੁਣਵੰਤੀ, ਉਲਾਲ; ਰੁਤੀ, ਦੋਹਰਾ ਅਤੇ ਕਲਸ, ਅੰਜਲੀਆਂ ਘਨਕਲਾ ਛੰਦ ਵਿਚ ਰੂਪਮਾਨ ਹੋਈਆਂ ਹਨ। ਲੋਕ-ਕਾਵਿ-ਰੂਪਾਂ ਨੂੰ ਰਾਗ-ਬੰਦਿਸ਼ ਤੋਂ ਇਲਾਵਾ ਛੰਦ-ਵਿਧਾਨ ਵਿਚ ਬੰਨ੍ਹ ਕੇ ਪੇਸ਼ ਕਰਨਾ, ਗੁਰੂ ਸਾਹਿਬਾਨ ਦੀ ਨਿੱਗਰ ਕਲਾਕਾਰੀ ਦਾ ਸਬੂਤ ਹੈ। "ਲੋਕ-ਕਾਵਿ-ਰੂਪ ਤੇ ਛੰਦ-ਸਰੂਪਾਂ ਨੂੰ ਇਕ ਥਾਂ ਬੰਨ੍ਹ ਕੇ ਰਾਗ-ਬੰਦਿਸ਼ ਰਾਹੀਂ ਪੇਸ਼ ਕਰਨਾ ਗੁਰੂ ਸਾਹਿਬਾਨ ਦੀ ਤੀਸਰੀ ਮੌਲਿਕ ਦੇਣ ਹੈ।" ਇਸ ਗੱਲ ਦਾ ਪ੍ਰਮਾਣ ਹੈ, ਲੋਕ-ਕਾਵਿ-ਰੂਪਾਂ ਵਿਚ ਰਹਾਉ ਟੇਕ ਦਾ ਅਭਾਵ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸਾਰੇ ਲੋਕ-ਰੂਪ ਇਸ ਗੱਲ ਦੀ ਸਾਖ ਭਰਦੇ ਹਨ ਕਿ ਉਨ੍ਹਾਂ ਵਿਚ 'ਰਹਾਉ' ਦੀ ਵਰਤੋਂ ਨਹੀਂ ਕੀਤੀ ਗਈ। ਇਸੇ ਤੋਂ ਹੀ ਇਹ ਅੰਤਰ-ਦ੍ਰਿਸ਼ਟੀ ਪ੍ਰਾਪਤ ਹੁੰਦੀ ਹੈ, ਲੋਕ-ਰੂਪ ਰਚਨਾਂਵਾਂ ਵਿਚ ਰਾਗ-ਟੇਕ ਨਾਲੋਂ ਰੂਪ-ਵਿਸ਼ੇਸ਼ ਦੀ ਲੈਅ ਨੂੰ ਪ੍ਰਮੁੱਖਤਾ ਦਿੱਤੀ ਗਈ ਹੈ।

ਪ੍ਰਤਿਭਾਵਾਨ ਬੜਾ ਕੁਝ ਨਵਾਂ ਸਿਰਜਦੇ ਤੇ ਪੁਰਾਣਾ ਤੋੜਦੇ ਹਨ। ਗੁਰੂ ਸਾਹਿਬਾਨ ਨੇ ਛੰਦ-ਵਿਧਾਨ ਦੀ ਪਾਲਣਾ ਕਰਨ ਦੇ ਨਾਲ-ਨਾਲ ਨਵੇਂ ਛੰਦਾਂ ਦੀ ਸਿਰਜਣਾ ਵੀ ਕੀਤੀ ਹੈ। ਚੌਪਈ ਦੇ ਦੋ ਤੋਲ ਆਮ ਪ੍ਰਸਿੱਧ ਹਨ। ਪ੍ਰਤੀਚਰਣ ੮,੭ ਜਾਂ ੮,੮ ਉੱਤੇ ਵਿਸਰਾਮ ਅਥਵਾ ਪ੍ਰਤੀਚਰਣ ੧੫,੧੬ ਮਾਤਰਾਂ। ਪੰਜਵੇਂ ਗੁਰੂ ਸਾਹਿਬ ਨੇ ਚੌਪਈ ਵਿਚਲੀ ਯਤੀ ਦੇ ਬੰਧਨ ਨੂੰ ਨਹੀਂ ਸਵੀਕਾਰਿਆ। ਇਨ੍ਹਾਂ ਨੇ ੮,੭ ਜਾਂ ੮,੮ ਉੱਤੇ ਯਤੀ ਵਾਲੇ ਨਿਯਮ ਨੂੰ ਤੋੜ ਕੇ ੧੫,੧੬ ਉੱਤੇ ਯਤੀ ਲਗਾਈ ਹੈ। ਇਸ ਤਰ੍ਹਾਂ

ਪ੍ਰਤੀਚਰਣ ੩੦ ਤੋਂ ੩੨ ਮਾਤਰਾਂ ਦੀ ਵਰਤੋਂ ਕੀਤੀ ਹੈ। ਇਸ ਤੱਥ ਦੀ ਪੁਸ਼ਟੀ ਸੁਖਮਨੀ ਸਾਹਿਬ ਦੀਆਂ ਸਾਰੀਆਂ ਅਸਟਪਦੀਆਂ ਕਰਦੀਆਂ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ੧੫,੧੬ ਮਾਤਰਾਂ ਵਾਲੀ ਚੌਪਈ ਦੀ ਵਰਤੋਂ ਕੀਤੀ ਹੈ ਪਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ੩੦,੩੨ ਮਾਤਰਾਂ ਵਾਲੀ ਚੌਪਈ ਦੀ ਵਰਤੋਂ ਕੀਤੀ ਹੈ। ਇਹ ਪੰਚਮ ਗੁਰੂ ਸਾਹਿਬ ਦਾ ਨਿਰੋਲ ਮੌਲਿਕ ਜਤਨ ਹੈ।

ਅੰਤ ਵਿਚ ਛੰਦ ਦੀ ਨਵ-ਰੂਪ ਸਿਰਜਣਾ ਵਿਚ ਪੰਚਮ ਗੁਰੂ ਸਾਹਿਬ ਦੁਆਰਾ ਸਿਰਜਤ ਦੋ ਛੰਦਾਂ ਦਾ ਨਾਮ ਵਿਸ਼ੇਸ਼ ਕਰਕੇ ਲਿਆ ਜਾ ਸਕਦਾ ਹੈ: ਚੌਪਈ ਅਤੇ ਕਲਸ। ਕੁੱਲ ਮਿਲਾ ਕੇ "ਗੁਰੂ ਸਾਹਿਬਾਨ ਦੀ ਛੰਦ-ਦ੍ਰਿਸ਼ਟੀ ਦੇ ਅੰਤਰਗਤ ਰਹਾਉ, ਤੁਕ, ਲੈਅ, ਲੋਕ-ਕਾਵਿ-ਰੂਪਾਂ ਦੀ ਵਰਤੋਂ, ਛੰਦ-ਚਾਲ ਦੀ ਪ੍ਰਮੁੱਖਤਾ ਅਸਲੋਂ ਹੀ ਮੌਲਿਕ ਦੇਣ ਹੈ। ਚੌਪਈ ਅਤੇ ਕਲਸ ਦਾ ਰੂਪ-ਪਰਿਵਰਤਨ ਛੰਦ-ਬਹਿਰ ਦੀ ਗਤੀ ਦਾ ਸੂਚਕ ਹੈ।"

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਛੰਦ-ਵਿਧਾਨ ਪਿੰਗਲ-ਸ਼ਾਸਤਰ ਤੋਂ ਵਧੀਕ ਸੰਗੀਤ-ਸ਼ਾਸਤਰ ਨਾਲ ਸੰਬੰਧਿਤ ਹੈ। ਧਿਆਨ ਯੋਗ ਤੱਥ ਤਾਂ ਇਹ ਹੈ ਕਿ ਛੰਦ-ਪ੍ਰਬੰਧ ਮਾਤਰਾਂ-ਪ੍ਰਬੰਧ ਤੋਂ ਲੈਅ-ਪ੍ਰਬੰਧ ਦਾ ਅਨੁਸਾਰੀ ਹੈ। ਛੰਦ ਵੰਨ-ਸੁਵੰਨਤਾ ਗੁਰਬਾਣੀ ਦਾ ਉੱਘਾ ਲੱਛਣ ਹੈ। ਕਿਸੇ ਛੰਦ-ਵਿਸ਼ੇਸ਼ ਨੂੰ ਕਾਵਿ-ਰੂਪ ਵਿਸ਼ੇਸ਼ ਨਾਲ ਬੰਨ੍ਹਿਆ ਨਹੀਂ ਜਾ ਸਕਦਾ। ਇੱਕੋ ਕਾਵਿ-ਰੂਪ ਅਨੇਕ ਛੰਦਾਂ ਵਿਚ ਮੂਰਤੀਮਾਨ ਹੋਇਆ ਹੈ। ਅਸਟਪਦੀ, ਸਲੋਕ, ਦੁਪਦੇ, ਤਿਪਦੇ, ਚਉਪਦੇ ਆਦਿ ਉਪ-ਸੰਕੇਤਾਂ ਤੋਂ ਇਹ ਭੁਲੇਖਾ ਲੱਗਦਾ ਹੈ ਕਿ ਸ਼ਾਇਦ ਇਹ ਛੰਦ-ਵਿਸ਼ੇਸ਼ ਦੇ ਅਨੁਸਾਰੀ ਹਨ ਪਰ ਵਿਵੇਚਨ ਉਪਰੰਤ ਇਹ ਪਤਾ ਲੱਗਦਾ ਹੈ ਕਿ ਇਹ ਇਕ ਛੰਦ ਦੇ ਅਨੁਸਾਰੀ ਨਹੀਂ ਹਨ ਸਗੋਂ ਇਨ੍ਹਾਂ ਵਿਚ ਵੰਨ-ਸੁਵੰਨੇ ਛੰਦਾਂ ਦੀ ਵੰਨਗੀ ਦਿਖਾਈ ਦਿੰਦੀ ਹੈ। ਗੁਰਬਾਣੀ ਦੀ ਛੰਦ ਦੇ ਪੱਖੋਂ ਸਭ ਤੋਂ ਵੱਡੀ ਵਿਸ਼ੇਸ਼ਤਾ ਲੈਆਤਮਕਤਾ ਹੈ। ਮਾਤਰਾਂ ਗਿਣਤੀ ਦੀ ਪਾਬੰਦੀ ਦੀ ਅਧੀਨਗੀ ਨੂੰ ਕਬੂਲ ਨਹੀਂ ਕੀਤਾ ਗਿਆ। ਛੰਦ-ਵਿਵਿਧਤਾ ਦੀ ਵਰਤੋਂ ਤੋਂ ਇਹ ਸਾਬਤ ਨਹੀਂ ਹੁੰਦਾ ਕਿ ਗੁਰੂ ਸਾਹਿਬਾਨ ਛੰਦਾਂ ਦੀ ਵਰਤੋਂ ਛੰਦ-ਕੌਸ਼ਲ ਦੇ ਪ੍ਰਦਰਸ਼ਨ ਲਈ ਕਰਦੇ ਸਨ, ਹਾਲਾਂਕਿ ਕਾਵਿ-ਰੂਪਾਂ, ਲੋਕ-ਰੂਪਾਂ ਜਾ ਪਦਾ-ਰਚਨਾ ਆਦਿ ਵਿਚ ਅਨੇਕ-ਪ੍ਰਕਾਰੀ ਛੰਦਾਂ ਦੀ ਵਰਤੋਂ ਹੋਈ ਹੈ। ਪਰ ਤਾਂ ਵੀ ਉਨ੍ਹਾਂ ਨੂੰ ਛੰਦ-ਮੁਖ ਬਾਣੀਕਾਰ ਨਹੀਂ ਕਿਹਾ ਜਾ ਸਕਦਾ। ਇਸ ਦਾ ਕਾਰਨ ਸਾਫ਼ ਹੈ ਕਿ ਉਹ ਛੰਦ-ਵਿਧਾਨ ਦੇ ਨੇਮਾਂ ਦੇ ਅਭਿਆਸੀ ਜ਼ਰੂਰ ਸਨ, ਉਨ੍ਹਾਂ ਦੇ ਗ਼ੁਲਾਮ ਨਹੀਂ। ਛੰਦ-ਕੌਸ਼ਲ ਵਿਚ ਉਨ੍ਹਾਂ ਦੀ ਖ਼ੁਦਮੁਖਤਿਆਰੀ ਹਉਂ ਦਾ ਦੀਦਾਰ ਅਤੀ ਸੰਘਣਾ ਹੈ ਤੇ ਇਹੀ ਉਨ੍ਹਾਂ ਦੀ ਵਿਲੱਖਣ ਪ੍ਰਾਪਤੀ ਵੀ ਹੈ। ਗੁਰੂ ਸਾਹਿਬਾਨ ਦਾ ਛੰਦ-ਕੌਸ਼ਲ ਉਨ੍ਹਾਂ ਦੀ ਕਮਾਲ ਕਾਰੀਗਰੀ ਦੀ ਥਹੁ ਦੇਂਦਾ ਹੈ। ਉਹ ਇੱਕੋ ਹੀ ਰਚਨਾ ਵਿਚ ਇਕ ਤੋਂ ਵਧੀਕ ਛੰਦਾਂ ਦੀ ਵਰਤੋਂ ਕਰਦੇ ਹਨ ਪਰ ਵਿਸ਼ੇ ਦਾ ਇਕਾਗਰ ਪ੍ਰਭਾਵ ਸਦਾ ਕਾਇਮ ਰਹਿੰਦਾ ਹੈ ਤੇ ਚਿੱਤ ਉਕਤਾਉਂਦਾ ਨਹੀਂ। ਭਰਪੂਰ ਅਨੰਦ-ਸਿਰਜਣ ਉਨ੍ਹਾਂ ਦੀ ਕਲਾ-ਸਿਧੀ ਦਾ ਅਤਿ ਉੱਤਮ ਪ੍ਰਮਾਣ ਹੈ। ■

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚਲਾ ਛੰਦ-ਵਿਧਾਨ

*-ਡਾ. ਜਗਜੀਤ ਕੌਰ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨ ਬਾਣੀ ਸੰਗੀਤ ਪ੍ਰਧਾਨ ਹੈ। ਗੁਰੂ ਨਾਨਕ ਪਾਤਸ਼ਾਹ ਜੀ ਨੇ ਆਪਣੀ ਇਲਾਹੀ ਬਾਣੀ ਜਿਸ ਦੀ ਬਖਸ਼ਿਸ਼ ਉਨ੍ਹਾਂ ਨੂੰ ਧੁਰੋਂ ਅਕਾਲ ਪੁਰਖ ਵਾਹਿਗੁਰੂ ਜੀ ਤੋਂ ਹੋਈ ਸੀ, ਰਾਗਾਂ ਵਿਚ ਹੀ ਗਾਇਨ ਕੀਤੀ ਤੇ ਫਿਰ ਇਸੇ ਪਰੰਪਰਾ ਦਾ ਨਿਰਬਾਹ ਕਰਦੇ ਹੋਏ ਬਾਕੀ ਗੁਰੂ ਸਾਹਿਬਾਨ ਨੇ ਵੀ ਬਾਣੀ ਦੀ ਰਚਨਾ ਰਾਗਾਂ ਵਿਚ ਹੀ ਕੀਤੀ। ਗੁਰਬਾਣੀ ਅਕਾਲ ਪੁਰਖ ਦਾ ਸਿਮਰਨ ਹੈ। ਇਹ ਸਿਮਰਨ ਸੰਗੀਤ ਅਤੇ ਰਾਗ-ਨਾਦ ਨਾਲ ਜੋੜ ਕੇ ਕੀਤਾ ਗਿਆ ਹੈ। ਰਾਗ-ਨਾਦ ਦਾ ਸੰਬੰਧ ਆਤਮਾ ਨਾਲ ਹੁੰਦਾ ਹੈ। ਗੁਰੂ ਸਾਹਿਬਾਨ ਦਾ ਉਦੇਸ਼ ਮਨੁੱਖਤਾ ਦਾ ਆਤਮਿਕ ਵਿਕਾਸ ਸੀ, ਗੁਰਬਾਣੀ ਜੋ ਸ਼ਬਦ ਬ੍ਰਹਮ ਦਾ ਰੂਪ ਹੈ; ਇਸ ਸ਼ਬਦ ਨਾਲ ਸਾਧਾਰਨ ਤੋਂ ਸਾਧਾਰਨ ਮਨੁੱਖ ਦੀ ਵੀ ਸੁਰਤ ਸਰਲਤਾ ਨਾਲ ਜੁੜ ਸਕੇ; ਇਸ ਲਈ ਰਾਗ-ਨਾਦ ਦੀ ਸਿਰਜਨਾ ਕੀਤੀ ਗਈ ਹੈ। ਕਾਵਿਕ ਪੱਖੋਂ ਕਵਿਤਾ ਵਿਚ ਸੰਗੀਤ ਦੀ ਸਿਰਜਨਾ ਲਈ ਛੰਦ, ਅਲੰਕਾਰ, ਸ਼ੈਲੀ ਆਦਿ ਦੇ ਚਮਤਕਾਰ ਸਿਰਜੇ ਜਾਂਦੇ ਹਨ। ਸੰਗੀਤ ਦੀ ਸ੍ਰਿਸ਼ਟੀ ਲਈ 'ਪਿੰਗਲ-ਸ਼ਾਸਤਰ' ਦੇ ਅਨੁਸਾਰ ਛੰਦਾਂ ਦੀ ਵਰਤੋਂ ਕੀਤੀ ਜਾਂਦੀ ਹੈ। ਪਰ ਗੁਰਦੇਵ ਸਾਹਿਬਾਨ ਦੀ ਇਹ ਅਤਿ ਵਿਸਮਾਦੀ ਰਸ ਭਰਪੂਰ ਬਾਣੀ ਜੋ ਮਨੁੱਖੀ ਆਤਮਾ ਨੂੰ ਸਹਜ ਅਨੰਦ, ਦਿੱਬ ਅਨੁਭਵਾਂ ਅਤੇ ਸਦੀਵੀ ਸੁਖਾਂ ਦੇ ਸ੍ਰੋਤ ਤਕ ਅਪੜਾਉਂਦੀ ਹੈ, ਸ਼ੈਲੀ ਛੰਦ ਅਲੰਕਾਰਾਂ ਦੇ ਚਮਤਕਾਰ ਦੀ ਮੁਥਾਜ ਨਹੀਂ ਹੈ। ਇਹ ਤੱਥ ਵੀ ਸਹੀ ਹੈ ਕਿ ਗੁਰਬਾਣੀ ਅੰਦਰ ਅਨੇਕਾਂ ਪ੍ਰਕਾਰ ਦੇ ਛੰਦਾਂ ਦੀ ਵਰਤੋਂ ਹੋਈ ਹੈ ਪਰ ਇਹ ਪਿੰਗਲ-ਸ਼ਾਸਤਰ ਦੇ ਹੂ-ਬ-ਹੂ ਨਿਯਮਾਂ ਵਿਚ ਬੱਝੀ ਹੋਈ ਨਹੀਂ ਹੈ।

ਭਾਈ ਕਾਨ੍ਹ ਸਿੰਘ ਨਾਭਾ ਸ਼੍ਰੋਮਣੀ ਵਿਦਵਾਨ ਦਾ ਸ੍ਰੇਸ਼ਟ ਗ੍ਰੰਥ 'ਗੁਰੁ ਛੰਦ ਦਿਵਾਕਰ' ਇਕ ਮਾਤਰ ਐਸੀ ਰਚਨਾ ਹੈ ਜਿਸ ਵਿੱਚੋਂ ਗੁਰਬਾਣੀ ਛੰਦਾਂ ਦਾ ਵਿਸਥਾਰ ਸਹਿਤ ਵਿਵੇਚਨ ਪ੍ਰਾਪਤ ਹੁੰਦਾ ਹੈ, ਸਪੱਸ਼ਟ ਕਰਦੇ ਹਨ ਕਿ ਗੁਰਬਾਣੀ ਛੰਦ-ਵਿਧਾਨ ਦੀ ਸੁਤੰਤਰ ਹੋਂਦ ਹੈ। ਇਸ ਦਾ ਅਨੰਦ ਰਸ ਮਾਣਨ ਲਈ ਕੁਝ ਵਿਸ਼ੇਸ਼ ਨੁਕਤਿਆਂ ਤੋਂ ਹੀ ਇਸ ਦਾ ਪਾਠ ਅਤੇ ਗਾਇਨ ਕੀਤਾ ਜਾਏਗਾ। ਗੁਰਬਾਣੀ ਗਾਇਨ ਅਤੇ ਕੀਰਤਨ ਦੇ ਮੰਤਵ ਨਾਲ ਹੀ ਰਚੀ ਗਈ ਹੈ, ਜਿਸ ਵਿਚ ਰਸ ਹੀ ਸਿਰਮੌਰ ਹੈ, ਛੰਦ-ਵਿਧਾਨ ਆਦਿ ਦੀ ਹਸਤੀ ਗੌਣ ਹੈ। ਮੁੱਖ ਗੱਲ ਇਹ ਹੈ ਕਿ ਵਿਅਕਤੀ ਦੇ ਮਨ 'ਤੇ ਗੁਰਬਾਣੀ ਦਾ ਸੁਖਦਾਈ ਪ੍ਰਭਾਵ ਪਵੇ, ਬਾਕੀ ਭਾਸ਼ਾ-ਬੋਲੀ, ਸ਼ੈਲੀ, ਛੰਦ, ਅਲੰਕਰਣ ਆਦਿ ਕਵਿਤਾ ਦੇ ਬਾਹਰੀ ਆਵਰਣ ਤਾਂ ਉਸ ਇਲਾਹੀ ਰਸ ਦੇ ਅਧੀਨ ਹਨ। ਇਹ ਮੁੱਖ ਨਹੀਂ।

** ੧੮੦੧-ਸੀ, ਮਿਸ਼ਨ ਕੰਪਾਉਂਡ, ਨਿਕਟ ਸੇਂਟ ਮੇਰੀਜ਼ ਅਕਾਡਮੀ, ਸਹਾਰਨਪੁਰ (ਯੂ.ਪੀ.)।*
*ਮੋ: ੯੨੧੯੮-੭੫੪੩੯, ੦੧੩੨-੨੭੨੨੩੭੨*

ਵਿਦਵਾਨਾਂ ਨੇ ਛੰਦਾਂ ਦੇ ਕਈ ਪ੍ਰਕਾਰ ਦੱਸੇ ਹਨ। ਗੁਰਬਾਣੀ ਵਿਚ ਪਦ-ਕਾਵਯ ਦਾ ਨਾਮ ਹੀ ਛੰਦ ਦਿੱਤਾ ਗਿਆ ਹੈ। ਉਂਞ ਛੰਦ ਸਿਰਲੇਖ ਹੇਠ ਅਨੇਕ ਜਾਤੀਆਂ ਦੇ ਛੰਦ ਗੁਰਬਾਣੀ ਵਿਚ ਪ੍ਰਾਪਤ ਹੁੰਦੇ ਹਨ, ਪਰ ਸਿਰਲੇਖ ਕੇਵਲ 'ਛੰਤ' ਹੀ ਦਿੱਤਾ ਗਿਆ ਹੈ। ਛੰਦ ਦੋ ਪ੍ਰਕਾਰ ਦੇ ਮੰਨੇ ਗਏ ਹਨ— ਮਾਤ੍ਰਿਕ ਅਤੇ ਵਰਣਿਕ। ਮਾਤ੍ਰਿਕ ਛੰਦਾਂ ਵਿਚ ਮਾਤਰਾਂ ਦੀ ਗਿਣਤੀ ਹੁੰਦੀ ਹੈ, ਲਘੁ ਅਤੇ ਗੁਰੁ ਮਾਤਰਾਂ ਦਾ ਵਿਚਾਰ ਹੁੰਦਾ ਹੈ। ਲਘੁ ਦਾ ਚਿੰਨ੍ਹ 'i', ਗੁਰੁ ਦਾ ਚਿੰਨ 's' ਹੈ। ਵਰਣਿਕ ਵਿਚ ਅੱਖਰਾਂ ਜਾਂ ਵਰਣਾਂ ਦੀ ਗਿਣਤੀ ਹੁੰਦੀ ਹੈ ਅਤੇ ਗਣਾਂ ਦੀ ਪਾਬੰਦੀ ਹੁੰਦੀ ਹੈ। ਪਦ-ਕਾਵਯ ਦੇ ਪਦੇ ਦੀਆਂ ਤੁਕਾਂ ਨੂੰ ਚਰਣ ਆਖਿਆ ਜਾਂਦਾ ਹੈ। ਇਸ ਹਿਸਾਬ ਨਾਲ ਪਦੇ ਦੇ ਤਿੰਨ ਰੂਪ ਦੱਸੇ ਗਏ ਹਨ— ਸਮ, ਅਰਧ-ਸਮ ਅਤੇ ਵਿਖਮ। ਜਿਸ ਪਦੇ ਦੇ ਚਾਰੇ ਵਰਣ (ਤੁਕਾਂ) ਇਕ ਸਮਾਨ ਹੋਣ ਉਹ ਸਮ, ਜਿਸ ਦਾ ਪਹਿਲਾ ਅਤੇ ਤੀਸਰਾ, ਦੂਸਰਾ ਅਤੇ ਚੌਥਾ ਚਰਣ ਸਮਾਨ ਹੋਵੇ ਉਹ ਅਰਧ-ਸਮ ਅਤੇ ਜਿਸ ਪਦੇ ਦੀਆਂ ਤੁਕਾਂ ਸਮਾਨ ਨਾ ਹੋਣ ਉਹ ਵਿਖਮ ਪਦ ਕਿਹਾ ਜਾਂਦਾ ਹੈ। ਗੁਰਬਾਣੀ ਵਿਚ ਤਿੰਨੋਂ ਪ੍ਰਕਾਰ ਦੇ ਸ਼ਬਦ (ਪਦੇ) ਪ੍ਰਾਪਤ ਹੁੰਦੇ ਹਨ। ਗੁਰਬਾਣੀ ਅੰਦਰ ਪਦਿਆਂ ਦੀਆਂ ਤੁਕਾਂ ਜੁਦਾ-ਜੁਦਾ ਹਨ। ਇਸ ਵਿਚ ਇਕ ਤੁਕ ਦੇ ਵੀ ਪਦੇ ਪ੍ਰਾਪਤ ਹਨ। ਇਸੇ ਵਿਚਾਰ ਅਨੁਸਾਰ ਗੁਰੂ ਸਾਹਿਬ ਨੇ ਸਿਰਲੇਖ ਦਿੱਤੇ ਹਨ ਇਕਪਦੇ, ਦੁਪਦੇ, ਤ੍ਰਿਪਦੇ, ਚਉਪਦੇ, ਪੰਚਪਦੇ, ਛਿਪਦੇ, ਅਸਟਪਦੀਆ ਅਤੇ ਸੋਲਹੇ। ਸਾਧਾਰਨ ਤੌਰ 'ਤੇ ਅਸਟਪਦੀ ਦੇ ਅੱਠ ਖੰਡ ਹੁੰਦੇ ਹਨ ਪਰ ਗੁਰਬਾਣੀ ਵਿਚ ਨੌਂ, ਦਸ ਤੇ ਇਸ ਤੋਂ ਵੀ ਵੱਧ ਮਿਲਦੇ ਹਨ। ਸ੍ਰੀ ਸੁਖਮਨੀ ਸਾਹਿਬ ਦੀਆਂ ਅਸਟਪਦੀਆਂ ਵਿਚ ਦਸ-ਦਸ ਖੰਡ ਵੀ ਹਨ। ਮਾਰੂ ਰਾਗ ਵਿਚ ਸੋਲ੍ਹਾਂ-ਸੋਲ੍ਹਾਂ ਖੰਡਾਂ ਦੇ ਸੋਲਹੇ ਅਤੇ ਵੀਹ-ਵੀਹ, ਬਾਈ-ਬਾਈ ਖੰਡਾਂ ਦੀਆਂ ਅਸਟਪਦੀਆਂ ਵੀ ਪ੍ਰਾਪਤ ਹਨ।

ਗੁਰਬਾਣੀ ਅੰਦਰ ਬੀਰ ਰਸੀ ਲੋਕ-ਗੀਤ ਸ਼ੈਲੀ ਦੀ ਤਰਜ਼ ਦੀਆਂ ਵਾਰਾਂ ਹਨ। ਕੁੱਲ ਵਾਰਾਂ ੨੨ ਹਨ। ਇਹ ਬਾਣੀ ਪਉੜੀ ਅਤੇ ਸਲੋਕ ਛੰਦ ਸਿਰਲੇਖ ਹੇਠ ਹੈ। ਪਉੜੀ ਪਦੇ ਹਨ ਅਤੇ ਸਲੋਕ ਦੋਹਾ ਸੋਰਠਾ ਆਦਿ ਛੰਦ ਸ਼ੈਲੀ ਦੇ ਹਨ। ਵਾਰਾਂ ਵਿਚ ਪਉੜੀ ਦੀ ਸੰਖਿਆ ਵੱਖ-ਵੱਖ ਹੈ। ਇਸ ਦਾ ੧੩ ਤੋਂ ਲੈ ਕੇ ੩੬ ਤਕ ਦਾ ਵਿਸਥਾਰ ਹੈ। ਬਸੰਤ ਰਾਗ ਦੀ ਵਾਰ ਦੀਆਂ ਕੇਵਲ ਤਿੰਨ ਪਉੜੀਆਂ ਹਨ ਅਤੇ ਭਾਈ ਸਤਾ ਜੀ ਅਤੇ ਭਾਈ ਬਲਵੰਡ ਜੀ ਦੀ ਰਾਮਕਲੀ ਰਾਗ ਦੀ ਵਾਰ ਵਿਚ ਅੱਠ ਪਦੇ ਹਨ। ਇਸ ਨਾਲ ਸਲੋਕ ਨਹੀਂ ਹੈ। ਬਾਕੀ ਸਾਰੀਆਂ ਵਾਰਾਂ ਨਾਲ ਪਉੜੀ ਤੋਂ ਪਹਿਲਾਂ ਸਲੋਕ ਦਿੱਤੇ ਗਏ ਹਨ। ਪਉੜੀ ਦੀਆਂ ਤੁਕਾਂ ਦੀ ਵੀ ਸੰਖਿਆ ਵੱਖ-ਵੱਖ ਹੈ ਅਤੇ ਛੰਦ ਸਮ ਵੀ ਹੈ ਅਤੇ ਵਿਖਮ ਵੀ। ਸਲੋਕਾਂ ਦੀ ਸੰਖਿਆ ਵਿਚ ਵੀ ਫ਼ਰਕ ਹੈ, ਕਿਧਰੇ ਦੋ-ਤਿੰਨ ਵੀ ਹਨ। ਗਉੜੀ, ਜੈਤਸਰੀ ਅਤੇ ਬਸੰਤ ਰਾਗ ਦੀਆਂ ਵਾਰਾਂ ਦੀ ਹਰ ਪਉੜੀ ਦੇ ਪੰਜ ਚਰਣ ਹਨ। ਗੂਜਰੀ, ਰਾਮਕਲੀ ਅਤੇ ਮਾਰੂ ਰਾਗ ਦੀਆਂ ਵਾਰਾਂ ਦੀਆਂ ਪਉੜੀਆਂ ਦੇ ਅੱਠ-ਅੱਠ ਚਰਣ ਹਨ। ਕਈ ਪਉੜੀਆਂ ਦੇ ਪੰਜੇ ਚਰਣ ਤੁਕਾਂਤ

ਹਨ, ਕਈ ਅੱਠ ਚਰਣਾਂ ਦੇ ਦੋ-ਦੋ ਦੇ ਤੁਕਾਂਤ ਮਿਲਦੇ ਹਨ। ਪਉੜੀ ਨਾਲ ਜੁੜੇ ਸਲੋਕ ਦੋਹਾ ਮਾਤ੍ਰਿਕ ਛੰਦ ਹਨ। ਇਸੇ ਛੰਦ ਦੀ ਵਰਤੋਂ ਗੁਰਬਾਣੀ ਅੰਦਰ ਸਭ ਤੋਂ ਵੱਧ ਹੋਈ ਹੈ। ਇਸ ਤੋਂ ਇਲਾਵਾ ਛੰਦ ਵੀ ਪ੍ਰਾਪਤ ਹਨ।

**ਦੋਹਾ—** ਦੋਹਾ ਮਾਤ੍ਰਿਕ ਛੰਦ ਹੈ, ਇਸ ਦੇ ਦੋ ਚਰਣ ਹੁੰਦੇ ਹਨ, ਪ੍ਰਤੀ ਚਰਣ ੨੪ ਮਾਤਰਾਂ, ਪਹਿਲੇ ਪਾਦ ਵਿਚ ੧੩ ਮਾਤਰਾਂ 'ਤੇ ਵਿਸਰਾਮ, ਅੰਤਲਾ ਅੱਖਰ ਲਘੁ। ਦੂਜੇ ਪਾਦ ਵਿਚ ੧੧ ਮਾਤਰਾਂ 'ਤੇ ਵਿਸਰਾਮ ਅੰਤ ਗੁਰੁ। ਮਾਤਰਾਂ ਦੇ ਹੇਰ ਫੇਰ ਨਾਲ ਵਿਦਵਾਨਾਂ ਨੇ ਇਸ ਦੇ ਕਈ ਪ੍ਰਕਾਰ ਦੱਸੇ ਹਨ। ਗੁਰਬਾਣੀ ਅੰਦਰ ਵੀ ਇਸ ਦੇ ਕਈ ਪ੍ਰਕਾਰ ਪ੍ਰਾਪਤ ਹੁੰਦੇ ਹਨ। ਦੋਹੇ ਦਾ ਉਦਾਹਰਣ ਹੈ:

*ਦੀਨ ਦਰਦ ਦੁਖ ਭੰਜਨਾ ਘਟਿ ਘਟਿ ਨਾਥ ਅਨਾਥ॥*
*ਸਰਣਿ ਤੁਮ੍ਾਰੀ ਆਇਓ ਨਾਨਕ ਕੇ ਪ੍ਰਭ ਸਾਥ॥* *(ਪੰਨਾ ੨੬੩-੬੪)*

**ਸੋਰਠਾ—** ਇਹ ਮਾਤ੍ਰਿਕ ਛੰਦ ਦੋ ਚਰਣ ਦਾ ਦੋਹੇ ਤੋਂ ਉਲਟ ਹੁੰਦਾ ਹੈ। ੧੧-੧੩ ਦੇ ਯੋਗ ਨਾਲ ਸੋਰਠਾ ਹੋ ਜਾਂਦਾ ਹੈ। ਪਹਿਲਾ ਵਿਸਰਾਮ ੧੧ ਮਾਤਰਾਂ 'ਤੇ, ਦੂਜਾ ੧੩ 'ਤੇ; ਕੁਲ ੨੪ ਮਾਤਰਾਂ। ਪਹਿਲਾ ਵਿਸਰਾਮ ਲਘੁ ਅੱਖਰ ਤੇ ਅੰਤਲਾ ਗੁਰੁ। ਉਦਾਹਰਣ:

*ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ॥*
*ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ॥* *(ਪੰਨਾ ੫)*

**ਚੌਪਈ—** ਇਹ ਮਾਤ੍ਰਿਕ ਛੰਦ ਤੋਂ ਚਤੁਸ਼ਪਦੀ ਹੈ। ਇਸ ਦਾ ਲੱਛਣ ਹੈ ਕਿ ਇਹ ਚਾਰ ਚਰਣ ਅਤੇ ੧੫ ਮਾਤਰਾਂ ਦਾ ਹੈ। ਪਹਿਲਾ ਵਿਸਰਾਮ ੮ ਮਾਤਰਾਂ 'ਤੇ, ਦੂਜਾ ੭ ਮਾਤਰਾਂ 'ਤੇ; ਅੰਤ ਗੁਰੁ ਲਘੁ। ਸੁਖਮਨੀ ਸਾਹਿਬ ਅਤੇ ਬਾਵਨ ਅਖਰੀ ਅਤੇ ਹੋਰ ਬਾਣੀਆਂ ਵਿਚ ਵੀ ਇਸ ਦੀ ਵਰਤੋਂ ਹੋਈ ਹੈ। ਇਸ ਦਾ ਦੂਜਾ ਨਾਮ ਜੈਕਰੀ ਛੰਦ ਵੀ ਹੈ। ਉਦਾਹਰਣ:

*ਸਗਲ ਸ੍ਰਿਸਟਿ ਕੋ ਰਾਜਾ ਦੁਖੀਆ॥*
*ਹਰਿ ਕਾ ਨਾਮੁ ਜਪਤ ਹੋਇ ਸੁਖੀਆ॥* *(ਪੰਨਾ ੨੬੪)*

**ਸਵੈਯਾ—** ਇਹ ੩੨ ਮਾਤਰਾਂ ਦਾ ਛੰਦ ਹੈ ਅੰਤ ਦੋ ਗੁਰੁ ਹੁੰਦੇ ਹਨ। ਇਹ ਅਤਿ ਲੋਕਪ੍ਰਿਅ ਛੰਦ ਹੈ। ਇਹ ਮਾਤ੍ਰਿਕ ਅਤੇ ਵਰਣਿਕ ਦੋਨੋਂ ਪ੍ਰਕਾਰ ਦਾ ਹੁੰਦਾ ਹੈ। ਇਸ ਦੇ ਚਾਰੇ ਚਰਣਾਂ ਦੇ ਪਦਾਂਤ ਅਨੁਪ੍ਰਾਂਸ ਮਿਲਦੇ ਹਨ। ਵਰਣਿਕ ਸਵੈਯੇ ਦੇ ਚਾਰੇ ਚਰਣਾਂ ਦੇ ਅੰਤਯਾਨੁਪ੍ਰਾਂਸ ਸਮਾਨ ਹੁੰਦੇ ਹਨ ਜਿਸ ਕਰਕੇ ਸੰਗੀਤ ਦੀ ਸਿਰਜਨਾ ਹੁੰਦੀ ਹੈ। ਗੁਰਬਾਣੀ ਅੰਦਰ ਇਸ ਦੇ ਅਨੇਕ ਰੂਪ ਆਏ ਹਨ। ਇਕ ਉਦਾਹਰਣ:

*ਭੁਜ ਬਲ ਬੀਰ ਬ੍ਰਹਮ ਸੁਖ ਸਾਗਰ ਗਰਤ ਪਰਤ ਗਹਿ ਲੇਹੁ ਅੰਗੁਰੀਆ॥*
*ਸ੍ਰਵਨਿ ਨ ਸੁਰਤਿ ਨੈਨ ਸੁੰਦਰ ਨਹੀ ਆਰਤ ਦੁਆਰਿ ਰਟਤ ਪਿੰਗੁਰੀਆ॥*
*ਦੀਨਾ ਨਾਥ ਅਨਾਥ ਕਰੁਣਾ ਮੈ ਸਾਜਨ ਮੀਤ ਪਿਤਾ ਮਹਤਰੀਆ॥*
*ਚਰਨ ਕਵਲ ਹਿਰਦੈ ਗਹਿ ਨਾਨਕ ਭੈ ਸਾਗਰ ਸੰਤ ਪਾਰਿ ਉਤਰੀਆ॥*
*(ਪੰਨਾ ੨੦੩)*

**ਝੂਲਨਾ (ਝੋਲਨਾ)—** ਇਹ ਚਾਰ ਚਰਣ ਦਾ ਛੰਦ ਹੈ ਇਸ ਦੇ ਕਈ ਰੂਪ ਹਨ। ਪਹਿਲਾ ਰੂਪ ਹੈ ਹਰੇਕ ਚਰਣ ਵਿਚ ਅੱਠ ਯਗਣ। ਦੂਜਾ ਰੂਪ ਹੈ ਚਾਰ ਚਰਣ। ਪ੍ਰਤੀ ਚਰਣ ਸੱਤ ਸਗਣ ਅਤੇ ਅੰਤ ਯਗਣ। ਤੀਜੇ ਰੂਪ ਵਿਚ ਪ੍ਰਤੀ ਚਰਣ ੩੭ ਮਾਤਰਾਂ; ਦਸ ਦਸ 'ਤੇ ਤਿੰਨ ਵਿਸਰਾਮ। ਅੰਤਲਾ ਵਿਸਰਾਮ ੭ ਮਾਤਰਾਂ 'ਤੇ; ਅੰਤ ਯਗਣ (iss ਇਕ ਲਘੁ ਦੋ ਗੁਰੁ); ਉਦਾਹਰਣ:

*– ਹਲਤਿ ਸੁਖੁ ਪਲਤਿ ਸੁਖੁ ਨਿਤ ਸੁਖੁ ਸਿਮਰਨੋ ਨਾਮੁ ਗੋਬਿੰਦ ਕਾ ਸਦਾ ਲੀਜੈ॥*
*ਮਿਟਹਿ ਕਮਾਣੇ ਪਾਪ ਚਿਰਾਣੇ ਸਾਧਸੰਗਤਿ ਮਿਲਿ ਮੁਆ ਜੀਜੈ॥*

*(ਪੰਨਾ ੬੮੩)*

*– ਚੰਦ ਸਤ ਭੇਦਿਆ ਨਾਦ ਸਤ ਪੂਰਿਆ ਸੂਰ ਸਤ ਖੋੜਸਾ ਦਤੁ ਕੀਆ॥*

*(ਪੰਨਾ ੧੧੦੬)*

ਭਾਈ ਕਾਨ੍ਹ ਸਿੰਘ ਨਾਭਾ ਦੱਸਦੇ ਹਨ ਕਿ ਝੂਲਨੇ ਦਾ ਚੌਥਾ ਰੂਪ ਝੋਲਨਾ ਹੈ ਜਿਸ ਦੇ ਪੰਜ ਪਦਾਂ ਵਿਚ ੨੧,੪੧,੪੬,੪੧ ਅਤੇ ੪੧ ਦੇ ਕ੍ਰਮ ਨਾਲ ਮਾਤਰਾਂ ਹਨ। ਚਰਣ ਚਾਰ ਹੀ ਹੁੰਦੇ ਹਨ ਪਰ ਪਹਿਲਾ ਚਰਣ ਗਾਇਨ ਦੀ ਟੇਕ ਹੈ। ਭੱਟਾਂ ਦੇ ਸਵੱਈਆਂ ਵਿਚ ਇਸ ਦੀ ਭਰਪੂਰ ਵਰਤੋਂ ਹੋਈ ਹੈ:

*ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਪ੍ਰਾਨੀਅਹੁ॥*
*ਸਬਦੁ ਹਰਿ ਹਰਿ ਜਪੈ ਨਾਮੁ ਨਵ ਨਿਧਿ ਅਪੈ*
*ਰਸਨਿ ਅਹਿਨਿਸਿ ਰਸੈ ਸਤਿ ਕਰਿ ਜਾਨੀਅਹੁ॥* *(ਪੰਨਾ ੧੪੦੦)*

**ਗੀਤਾ—** ਚਾਰ ਚਰਣ ਦਾ ਮਾਤ੍ਰਿਕ ਛੰਦ ਹੈ। ਪ੍ਰਤੀ ਚਰਣ ੨੬ ਮਾਤਰਾਂ। ਪਹਿਲਾ ਵਿਸਰਾਮ ੧੪ 'ਤੇ, ਦੂਜਾ ੧੨ 'ਤੇ; ਅੰਤ ਗੁਰੁ ਲਘੁ ਯਥਾ:

*ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥*
*ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥* *(ਪੰਨਾ ੧੪)*

ਗੀਤਾ ਦਾ ਦੂਜਾ ਰੂਪ ੧੩,੧੩ ਮਾਤਰਾਂ 'ਤੇ ਵਿਸਰਾਮ, ਅੰਤ ਗੁਰੁ ਲਘੁ ਦਾ ਹੈ। ਉਦਹਾਰਣ :

*ਸੇਵੀ ਸਤਿਗੁਰੁ ਆਪਣਾ ਹਰਿ ਸਿਮਰੀ ਦਿਨ ਸਭਿ ਰੈਣ॥*
*ਆਪੁ ਤਿਆਗਿ ਸਰਣੀ ਪਵਾਂ ਮੁਖਿ ਬੋਲੀ ਮਿਠੜੇ ਵੈਣ॥* *(ਪੰਨਾ ੧੩੬)*

**ਉਲਾਲਾ—** ਇਸ ਦਾ ਨਾਮ ਚੰਦਰਮਣੀ ਵੀ ਹੈ। ਇਹ ਚਾਰ ਚਰਣ ਦਾ ਮਾਤ੍ਰਿਕ ਛੰਦ ਹੈ। ਪ੍ਰਤੀ ਚਰਣ ੧੩ ਮਾਤਰਾਂ ਪਹਿਲਾ ਵਿਸਰਾਮ ੮ 'ਤੇ, ਦੂਜਾ ੫ 'ਤੇ। ਗੁਰਬਾਣੀ ਅੰਦਰ ਇਸ ਦਾ ਸਿਰਲੇਖ ਸਲੋਕ ਹੀ ਦਿੱਤਾ ਗਿਆ ਹੈ:

*ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ॥*
*ਦੀਦਾਰੁ ਪੂਰੇ ਪਾਇਸਾ ਥਾਉ ਨਾਹੀ ਖਾਇਕਾ॥* *(ਪੰਨਾ ੮੩)*

**ਸੁਗੀਤਿਕਾ—** ਚਾਰ ਚਰਣ ਦੇ ਇਸ ਛੰਦ ਦੇ ਪ੍ਰਤੀ ਚਰਣ ੨੫ ਮਾਤਰਾਂ ਹਨ। ਪਹਿਲਾ ਵਿਸਰਾਮ ੧੫ 'ਤੇ, ਦੂਜਾ ੧੦ 'ਤੇ, ਅੰਤ ਦੋ ਗੁਰੁ। ਉਦਾਹਰਣ :

*– ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ॥*
*ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ॥ (ਪੰਨਾ ੪੪੮)*
*– ਤੂ ਕਰਤਾ ਆਪਿ ਅਭੁਲੁ ਹੈ ਭੁਲਣ ਵਿਚਿ ਨਾਹੀ॥*
*ਤੂ ਕਰਹਿ ਸੁ ਸਚੇ ਭਲਾ ਹੈ ਗੁਰ ਸਬਦਿ ਬੁਝਾਹੀ॥ (ਪੰਨਾ ੩੦੧)*

ਗੁਰਬਾਣੀ ਅੰਦਰ ਛੇ ਚਰਣਾਂ ਦੇ ਪਦਕਾਵਯ ਪ੍ਰਾਪਤ ਹਨ, ਜੋ ਛਪੈ ਛੰਦ ਦੀ ਚਾਲ ਦੇ ਹਨ। ਇਸ ਨੂੰ ਕੁੰਡਲਿਨੀ ਅਤੇ ਖਟਪਦ ਵੀ ਕਿਹਾ ਗਿਆ ਹੈ। ਇਸ ਛੰਦ ਦੇ ਲਘੁ ਗੁਰੁ ਮਾਤਰਾਂ ਭੇਦ ਨਾਲ ਕਵੀਆਂ ਨੇ ਉਲਾਲਾ, ਰੋਲਹੰਸਾ ਆਦਿ ਅਨੇਕ ਨਾਮ ਦਿੱਤੇ ਹਨ। 'ਗੁਰ ਛੰਦ ਦਿਵਾਕਰ' ਵਿਚ ਇਨ੍ਹਾਂ ਦਾ ਵਿਸਥਾਰ ਸਹਿਤ ਵਰਣਨ ਹੈ। ਇਕ ਉਦਾਹਰਣ ਛਪੈ ਛੰਦ ਦਾ:

*ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥*
*ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ॥(ਪੰਨਾ ੭੮੩)*

ਪੰਜਾਬੀ ਦਾ ਪ੍ਰਸਿੱਧ ਛੰਦ ਸਿਰਖੰਡੀ ਵੀ ਪ੍ਰਾਪਤ ਹੁੰਦਾ ਹੈ। ਇਸ ਵਿਚ ਅੰਨਤਯਾਨੁਪ੍ਰਾਂਸ ਦੀ ਬੰਦਿਸ਼ ਹੈ, ਅੰਤਲੀ ਤੁਕਾਂ ਦੇ ਮੇਲ ਦੀ ਬੰਦਿਸ਼ ਹੈ ਨਾ ਹੀ ਪ੍ਰਤੀ ਚਰਣ ਮਾਤਰਾਂ ਜਾਂ ਅੱਖਰਾਂ ਦੀ ਗਿਣਤੀ ਕੀਤੀ ਜਾਂਦੀ ਹੈ। ਇਹ ਅੰਗਰੇਜ਼ੀ ਦੇ ਬਲੈਂਕ ਵਰਸ (Blank verse) ਅਤੇ ਰਾਜਸਥਾਨ ਦੇ ਨਿਸਾਨੀ (ਜੰਗ ਵਿਚ ਨਗਾਰੇ ਦੀ ਚਾਲ 'ਤੇ ਚੱਲਣ ਵਾਲਾ) ਛੰਦ ਦੀ ਤਰ੍ਹਾਂ ਹੈ। ਉਦਾਹਰਣ :

*ਰੂੜੋ ਮਨੁ ਹਰਿ ਰੰਗੋ ਲੋੜੈ॥ ਗਾਲੀ ਹਰਿ ਨੀਹੁ ਨ ਹੋਇ॥ ਰਹਾਉ॥*
*ਹਉ ਢੂਢੇਦੀ ਦਰਸਨ ਕਾਰਣਿ ਬੀਥੀ ਬੀਥੀ ਪੇਖਾ॥*
*ਗੁਰ ਮਿਲਿ ਭਰਮੁ ਗਵਾਇਆ ਹੇ॥ (ਪੰਨਾ ੭੧੫)*

ਮੱਧਕਾਲੀਨ ਭਗਤੀ ਸਾਹਿਤ ਦੀ ਗਾਇਨ-ਸ਼ੈਲੀ ਵਿਚ ਪ੍ਰਚੱਲਤ ਵਿਸ਼ਨੂਪਦੇ ਦਾ ਰੂਪ ਵੀ ਗੁਰਬਾਣੀ ਵਿਚ ਪ੍ਰਾਪਤ ਹੁੰਦਾ ਹੈ। ਇਸ ਛੰਦ ਦੇ ਸਾਰੇ ਚਰਣ ਇੱਕੋ ਜਿਹੇ ਨਹੀਂ ਹੁੰਦੇ ਜਿਵੇਂ ਕਿ:

*ਜਨ ਕੀ ਪੈਜ ਸਵਾਰੀ ਆਪ॥*
*ਹਰਿ ਹਰਿ ਨਾਮੁ ਦੀਓ ਗੁਰਿ ਅਵਖਧੁ ਉਤਰਿ ਗਇਓ ਸਭੁ ਤਾਪ॥੧॥ ਰਹਾਉ॥*
*ਹਰਿਗੋਬਿੰਦੁ ਰਖਿਓ ਪਰਮੇਸਰਿ ਅਪੁਨੀ ਕਿਰਪਾ ਧਾਰਿ॥*
*ਮਿਟੀ ਬਿਆਧਿ ਸਰਬ ਸੁਖ ਹੋਏ ਹਰਿ ਗੁਣ ਸਦਾ ਬੀਚਾਰਿ॥ (ਪੰਨਾ ੫੦੦)*

ਇਨ੍ਹਾਂ ਉਦਾਹਰਣਾਂ ਤੋਂ ਇਲਾਵਾ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਅਨੇਕ ਪ੍ਰਕਾਰ ਦੇ ਛੰਦ ਪ੍ਰਾਪਤ ਹੁੰਦੇ ਹਨ, ਪਰ ਜਿਸ ਤਰ੍ਹਾਂ ਪਹਿਲਾਂ ਹੀ ਸਪੱਸ਼ਟ ਕੀਤਾ ਹੈ ਕਿ ਗੁਰੂ ਸਾਹਿਬਾਨ, ਦਿੱਬ ਜੋਤੀਆਂ ਦਾ, ਬਾਣੀ ਸਿਰਜਣ ਦਾ ਮੰਤਵ ਕਾਵਿ ਸਾਹਿਤ ਦਾ ਚਮਤਕਾਰ ਪ੍ਰਦਰਸ਼ਨ ਨਹੀਂ ਰਿਹਾ। ਗੁਰੂ ਸਾਹਿਬਾਨ ਸ਼ਬਦ ਰੂਪ ਅਕਾਲ ਪੁਰਖ ਵਾਹਿਗੁਰੂ ਜੀ ਦੇ ਚਰਨਾਂ ਨਾਲ ਇਕਰੂਪ ਹੋਏ ਹਨ, ਜਿਸ ਦੇ ਮਿੱਠੇ ਫਲ ਵਜੋਂ ਡੂੰਘੀ ਸੁਰਤ ਦੀ ਅਵਸਥਾ ਵਿਚ ਅਕਾਲ ਪੁਰਖ ਜੀ ਤੋਂ ਜੋ ਫੁਰਨੇ ਪ੍ਰਾਪਤ ਹੋਏ ਹਨ,

ਪ੍ਰੇਮ ਦੀ ਬਖਸ਼ਿਸ਼ ਹੋਈ ਹੈ, ਉਹੀ ਪ੍ਰੇਮਪੂਰਤ ਮਿੱਠੇ ਰਸਭਿੰਨੇ ਅਨੁਭਵ ਉਨ੍ਹਾਂ ਬਾਣੀ ਦੁਆਰਾ ਪ੍ਰਗਟ ਕਰ ਕੇ ਆਪ ਸੜਦੀ-ਤਪਦੀ-ਜਲਦੀ, ਦੁਖੀ, ਅਸ਼ਾਂਤ ਲੋਕਾਈ ਵਿਚ ਖੁਲ੍ਹਦਿਲੀ ਨਾਲ ਵੰਡੇ ਹਨ। ਸਹਜ ਪ੍ਰੇਮ ਅਵਸਥਾ ਤੋਂ ਉਤਪੰਨ ਬਾਣੀ ਦੇ ਪਦਕਾਵਯ ਤੋਂ ਕਲਾਤਮਕਤਾ ਸੁਤੇਸਿਧ ਨਿਖਰਦੀ ਗਈ ਹੈ, ਜਿਸ ਤੋਂ ਰਸ ਅਨੰਦ ਦੀ ਦਿੱਬ ਧਾਰਾ ਨਿਰੰਤਰ ਪ੍ਰਵਾਹਮਾਨ ਹੋ ਰਹੀ ਹੈ। ਇਕ-ਦੋ ਉਦਾਹਰਣ ਹੋਰ ਵੇਖੀਏ ਕਿ ਕਿਵੇਂ ਇਹ ਮਧੁਰ ਬੋਲ ਸਰੋਤਾ ਜਾਂ ਪਾਠਕ ਨੂੰ ਰਸ ਵਿਚ ਗੜੂੰਦ ਕਰ ਅਦੁੱਤੀ ਵਿਸਮਾਦ ਦੀ ਸਿਰਜਨਾ ਕਰਦੇ ਹਨ:

*ਸੋਹਿਅੜੇ ਸੋਹਿਅੜੇ ਮੇਰੇ ਬੰਕ ਦੁਆਰੇ ਰਾਮ॥*
*ਪਾਹੁਨੜੇ ਪਾਹੁਨੜੇ ਮੇਰੇ ਸੰਤ ਪਿਆਰੇ ਰਾਮ॥* *(ਪੰਨਾ ੪੫੨)*

ਚਾਖੜਿਆ-ਚਾਖੜਿਆ, ਪਾਹੁਨੜੇ-ਪਾਹੁਨੜੇ, ਸੋਹਿਅੜੇ-ਸੋਹਿਅੜੇ ਸ਼ਬਦਾਂ ਵਿਚ ਸਹਜ ਮਿਠਾਸ ਅਤੇ ਸੰਗੀਤਾਤਮਕਤਾ ਹੈ:

- *ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆ॥*
  *ਤਿਸੁ ਮੋਹਨ ਲਾਲ ਪਿਆਰੇ ਹਉ ਫਿਰਉ ਖੋਜੰਤੀਆ॥*
  *ਤਿਸੁ ਦਸਿ ਪਿਆਰੇ ਸਿਰੁ ਧਰੀ ਉਤਾਰੇ ਇਕ ਭੋਰੀ ਦਰਸਨੁ ਦੀਜੈ॥*
  *ਨੈਨ ਹਮਾਰੇ ਪ੍ਰਿਅ ਰੰਗ ਰੰਗਾਰੇ ਇਕੁ ਤਿਲੁ ਭੀ ਨਾ ਧੀਰੀਜੈ॥*
  *ਪ੍ਰਭ ਸਿਉ ਮਨੁ ਲੀਨਾ ਜਿਉ ਜਲ ਮੀਨਾ ਚਾਤ੍ਰਿਕ ਜਿਵੈ ਤਿਸੰਤੀਆ॥*
  *ਜਨ ਨਾਨਕ ਗੁਰੁ ਪੂਰਾ ਪਾਇਆ ਸਗਲੀ ਤਿਖਾ ਬੁਝੰਤੀਆ॥* *(ਪੰਨਾ ੭੦੩)*
- *ਮਿਥਨ ਮੋਹਰੀਆ॥ ਅਨ ਕਉ ਮੇਰੀਆ॥ ਵਿਚਿ ਘੂਮਨ ਘਿਰੀਆ॥੨॥*
  *ਸਗਲ ਬਟਰੀਆ॥ ਬਿਰਖ ਇਕ ਤਰੀਆ॥ ਬਹੁ ਬੰਧਹਿ ਪਰੀਆ॥੩॥*
  *ਥਿਰੁ ਸਾਧ ਸਫਰੀਆ॥ ਜਹ ਕੀਰਤਨੁ ਹਰੀਆ॥ ਨਾਨਕ ਸਰਨਰੀਆ॥੪॥*
  *(ਪੰਨਾ ੫੩੭)*

ਇਨ੍ਹਾਂ ਸ਼ਬਦਾਂ ਵਿਚ ਬਿਨੰਤੀਆ, ਖੋਜੰਤੀਆ, ਤਿਸੰਗਤੀਆ, ਮੋਹਰੀਆ, ਬਟਰੀਆ, ਸਫਰੀਆ, ਸਰਨਰੀਆ ਆਦਿ ਨਾਲ ਵਾਧੂ ਮਾਤਰਾਂ ਜੋੜ ਕੇ ਰਸ ਦੀ ਸਿਰਜਨਾ ਕੀਤੀ ਗਈ ਹੈ। ਛੰਦਾਂ ਦੇ ਨਿਯਮਾਂ-ਮਾਤਰਾਂ ਦੇ ਬੰਧਨਾਂ ਵਿਚ ਜਕੜੀ ਰਚਨਾ ਇਸ ਪ੍ਰਕਾਰ ਦਾ ਆਨੰਦ ਨਹੀਂ ਦੇ ਸਕਦੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਕਾਵਿ-ਸ਼ਾਸਤਰ ਇਕ ਨਿਰਾਲਾ, ਅਨੋਖਾ ਅਤੇ ਵਿਲੱਖਣ ਹੈ। ਗੁਰੂ ਸਾਹਿਬਾਨ ਦਾ ਤਾਂ ਛੰਦ-ਵਿਧਾਨ ਦਾ ਮਕਸਦ ਹੀ ਰਿਹਾ ਹੈ:

*ਛਾਤੀ ਸੀਤਲ ਮਨੁ ਸੁਖੀ ਛੰਤ ਗੋਬਿਦ ਗੁਨ ਗਾਇ॥*
*ਐਸੀ ਕਿਰਪਾ ਕਰਹੁ ਪ੍ਰਭ ਨਾਨਕ ਦਾਸ ਦਸਾਇ॥* *(ਪੰਨਾ ੨੫੪)*

ਛਾਤੀ ਸੀਤਲ ਮਨਸੁਖੀ ਦੇ ਉਦੇਸ਼ ਨਾਲ ਰਚੇ ਛੰਤ ਗੋਬਿੰਦ ਪ੍ਰਭੂ ਦਾ ਗੁਣ ਗਾਇਨ ਕਰਦੇ, ਮਨੁੱਖਤਾ ਦੇ ਸਦੀਵੀ ਸੁਖਾਂ ਦਾ ਸ੍ਰੋਤ ਹਨ।

■

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਛੰਦ-ਪ੍ਰਬੰਧ ਅਤੇ ਸਾਹਿਤਕ ਮਹੱਤਵ

*- ਡਾ. ਗੁਰਵਿੰਦਰ ਕੌਰ**

ਸਾਹਿਤਕ ਦ੍ਰਿਸ਼ਟੀਕੋਣ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਛੰਦ-ਪ੍ਰਬੰਧ ਅਦੁੱਤੀ ਹੈ ਅਤੇ ਇਸ ਵਿਚ ਸੰਕਲਿਤ ਬਾਣੀ ਨਾ ਕੇਵਲ ਧਾਰਮਿਕ ਪੱਖ ਤੋਂ ਸਗੋਂ ਸਾਹਿਤਕ ਪੱਖ ਤੋਂ ਵੀ ਮਹਾਨ ਰਚਨਾ ਹੈ। ਉੱਚ ਦੈਵੀ-ਮੰਡਲਾਂ ਤੋਂ 'ਧੁਰ ਕੀ ਬਾਣੀ' ਦੇ ਰੂਪ ਵਿਚ ਗੁਰੂ ਸਾਹਿਬਾਨ, ਭਗਤ ਸਾਹਿਬਾਨ ਅਤੇ ਸੰਤ-ਮਹਾਂਪੁਰਸ਼ਾਂ ਦੁਆਰਾ ਉਚਾਰਨ ਕੀਤੀ ਬਾਣੀ (ਜੋ ਇਸ ਵਿਚ ਅੰਕਿਤ ਹੈ) ਭਾਰਤੀ ਸਾਹਿਤ ਅਤੇ ਵਿਸ਼ੇਸ਼ ਤੌਰ 'ਤੇ ਪੰਜਾਬੀ ਸਾਹਿਤ ਦਾ ਅਮੋਲਕ ਖ਼ਜ਼ਾਨਾ ਹੈ। ਇਸ ਨੂੰ ਵਿਸ਼ਵ ਦੀਆਂ ਅਧਿਆਤਮਿਕ ਮਹਾਂਕਾਵਿ-ਰਚਨਾਂਵਾਂ ਵਿਚ ਸਰਵ-ਉੱਚ ਸਥਾਨ ਪ੍ਰਾਪਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੰਕਲਿਤ ਸਰੋਦੀ-ਕਾਵਿ ਦਾ ਮੁੱਖ ਰੂਪ ਪਦ-ਕਾਵਿ ਹੈ ਜਿਸ ਦਾ ਵਿਸ਼ੇਸ਼ ਗੁਣ ਇਹ ਹੈ ਕਿ ਇਸ ਵਿਚ ਰਾਗ ਤੇ ਛੰਦ ਦਾ ਸੁੰਦਰ ਸੁਮੇਲ ਹੋਇਆ ਹੈ। ਇਹੀ ਕਾਰਨ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਗੀਤ-ਪ੍ਰਬੰਧ ਤੇ ਛੰਦ-ਪ੍ਰਬੰਧ ਬਹੁਤ ਮਹੱਤਵ ਰੱਖਦਾ ਹੈ।

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਛੰਦ-ਪ੍ਰਬੰਧ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਛੰਦ-ਪ੍ਰਬੰਧ ਅਧੀਨ ਇਸ ਦੀ ਛੰਦ-ਯੋਜਨਾ, ਛੰਦਾਂ ਦਾ ਵਰਗੀਕਰਨ, ਪਦ-ਸੰਗਿਆਵਾਂ ਅਤੇ ਛੰਦਾਂ ਦੇ ਪ੍ਰਚੱਲਤ ਲੋਕ-ਕਾਵਿ-ਰੂਪਾਂ ਸੰਬੰਧੀ ਵਿਚਾਰ ਕਰਨੀ ਹੈ ਪਰ ਇਸ ਤੋਂ ਪਹਿਲਾਂ ਵਿਸ਼ੇ ਨਾਲ ਸੰਬੰਧਿਤ ਸ਼ਬਦਾਵਲੀ (Terminology)— 'ਕਾਵਿ', 'ਛੰਦ' (ਛੰਤ) ਤੇ 'ਪਿੰਗਲ' ਨੂੰ ਪਰਿਭਾਸ਼ਿਤ ਕਰਦੇ ਹਾਂ।

'ਕਾਵਿ', 'ਛੰਦ' (ਛੰਤ) ਤੇ 'ਪਿੰਗਲ': 'ਮਹਾਨ ਕੋਸ਼' ਦੇ ਕਰਤਾ (ਭਾਈ ਕਾਨ੍ਹ ਸਿੰਘ ਨਾਭਾ) ਨੇ ਲਿਖਿਆ ਹੈ- "ਕਵਿਤਾ ਜੋ ਰਸਭਰੀ ਹੋਵੇ, ਰਸਾਤਮਕ ਕਾਵ੍ਯ। ਵਿਦਵਾਨਾਂ ਨੇ ਕਾਵ੍ਯ ਦੇ ਦੋ ਰੂਪ ਮੰਨੇ ਹਨ, ਗਦ੍ਯ ਅਤੇ ਪਦ੍ਯ, ਅਰਥਾਤ ਵਾਰਤਿਕ ਅਤੇ ਛੰਦ ਅਥਵਾ ਨਸ਼ਰ ਅਤੇ ਨਜ਼ਮ, ਪਰੰਤੂ ਇਹ ਬਾਤ ਨਿਸ਼ਚੇ ਕਰਨੀ ਚਾਹੀਏ ਕਿ ਜੇ ਵਾਰਤਿਕ ਅਤੇ ਛੰਦ ਰਚਨਾ ਰਸਾਤਮਕ ਨਹੀਂ, ਅਰ ਜਿਸ ਵਿੱਚ ਕੋਈ ਚਮਤਕਾਰ ਨਹੀਂ, ਤਦ ਉਹ ਕਾਵ੍ਯ ਨਹੀਂ।"[੧] "ਉਹ ਕਾਵ੍ਯ, ਜਿਸ ਵਿੱਚ ਮਾਤਰਾਂ, ਅੱਖਰ, ਗਣ ਆਦਿ ਦੇ ਨਿਯਮਾਂ ਦੀ ਪਾਬੰਦੀ ਹੋਵੇ, ਪਦ੍ਯ, ਨਜ਼ਮ...ਉਹ

** ਪਿੰਡ ਤੇ ਡਾਕਖਾਨਾ: ਸੂਲਰ, ਜ਼ਿਲ੍ਹਾ ਪਟਿਆਲਾ। ਮੋਬਾਈਲ. ੦੯੮੧੪੫ ੩੮੨੮੮.*

ਵਿਦਜਾ ਜਿਸ ਤੋਂ ਛੰਦਾਂ ਦੇ ਨਿਯਮਾਂ ਦਾ ਗਿਆਨ ਹੋਵੇ, ਪਿੰਗਲ ਹੈ।" ਪਦ-ਕਾਵਜ ਦਾ ਨਾਮ 'ਛੰਦ' ਹੈ, ਇਸ ਸਿਰਲੇਖ ਹੇਠ ਅਨੇਕ ਜਾਤੀਆਂ ਦੇ ਛੰਦ ਗੁਰਬਾਣੀ ਵਿਚ ਪਾਏ ਜਾਂਦੇ ਹਨ, ਪਰ ਸਿਰਲੇਖ ਕੇਵਲ ਇਕ ਹੋਇਆ ਕਰਦਾ ਹੈ।[੨] ਸਾਹਿਤਕ ਖੇਤਰ ਵਿਚ ਆਮ ਤੌਰ 'ਤੇ ਚਰਚਾ ਕੀਤੀ ਜਾਂਦੀ ਹੈ ਕਿ ਕਾਵਿ-ਰਚਨਾ ਛੰਦਬੱਧ ਭਾਵ ਪਿੰਗਲ ਦੇ ਨਿਯਮਾਂ ਦੀ ਪਾਬੰਦ ਹੋਣੀ ਜ਼ਰੂਰੀ ਹੈ ਜਾਂ ਨਹੀਂ ਅਤੇ ਇਸ ਵਿਸ਼ੇ ਨੂੰ ਲੈ ਕੇ ਸਾਹਿਤ ਦੇ ਪੜਚੋਲਕ ਦੋ ਵਰਗਾਂ ਵਿਚ ਵੰਡੇ ਹੋਏ ਹਨ।

ਭਾਵੇਂ ਸਿਆਣਿਆਂ ਦੇ ਕਥਨ ਅਨੁਸਾਰ ਬੇਵਜ਼ਨ ਤੇ ਬੇਬਹਿਰ ਕਵਿਤਾ ਵੀ ਹੋ ਸਕਦੀ ਹੈ, ਪਰ ਵਜ਼ਨ ਕਵਿਤਾ ਦਾ ਸ਼ਿੰਗਾਰ ਹੈ ਅਤੇ ਸ਼ਿਅਰ ਇਸ ਦੀ ਵਰਤੋਂ ਨਾਲ ਵਧੇਰੇ ਅਸਰਦਾਰ ਹੋ ਜਾਂਦਾ ਹੈ। ਕੰਨਾਂ ਨੂੰ ਇਸ ਦੀ ਧੁਨਕਾਰ ਚੰਗੀ ਲੱਗਦੀ ਹੈ ਅਤੇ ਸੁਣਨ ਵਾਲੇ ਦੇ ਮਨ ਨੂੰ ਵਧੇਰੇ ਖਿੱਚ ਪੈਂਦੀ ਹੈ। ਇਸ ਲਈ ਅੱਜਕਲ੍ਹ ਅਕਸਰ ਪੜਚੋਲੀਏ (ਜੋ ਦੂਜੇ ਵਰਗ ਨਾਲ ਸੰਬੰਧਿਤ ਹਨ) ਇਸ ਗੱਲ 'ਤੇ ਸਹਿਮਤ ਹਨ ਕਿ "ਛੰਦ ਤੇ ਛੰਦ-ਭੇਦ ਤੋਂ ਬਗ਼ੈਰ ਕੋਈ ਕਵਿਤਾ ਨਹੀਂ ਹੋ ਸਕਦੀ।" 'ਐਨਸਾਈਕਲੋਪੀਡੀਆ ਬ੍ਰਿਟੈਨਿਕਾ' ਅਨੁਸਾਰ, "ਕਵਿਤਾ ਮਨੁੱਖੀ ਮਨ ਦਾ ਜਜ਼ਬਾਤੀ ਤੇ ਤਾਲਮਈ ਬੋਲੀ ਵਿਚ ਨਿੱਗਰ ਅਤੇ ਕਲਾਮਈ ਪ੍ਰਗਟਾਉ ਹੈ। ਇਹ ਗੱਲ ਤਾਂ ਪ੍ਰਮਾਣਿਤ ਹੈ ਕਿ ਕੋਈ ਸਾਹਿਤਕ ਨਿਰੂਪਣ, ਜਿਸ ਦਾ ਵਿਸ਼ਾ ਭਾਵੇਂ ਕੋਈ ਵੀ ਹੋਵੇ, ਉਦੋਂ ਤਕ ਕਵਿਤਾ ਨਹੀਂ ਕਿਹਾ ਜਾ ਸਕਦਾ, ਜਦੋਂ ਤਕ ਕਿ ਉਹ ਜਜ਼ਬਾਤੀ ਨਹੀਂ, ਤੇ ਜਿਸ ਦੀ ਸ਼ੈਲੀ, ਬਿਆਨ-ਢੰਗ ਨਿੱਗਰ ਅਤੇ ਜਿਸ ਦੀ ਚਾਲ ਤਾਲਮਈ ਤੇ ਬਣਤਰ ਕਲਾਮਈ ਨਾ ਹੋਵੇ।" ਕਵੀ ਵਰਡਜ਼ਵਰਥ ਨੇ ਵੀ ਕਿਹਾ ਹੈ, "ਜੇ ਮੀਟਰ ਦਾ ਧਿਆਨ ਨਾ ਰੱਖਿਆ ਜਾਵੇ, ਤਾਂ ਪਦ ਨਾ ਹੋਇਆ, ਗਦ ਹੀ ਹੋਇਆ।" ਪ੍ਰੋ. ਸੰਤ ਸਿੰਘ ਸੇਖੋਂ ਨੇ ਵੀ ਛੰਦ ਨੂੰ ਹੀ ਕਵਿਤਾ ਦਾ ਨਿਖੇੜਵਾਂ ਗੁਣ ਮੰਨਿਆ ਹੈ[੩] ਕਿਉਂਕਿ ਛੰਦ-ਰਹਿਤ ਰਚਨਾ ਹੋਰ ਕੁਝ ਵੀ ਹੋਵੇ, ਕਵਿਤਾ ਨਹੀਂ ਅਖਵਾ ਸਕਦੀ।

ਛੇ ਗੁਰੂ ਸਾਹਿਬਾਨ ਤੇ ਹੋਰ ਬਾਣੀਕਾਰਾਂ ਦੀ ਸਮੁੱਚੀ ਬਾਣੀ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ (ਪੰਨਾ ੧ ਤੋਂ ੧੪੩੦ ਤਕ) ਅੰਕਿਤ ਹੈ, ਛੰਦ-ਬੱਧ ਹੈ।[੪]

**ਛੰਦ-ਯੋਜਨਾ:** ਕੁਝ ਛੰਦ-ਸ਼ਾਸਤਰੀਆਂ ਤੇ ਆਲੋਚਕਾਂ ਦਾ ਕਹਿਣਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਬਾਣੀ ਕਿਸੇ ਸੋਚੀ-ਸਮਝੀ (planned) ਛੰਦਾਬੰਦੀ ਦੀ ਵਿਉਂਤ ਅਨੁਸਾਰ ਨਹੀਂ ਹੈ। ਪਰ ਆਲੋਚਕਾਂ ਨੂੰ ਛੰਦ-ਸ਼ਾਸਤਰ ਅਨੁਸਾਰ ਜੋ ਕਮੀਆਂ ਗੁਰਬਾਣੀ ਦੇ ਛੰਦ-ਪ੍ਰਬੰਧ ਵਿਚ ਜਾਪਦੀਆਂ ਹਨ ਉਹ ਠੀਕ ਨਹੀਂ ਹਨ ਕਿਉਂਕਿ ਗੁਰਬਾਣੀ ਛੰਦ ਦੇ ਆਪਣੇ ਵਿਸ਼ੇਸ਼ ਨਿਯਮ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਾਵਿ-ਰੂਪਾਂ ਦੀ ਵਿਲੱਖਣਤਾ ਸੰਬੰਧੀ ਸ. ਮਹਿੰਦਰ ਸਿੰਘ ਨੇ ਆਪਣੇ ਪੇਪਰ (Poetics of Guru Granth Sahib) ਵਿਚ ਲਿਖਿਆ ਹੈ ਕਿ ਗੁਰੂਆਂ ਤੇ ਭਗਤਾਂ ਨੇ ਪਰੰਪਰਾਗਤ ਕਾਵਿ-ਰੂਪਾਂ ਨੂੰ ਉਸੇ ਤਰ੍ਹਾਂ ਨਹੀਂ ਅਪਣਾਇਆ।[੫]

**ਛੰਦਾਂ ਦਾ ਵਰਗੀਕਰਣ:** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪਾਦਨ ਕਰਨ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬੇਸ਼ੱਕ ਸਾਰੀ ਬਾਣੀ ਦਾ ਛੰਦਾਂ ਅਨੁਸਾਰ ਵਰਗੀਕਰਣ ਨਹੀਂ ਕੀਤਾ ਪਰ ਕੁਝ ਪਦਾਂ ਦੇ ਅਰੰਭ ਵਿਚ ਛੰਦ-ਵਿਸ਼ੇਸ਼ ਦਾ ਸੰਕੇਤ ਦਿੱਤਾ ਹੈ ਜਿਵੇਂ- ਸਲੋਕ (ਜੋ ਵਾਰਾਂ ਦੀਆਂ ਪਉੜੀਆਂ ਦੇ ਨਾਲ ਆਏ ਹਨ), ਡਖਣੇ, ਸਲੋਕ ਸਹਸਕ੍ਰਿਤੀ ਮਹਲਾ ੧, ਮਹਲਾ ੫ ਗਾਥਾ, ਫੁਨਹੇ ਮਹਲਾ ੫, ਚਉਬੋਲੇ ਮਹਲਾ ੫, ਸਲੋਕ ਭਗਤ ਕਬੀਰ ਜੀਉ ਕੇ, ਸਲੋਕ ਸੇਖ ਫਰੀਦ ਕੇ, ਸਵਯੇ ਸ੍ਰੀ ਮੁਖਬਾਕ੍ਹ, ਭੱਟਾਂ ਦੇ ਸਵਈਏ, ਸਲੋਕ ਵਾਰਾਂ ਤੇ ਵਧੀਕ, ਸਲੋਕ ਮਹਲਾ ੯, ਆਦਿ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਪਾਦਨ ਕਰਦਿਆਂ ਵੰਨ-ਸੁਵੰਨੇ ਕਾਵਿ-ਛੰਦ-ਰੂਪਾਂ, ਜਿਵੇਂ, ਦੋਹਰਾ, ਪਉੜੀ, ਸਵਈਆ, ਦਵਈਆ, ਸੋਰਠਾ, ਸਿਰਖੰਡੀ, ਆਦਿਕ ਨੂੰ ਵਰਤਿਆ ਹੈ। ਇਨ੍ਹਾਂ ਵਿੱਚੋਂ ਪਹਿਲੇ ਤਿੰਨ ਕਾਵਿ-ਛੰਦ-ਰੂਪਾਂ ਦੀਆਂ ਉਦਾਹਰਣਾਂ ਵੇਖਦੇ ਹਾਂ:

**ਦੋਹਰਾ:** ਸਾਹਿਤਕ ਰਚਨਾਂਵਾਂ ਵਿਚ ਇਸ ਨੂੰ ਦੋਹਾ ਵੀ ਆਖਿਆ ਗਿਆ ਹੈ। ਇਸ ਦਾ ਲੱਛਣ ਦੋ ਤੁਕਾਂ ਜਾਂ ਚਰਣ ਹਨ ਜਿਵੇਂ:

*ਆਏ ਪ੍ਰਭ ਸਰਨਾਗਤੀ ਕਿਰਪਾ ਨਿਧਿ ਦਇਆਲ॥*
*ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ॥* (ਪੰਨਾ ੨੬੧)

**ਪਉੜੀ:** ਪਉੜੀ ਛੰਦ ਵਿਚ ਵਿਸ਼ੇਸ਼ ਤੌਰ 'ਤੇ ਯੁੱਧਾਂ ਦੀਆਂ ਵਾਰਾਂ ਰਚੀਆਂ ਜਾਂਦੀਆਂ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ੨੨ ਵਾਰਾਂ ਪਉੜੀਆਂ ਵਿਚ ਹਨ। ਭਾਈ ਗੁਰਦਾਸ ਜੀ ਦੀਆਂ ਵਾਰਾਂ ਦੇ ਪਦ ਵੀ ਪਉੜੀ ਨਾਂ ਨਾਲ ਜਾਣੇ ਜਾਂਦੇ ਹਨ। ਜਪੁਜੀ ਸਾਹਿਬ, ਆਸਾ ਕੀ ਵਾਰ ਤੇ ਬਸੰਤ ਕੀ ਵਾਰ ਵਿਚੋਂ ਪਉੜੀ ਛੰਦਾਂ ਦੀਆਂ ਉਦਾਹਰਣਾਂ ਵੇਖਦੇ ਹਾਂ:

- *ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ॥*
  *ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ॥* (ਪੰਨਾ ੫)
- *ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸਤਕਿ ਲਾਈਐ॥*
  *ਕੂੜਾ ਲਾਲਚੁ ਛਡੀਐ ਹੋਇ ਇਕ ਮਨਿ ਅਲਖੁ ਧਿਆਈਐ॥*
  *ਫਲੁ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ॥*
  *ਜੇ ਹੋਵੈ ਪੂਰਬਿ ਲਿਖਿਆ ਤਾ ਧੂੜਿ ਤਿਨ੍ਹਾ ਦੀ ਪਾਈਐ॥*
  *ਮਤਿ ਥੋੜੀ ਸੇਵ ਗਵਾਈਐ॥* (ਪੰਨਾ ੪੬੮)
- *ਹਰਿ ਕਾ ਨਾਮੁ ਧਿਆਇ ਕੈ ਹੋਹੁ ਹਰਿਆ ਭਾਈ॥*
  *ਕਰਮਿ ਲਿਖੰਤੈ ਪਾਈਐ ਇਹ ਰੁਤਿ ਸੁਹਾਈ॥*
  *ਵਣੁ ਤ੍ਰਿਣੁ ਤ੍ਰਿਭਵਣੁ ਮਉਲਿਆ ਅੰਮ੍ਰਿਤ ਫਲੁ ਪਾਈ॥*
  *ਮਿਲਿ ਸਾਧੂ ਸੁਖੁ ਊਪਜੈ ਲਥੀ ਸਭ ਛਾਈ॥*
  *ਨਾਨਕੁ ਸਿਮਰੈ ਏਕੁ ਨਾਮੁ ਫਿਰਿ ਬਹੁੜਿ ਨ ਧਾਈ॥* (ਪੰਨਾ ੧੧੯੩)

**ਸਵਈਆ ਜਾਂ ਸਵੈਯਾ:** ਸਵੈਯਾ ਛੰਦ ਲੈਅ ਅਤੇ ਰਵਾਨੀ ਦੇ ਪੱਖ ਤੋਂ ਵਿਸ਼ੇਸ਼ ਗੁਣਾਂ ਦਾ ਧਾਰਨੀ ਮੰਨਿਆ ਜਾਂਦਾ ਹੈ। 'ਸ੍ਰੀ ਮੁਖਬਾਕ੍ਯ ਮਹਲਾ ੫' ਦੇ ੧੦ ਸਵੱਈਏ ਅਤੇ ਭੱਟ ਸਾਹਿਬਾਨ ਦੇ ੧੨੩ ਸਵੱਈਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ (ਪੰਨਾ ੧੩੮੫ ਤੋਂ ੧੪੦੯ ਤਕ) ਦਰਜ ਹਨ। ਦੋਹਾਂ ਵਿੱਚੋਂ ਇਕ-ਇਕ ਉਦਾਹਰਣ ਵੇਖਦੇ ਹਾਂ:

*- ਆਦਿ ਪੁਰਖ ਕਰਤਾਰ ਕਰਣ ਕਾਰਣ ਸਭ ਆਪੇ॥*
*ਸਰਬ ਰਹਿਓ ਭਰਪੂਰਿ ਸਗਲ ਘਟ ਰਹਿਓ ਬਿਆਪੇ॥*
*ਬ੍ਯਾਪਤੁ ਦੇਖੀਐ ਜਗਤਿ ਜਾਨੈ ਕਉਨੁ ਤੇਰੀ ਗਤਿ*
*ਸਰਬ ਕੀ ਰਖ੍ਯਾ ਕਰੈ ਆਪੇ ਹਰਿ ਪਤਿ॥*
*ਅਬਿਨਾਸੀ ਅਬਿਗਤ ਆਪੇ ਆਪਿ ਉਤਪਤਿ॥*
*ਏਕੈ ਤੂਹੀ ਏਕੈ ਅਨ ਨਾਹੀ ਤੁਮ ਭਤਿ॥*
*ਹਰਿ ਅੰਤੁ ਨਾਹੀ ਪਾਰਾਵਾਰੁ ਕਉਨੁ ਹੈ ਕਰੈ ਬੀਚਾਰੁ*
*ਜਗਤ ਪਿਤਾ ਹੈ ਸ੍ਰਬ ਪ੍ਰਾਨ ਕੋ ਅਧਾਰੁ॥*
*ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ॥*
*ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ॥* *(ਪੰਨਾ ੧੩੮੫)*
*- ਇਕ ਮਨਿ ਪੁਰਖੁ ਧਿਆਇ ਬਰਦਾਤਾ॥ ਸੰਤ ਸਹਾਰੁ ਸਦਾ ਬਿਖਿਆਤਾ॥*
*ਤਾਸੁ ਚਰਨ ਲੇ ਰਿਦੈ ਬਸਾਵਉ॥ ਤਉ ਪਰਮ ਗੁਰੂ ਨਾਨਕ ਗੁਨ ਗਾਵਉ॥*
*(ਪੰਨਾ ੧੩੮੯)*

**ਪਦ-ਸੰਗਿਆਵਾਂ:** ਛੰਦਾਂ ਨੂੰ ਦੁਪਦੇ, ਤਿਪਦੇ, ਚੌਪਦੇ ਜਾਂ ਚਉਪਦੇ, ਪੰਚਪਦੇ, ਛੇ ਪਦੇ, ਅਸਟਪਦੀਆਂ, ਸੋਲਹੇ ਆਦਿ ਪਦ-ਸੰਗਿਆਵਾਂ ਦਿੱਤੀਆਂ ਗਈਆਂ ਹਨ। ਇਨ੍ਹਾਂ ਵਿਚ ਹਰ ਇਕ ਪਦ ਦੇ ਇਕ-ਇਕ ਖੰਡ ਦੀਆਂ ਤੁਕਾਂ ਦੀ ਗਿਣਤੀ ਵੱਖ-ਵੱਖ ਹੈ। ਇਸ ਰੂਪ ਵਿਚ ਇਕ-ਤੁਕੇ, ਦੋਤੁਕੇ, ਤ੍ਰਿਤੁਕੇ, ਚੌਤੁਕੇ, ਪੰਜ-ਤੁਕੇ ਆਦਿ ਖੰਡਾਂ ਵਾਲੇ ਪਦ ਮਿਲਦੇ ਹਨ। ਆਮ ਤੌਰ 'ਤੇ ਅਸਟਪਦੀਆਂ ਵਿਚ (ਨਾਂ ਅਨੁਸਾਰ) ਅੱਠ ਹੀ ਖੰਡ ਹਨ, ਫਿਰ ਵੀ ਕਈਆਂ ਵਿਚ ਨੌਂ, ਦਸ ਅਤੇ ਇਨ੍ਹਾਂ ਤੋਂ ਵੀ ਵੱਧ ਖੰਡ ਮਿਲ ਜਾਂਦੇ ਹਨ। ਰਾਗ ਮਾਰੂ ਵਿਚ ਸੋਲ੍ਹਾਂ-ਸੋਲ੍ਹਾਂ ਖੰਡਾਂ ਦੇ ਪਦ (ਸੋਲਹੇ) ਵੀ ਹਨ। ਇਹ ਪ੍ਰਤੱਖ ਹੈ ਕਿ ਗੁਰਬਾਣੀ ਸਾਹਿਤਕ ਨਿਯਮਾਂ ਦੀ ਕੈਦ ਤੋਂ ਮੁਕਤ ਹੈ। ਇਕ-ਤੁਕੇ, ਦੋ-ਤੁਕੇ, ਅਸਟਪਦੀ ਤੇ ਸੋਲਹੇ ਦੀ ਇਕ-ਇਕ ਉਦਾਹਰਣ ਵੇਖਦੇ ਹਾਂ:

**ਇਕ-ਤੁਕਾ:**

*ਸੁਨੀ ਨ ਜਾਈ ਸਚੁ ਅੰਮ੍ਰਿਤ ਕਾਥਾ॥*
*ਰਾਰਿ ਕਰਤ ਝੂਠੀ ਲਗਿ ਗਾਥਾ॥* *(ਪੰਨਾ ੩੭੬)*

**ਦੋ-ਤੁਕਾ:**

*ਆਠ ਪਹਰ ਉਦਕ ਇਸਨਾਨੀ॥*

*ਸਦ ਹੀ ਭੋਗੁ ਲਗਾਇ ਸੁਗਿਆਨੀ॥*
*ਬਿਰਥਾ ਕਾਹੂ ਛੋਡੈ ਨਾਹੀ॥*
*ਬਹੁਰਿ ਬਹੁਰਿ ਤਿਸੁ ਲਾਗਹ ਪਾਈ॥* *(ਪੰਨਾ ੩੯੩)*

**ਅਸਟਪਦੀ:** ਸੁਖਮਨੀ ਸਾਹਿਬ ਦੀ ਹਰ ਇਕ ਅਸਟਪਦੀ ਵਿਚ ਦਸ-ਦਸ ਖੰਡ ਦਿੱਤੇ ਹੋਏ ਹਨ:

*ਬ੍ਰਹਮ ਗਿਆਨੀ ਸਦਾ ਨਿਰਲੇਪ॥ ਜੈਸੇ ਜਲ ਮਹਿ ਕਮਲ ਅਲੇਪ॥*
*ਬ੍ਰਹਮ ਗਿਆਨੀ ਸਦਾ ਨਿਰਦੋਖ॥ ਜੈਸੇ ਸੂਰੁ ਸਰਬ ਕਉ ਸੋਖ॥*
*ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ॥ ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ॥*
*ਬ੍ਰਹਮ ਗਿਆਨੀ ਕੈ ਧੀਰਜੁ ਏਕ॥ ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ॥*
*ਬ੍ਰਹਮ ਗਿਆਨੀ ਕਾ ਇਹੈ ਗੁਨਾਉ॥ ਨਾਨਕ ਜਿਉ ਪਾਵਕ ਕਾ ਸਹਜ ਸੁਭਾਉ॥*
*(ਪੰਨਾ ੨੭੨)*

**ਮਾਰੂ ਸੋਲਹੇ:** ੧੬ ਪਦਿਆਂ ਦਾ ਵਿਸ਼ੇਸ਼ ਛੰਦ ਰੂਪ ਹੈ ਜਿਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮਾਰੂ ਰਾਗ ਵਿਚ ਸੋਲਹੇ ਸ਼ਾਮਲ ਹਨ। ਸ੍ਰਿਸ਼ਟੀ ਰਚਨਾ ਤੋਂ ਪੂਰਬਲੀ ਅਵਸਥਾ ਦਾ ਬਿਆਨ ਕਰਦਾ ਸੋਲਹਾ ਹੈ:

*ਅਰਬਦ ਨਰਬਦ ਧੁੰਧੂਕਾਰਾ॥ਧਰਣਿ ਨ ਗਗਨਾ ਹੁਕਮੁ ਅਪਾਰਾ॥*
*ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥੧॥*
*ਖਾਣੀ ਨ ਬਾਣੀ ਪਉਣ ਨ ਪਾਣੀ॥ਓਪਤਿ ਖਪਤਿ ਨ ਆਵਣ ਜਾਣੀ॥*
*ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ॥੨॥...*
*ਤਾ ਕਾ ਅੰਤੁ ਨ ਜਾਣੈ ਕੋਈ॥ ਪੂਰੇ ਗੁਰ ਤੇ ਸੋਝੀ ਹੋਈ॥*
*ਨਾਨਕ ਸਾਚਿ ਰਤੇ ਬਿਸਮਾਦੀ ਬਿਸਮ ਭਏ ਗੁਣ ਗਾਇਦਾ॥੧੬॥*
*(ਪੰਨਾ ੧੦੩੫-੩੬)*

**ਛੰਦਾਂ ਦੇ ਪ੍ਰਚੱਲਤ ਲੋਕ-ਕਾਵਿ-ਰੂਪ:** ਲੋਕ-ਕਾਵਿ ਦਾ ਲੋਕਾਂ ਦੇ ਜੀਵਨ ਨਾਲ ਡੂੰਘਾ ਸੰਬੰਧ ਹੁੰਦਾ ਹੈ। ਗੁਰੂ ਸਾਹਿਬਾਨ ਨੇ ਲੋਕ-ਜੀਵਨ ਵਿਚ ਪ੍ਰਚੱਲਤ ਲੋਕ-ਕਾਵਿ ਛੰਦ-ਰੂਪਾਂ ਦੀ ਵਰਤੋਂ ਕੀਤੀ ਹੈ ਤਾਂ ਕਿ ਉਨ੍ਹਾਂ ਦੀ ਬਾਣੀ ਸਾਧਾਰਨ ਲੋਕਾਂ ਦੀ ਸਮਝ ਵਿਚ ਆ ਸਕੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲੋਕ-ਕਾਵਿ ਦੇ ਅਨੇਕਾਂ ਕਾਵਿ-ਰੂਪ ਅਪਣਾਏ ਗਏ ਹਨ ਜਿਨ੍ਹਾਂ ਵਿੱਚੋਂ ਛੰਤ, ਘੋੜੀਆਂ, ਲਾਵਾਂ, ਆਰਤੀ, ਅੰਜੁਲੀ, ਸਦੁ, ਅਲਾਹਣੀਆਂ, ਸੋਹਿਲਾ, ਪਟੀ, ਬਾਵਨ ਅਖਰੀ, ਬਾਰਹਮਾਹ, ਰੁਤੀ, ਥਿਤੀ, ਵਾਰ ਸਤ, ਦਿਨ ਰੈਣਿ, ਪਹਰੇ, ਬਿਰਹੜੇ, ਡਖਣੇ, ਵਾਰ, ਕਾਫੀ, ਚਉਬੋਲੇ, ਕਰਹਲੇ, ਵਣਜਾਰਾ, ਆਦਿਕ ਮੁੱਖ ਹਨ। ਇਨ੍ਹਾਂ ਸੰਬੰਧੀ ਸੰਖੇਪ ਵਿਚਾਰ ਕਰਦੇ ਹਾਂ:

**ਛੰਤ:** ਇਸਤਰੀਆਂ ਦੇ ਵਿਸ਼ੇਸ਼ ਪ੍ਰੇਮ-ਗੀਤ, ਛੰਤ ਕਹਾਉਂਦੇ ਹਨ। ਇਸ ਵਿਚ ਚਾਰ

ਬੰਦ ਹੁੰਦੇ ਹਨ, ਪਹਿਲੇ ਵਿਛੋੜੇ ਦੀ ਦਰਦਨਾਕ ਅਵਸਥਾ ਦਰਸਾ ਕੇ ਫਿਰ ਚੌਥੇ ਵਿਚ ਸੰਜੋਗ ਦਾ ਅਨੰਦ ਗਾਇਆ ਹੁੰਦਾ ਹੈ। ਇਹ ਛੰਤ ਅਨੇਕਾਂ ਰਾਗਾਂ ਵਿਚ ਪ੍ਰਾਪਤ ਹਨ। ਦੋ ਉਦਾਹਰਣਾਂ ਵੇਖਦੇ ਹਾਂ :

– *ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ॥*
*ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ॥*
*ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨੁ ਤਨੋ ਭਿੰਨਾ॥*
*ਜਨੁ ਨਾਨਕੁ ਮੁਸਕਿ ਝਕੋਲਿਆ ਸਭੁ ਜਨਮੁ ਧਨੁ ਧੰਨਾ॥* *(ਪੰਨਾ ੪੪੮)*

– *ਗੁਰਮੁਖਿ ਢੂੰਢਿ ਢੂਢੇਦਿਆ ਹਰਿ ਸਜਣੁ ਲਧਾ ਰਾਮ ਰਾਜੇ॥*
*ਕੰਚਨ ਕਾਇਆ ਕੋਟ ਗੜ ਵਿਚਿ ਹਰਿ ਹਰਿ ਸਿਧਾ॥*
*ਹਰਿ ਹਰਿ ਹੀਰਾ ਰਤਨੁ ਹੈ ਮੇਰਾ ਮਨੁ ਤਨੁ ਵਿਧਾ॥*
*ਧੁਰਿ ਭਾਗ ਵਡੇ ਹਰਿ ਪਾਇਆ ਨਾਨਕ ਰਸਿ ਗੁਧਾ॥* *(ਪੰਨਾ ੪੪੯)*

ਛੰਤਾਂ ਵਿਚ ਆਮ ਤੌਰ 'ਤੇ ਚਾਰ ਚਾਰ ਪਦ ਮਿਲਦੇ ਹਨ। ਹਰ ਇਕ ਪਦ ਵਿਚ ਚਾਰ ਜਾਂ ਛੇ ਤੁਕਾਂ ਹੁੰਦੀਆਂ ਹਨ। ਛੇ ਤੁਕਾਂ ਵਾਲੇ ਛੰਤ ਦੀ ਉਦਾਹਰਣ ਹੈ:

*ਮੇਰਾ ਮਨੁ ਰਾਤਾ ਗੁਣ ਰਵੈ ਮਨਿ ਭਾਵੈ ਸੋਈ॥*
*ਗੁਰ ਕੀ ਪਉੜੀ ਸਾਚ ਕੀ ਸਾਚਾ ਸੁਖੁ ਹੋਈ॥*
*ਸੁਖਿ ਸਹਜਿ ਆਵੈ ਸਾਚ ਭਾਵੈ ਸਾਚ ਕੀ ਮਤਿ ਕਿਉ ਟਲੈ॥*
*ਇਸਨਾਨੁ ਦਾਨੁ ਸੁਗਿਆਨੁ ਮਜਨੁ ਆਪਿ ਅਛਲਿਓ ਕਿਉ ਛਲੈ॥*
*ਪਰਪੰਚ ਮੋਹ ਬਿਕਾਰ ਥਾਕੇ ਕੂੜੁ ਕਪਟੁ ਨ ਦੋਈ॥*
*ਮੇਰਾ ਮਨੁ ਰਾਤਾ ਗੁਣ ਰਵੈ ਮਨਿ ਭਾਵੈ ਸੋਈ॥* *(ਪੰਨਾ ੭੬੬)*

**ਘੋੜੀਆਂ:** ਲੋਕ-ਸਾਹਿਤ ਵਿਚ 'ਘੋੜੀਆਂ' ਤੋਂ ਭਾਵ ਉਹ ਖੁਸ਼ੀ ਦੇ ਗੀਤ ਹਨ, ਜੋ ਲਾੜੇ ਦੀਆਂ ਚਾਚੀਆਂ, ਤਾਈਆਂ, ਭੈਣਾਂ, ਭਾਬੀਆਂ, ਮਾਮੀਆਂ, ਆਦਿ ਔਰਤਾਂ ਮਿਲ ਕੇ ਵਿਆਹ ਤੋਂ ਪਹਿਲਾਂ ਗਾਉਂਦੀਆਂ ਹਨ। ਸ੍ਰੀ ਗੁਰੂ ਰਾਮਦਾਸ ਜੀ ਨੇ ਲੋਕ-ਸੰਗੀਤ ਦੀ ਇਸ ਧੁਨ ਨੂੰ ਵਡਹੰਸ ਰਾਗ ਵਿਚ ਦੋ ਛੰਤਾਂ ਲਈ ਵਰਤਿਆ ਹੈ ਤੇ ਇਨ੍ਹਾਂ ਦਾ ਸਿਰਲੇਖ ਵੀ 'ਘੋੜੀਆਂ' ਅੰਕਤ ਕੀਤਾ ਹੈ। ਮਨੁੱਖ ਦੀ ਇਹ ਕਾਇਆ (ਮਾਨੋ) ਘੋੜੀ ਹੈ ਜਿਸ ਨੂੰ ਨਾਮ-ਸਿਮਰਨ ਵਾਸਤੇ ਹੀ ਪਰਮਾਤਮਾ ਨੇ ਪੈਦਾ ਕੀਤਾ ਹੈ:

*ਦੇਹ ਤੇਜਣਿ ਜੀ ਰਾਮਿ ਉਪਾਈਆ ਰਾਮ॥...* *(ਪੰਨਾ ੫੭੫)*

**ਲਾਵਾਂ:** ਰਾਗ ਸੂਹੀ ਵਿਚ ਸ੍ਰੀ ਗੁਰੂ ਰਾਮਦਾਸ ਜੀ ਦੀ 'ਲਾਵਾਂ' ਸਿਰਲੇਖ ਅਧੀਨ ਬਾਣੀ ਦਰਜ ਹੈ ਜਿਸ ਵਿਚ ਵਿਆਹ ਨੂੰ 'ਪਰਵਿਰਤੀ ਕਰਮ' ਦਾ ਨਾਂ ਦਿੱਤਾ ਹੈ। ਚਾਰ ਲਾਵਾਂ ਜ਼ਿੰਦਗੀ ਦੇ ਚਾਰ ਪੜਾਅ ਭਾਵ ਅਵਸਥਾਵਾਂ ਹਨ। ਇਸ ਕਾਵਿ-ਰੂਪ ਵਿਚ ਜੀਵ ਰੂਪੀ ਇਸਤਰੀ ਦਾ ਪਰਮਾਤਮਾ ਰੂਪ ਪਤੀ ਨਾਲ ਮੇਲ ਕਰਵਾਇਆ ਹੈ:

*ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ॥...*

*(ਪੰਨਾ ੭੭੩)*

**ਆਰਤੀ:** ਇਸ ਦਾ ਵਿਸ਼ਾ ਦੇਵਤੇ, ਇਸ਼ਟ ਜਾਂ ਪਰਮਾਤਮਾ ਦੀ ਅਰਾਧਨਾ ਹੁੰਦਾ ਹੈ। ਇਸ ਦੀ ਇਕ ਖਾਸ ਲੈਅ ਜਾਂ ਧਾਰਨਾ ਹੁੰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਇਸ ਸਬੰਧੀ ਸੁਪ੍ਰਸਿੱਧ ਪਾਵਨ ਸ਼ਬਦ ਦੀ ਅਰੰਭਲੀ ਪਾਵਨ ਪੰਕਤੀ ਹੈ:

*ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥*

*(ਪੰਨਾ ੧੩)*

ਸ਼ਬਦ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਆਰਤੀ ਦਾ ਖੰਡਨ ਕਰ ਕੇ ਅਕਾਲ ਪੁਰਖ ਦੀ ਹਰ ਸਮੇਂ ਬ੍ਰਹਿਮੰਡ ਵਿਚ ਨਿਰੰਤਰ ਹੋ ਰਹੀ 'ਆਰਤੀ' ਬਾਰੇ ਦੱਸਿਆ ਹੈ। ਧਨਾਸਰੀ ਰਾਗ ਵਿਚ ਹੋਰ ਭਗਤਾਂ ਨੇ ਵੀ ਆਰਤੀ ਇਨ੍ਹਾਂ ਸੁਰਾਂ ਵਿਚ ਉਚਾਰੀ ਹੈ।

**ਅੰਜੁਲੀ:** ਪਿਤਰ ਜਾਂ ਦੇਵਤੇ ਨੂੰ ਚੁਲੀ ਅਰਪਣ ਕਰਨ ਦੀ ਰਸਮ (ਡੂਨੇ ਦੀ ਸ਼ਕਲ ਬਣਾਏ ਹੱਥਾਂ ਦੁਆਰਾ) ਨੂੰ ਤਿਲਾਂਜਲੀ ਦੇਣ ਦੇ ਉਦੇਸ਼ ਨਾਲ ਗੁਰਬਾਣੀ ਵਿਚ ਪੰਚਮ ਪਾਤਸ਼ਾਹ ਨੇ ਅੰਜੁਲੀ (ਬੇਨਤੀ ਦਾ ਗੀਤ) ਸਿਰਲੇਖ ਅਧੀਨ (ਮਾਰੂ ਰਾਗ ਵਿਚ) ਸ਼ਬਦ ਰਚਿਆ ਹੈ। 'ਸੰਜੋਗੁ ਵਿਜੋਗੁ ਧੁਰਹੁ ਹੀ ਹੂਆ' (ਪੰਨਾ ੧੦੦੭) ਦੱਸ ਕੇ ਜੀਵ ਨੂੰ ਭਾਣਾ ਮੰਨਣ ਦੀ ਸਿੱਖਿਆ ਦਿੱਤੀ ਗਈ ਹੈ।

**ਸਦੁ:** ਪੰਜਾਬੀ ਦੇ ਪੇਂਡੂਆਂ ਦਾ ਲੰਮੀ ਹੇਕ ਨਾਲ ਗਾਇਆ ਜਾਣ ਵਾਲਾ ਗੀਤ ਹੈ। ਬਾਬਾ ਸੁੰਦਰ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ-ਜੋਤਿ ਸਮਾਉਣ ਉਪਰੰਤ ਗੁਰੂ ਜੀ ਦੀ ਅੰਤਿਮ ਸਿਖਿਆ ਨੂੰ ਰਾਮਕਲੀ ਰਾਗ ਵਿਚ ਕਲਮਬੰਦ ਕੀਤਾ ਹੈ:

*ਜਗਿ ਦਾਤਾ ਸੋਇ ਭਗਤਿ...ਪਾਵਹੇ॥* *(ਪੰਨਾ ੯੨੩)*

**ਅਲਾਹਣੀ:** ਵਿੱਛੜੇ ਸਨੇਹੀ ਦੀ ਯਾਦ ਵਿਚ ਉਸ ਦੇ ਗੁਣ ਕਰਮ ਕਹਿ ਕੇ ਜੋ ਸ਼ੋਕ-ਗੀਤ ਗਾਇਆ ਜਾਂਦਾ ਹੈ, ਉਸ ਨੂੰ 'ਅਲਾਹਣੀ' ਆਖਿਆ ਗਿਆ ਹੈ। ਗੁਰੂ ਸਾਹਿਬ ਨੇ ਵਡਹੰਸ ਰਾਗ ਵਿਚ ਇਸ ਲੋਕ ਧਾਰਨਾ ਨੂੰ ਅਧਾਰ ਬਣਾ ਕੇ ਸੰਸਾਰ ਦੀ ਨਾਸ਼ਮਾਨਤਾ ਦਰਸਾਈ ਹੈ। ਇਸ ਦੀ ਪਹਿਲੀ ਤੁਕ ਹੈ:

*ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ॥* *(ਪੰਨਾ ੫੭੮)*

**ਸੋਹਿਲਾ:** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਭਾਗ ਵਿਚ 'ਸੋਹਿਲਾ' ਸਿਰਲੇਖ ਹੇਠ ਵਿਸ਼ੇਸ਼ ਬਾਣੀ ਦਰਜ ਹੈ। ਇਸ ਵਿਚ ਪੰਜ ਸ਼ਬਦ ਹਨ ਜਿਨ੍ਹਾਂ ਨੂੰ ਸਿੱਖ-ਪਰੰਪਰਾ ਅਨੁਸਾਰ ਸੌਣ ਸਮੇਂ ਪੜ੍ਹਨ ਦੀ ਮਰਯਾਦਾ ਹੈ ਤੇ ਪ੍ਰਾਣੀ ਦੇ ਸਸਕਾਰ ਸਮੇਂ ਵੀ ਪੜ੍ਹੀ ਜਾਂਦੀ ਹੈ। ਆਰੰਭ ਦੇ ਸ਼ਬਦ ਦੀ ਪਹਿਲੀ ਤੁਕ ਹੈ:

*ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ॥* *(ਪੰਨਾ ੧੫੭)*

**ਬਾਰਹਮਾਹ:** ਬਾਰ੍ਹਾਂ ਮਹੀਨਿਆਂ ਦੇ ਆਧਾਰ 'ਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤੁਖਾਰੀ

ਰਾਗ ਵਿਚ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮਾਝ ਰਾਗ ਵਿਚ ਬਾਰਹਮਾਹ ਦਾ ਉਚਾਰਨ ਕੀਤਾ ਹੈ। ਅਰੰਭਕ ਤੁਕਾਂ ਹਨ:

- *ਤੂ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ॥...* *(ਪੰਨਾ ੧੧੦੭)*
- *ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥...* *(ਪੰਨਾ ੧੩੩)*

**ਰੁਤੀ:** ਸ੍ਰੀ ਗੁਰੂ ਅਰਜਨ ਦੇਵ ਜੀ ਨੇ ਛੇ ਰੁੱਤਾਂ ਦੇ ਆਧਾਰ 'ਤੇ ਰਾਮਕਲੀ ਰਾਗ ਵਿਚ 'ਰੁਤੀ' ਨਾਂ ਦੀ ਪਾਵਨ ਬਾਣੀ ਦੀ ਰਚਨਾ ਕੀਤੀ ਹੈ ਜਿਸ ਵਿਚ ਛੇ ਮੌਸਮਾਂ ਦਾ (ਚੇਤ ਤੋਂ ਫਗਣ-੧੨ ਮਹੀਨਿਆਂ ਵਿਚ ਵੰਡ ਕੇ) ਵਰਣਨ ਕੀਤਾ ਹੈ:

*ਰੁਤਿ ਸਰਸ ਬਸੰਤ ਮਾਹ ਚੇਤੁ ਵੈਸਾਖ ਸੁਖ ਮਾਸੁ ਜੀਉ॥...*
*ਗ੍ਰੀਖਮ ਰੁਤਿ ਅਤਿ ਗਾਖੜੀ ਜੇਠ ਅਖਾੜੈ ਘਾਮ ਜੀਉ॥...*
*ਰੁਤਿ ਬਰਸੁ ਸੁਹੇਲੀਆ ਸਾਵਣ ਭਾਦਵੇ ਆਨੰਦ ਜੀਉ॥...*
*ਰੁਤਿ ਸਰਦ ਅਡੰਬਰੋ ਅਸੂ ਕਤਕੇ ਹਰਿ ਪਿਆਸ ਜੀਉ॥...*
*ਰੁਤਿ ਸਿਸੀਅਰ ਸੀਤਲ ਹਰਿ ਪ੍ਰਗਟੇ ਮੰਘਰ ਪੋਹਿ ਜੀਉ॥...*
*ਹਿਮਕਰ ਰੁਤਿ ਮਨਿ ਭਾਵਤੀ ਮਾਘੁ ਫਗਣੁ ਗੁਣਵੰਤ ਜੀਉ॥...*

*(ਪੰਨੇ ੯੨੭-੨੯)*

**ਥਿਤੀ:** ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਿਲਾਵਲ ਰਾਗ ਵਿਚ ਤੇ ਭਗਤ ਕਬੀਰ ਜੀ ਨੇ ਗਉੜੀ ਰਾਗ ਵਿਚ ਪੰਦਰ੍ਹਾਂ ਥਿਤਾਂ (ਤਿਥਾਂ) ਦੇ ਆਧਾਰ 'ਤੇ 'ਥਿਤੀ' ਸਿਰਲੇਖ ਅਧੀਨ ਰਚਨਾ ਕੀਤੀ ਹੈ। 'ਥਿਤੀ ਗਉੜੀ ਮਹਲਾ ੫' ਵਿਚ ਗੁਰੂ ਜੀ ਨੇ ਜੀਵ ਨੂੰ ਥਿਤਾਂ ਦੇ ਸ਼ੁਭ-ਅਸ਼ੁਭ ਹੋਣ ਦੇ ਚੱਕਰ ਵਿੱਚੋਂ ਕੱਢ ਕੇ ਪ੍ਰਭੂ-ਭਗਤੀ ਵੱਲ ਮੋੜਿਆ ਹੈ:

- *ਏਕਮ ਏਕੰਕਾਰੁ ਪ੍ਰਭੁ ਕਰਉ ਬੰਦਨਾ ਧਿਆਇ॥* *(ਪੰਨਾ ੨੯੬)*
- *ਦਸਮੀ ਦਸ ਦੁਆਰ ਬਸਿ ਕੀਨੇ॥* *(ਪੰਨਾ ੨੯੮)*
- *ਅਮਾਵਸ ਆਤਮ ਸੁਖੀ ਭਏ ਸੰਤੋਖੁ ਦੀਆ ਗੁਰਦੇਵ॥* *(ਪੰਨਾ ੨੯੯)*
- *ਪੂਰਨਮਾ ਪੂਰਨ ਪ੍ਰਭ ਏਕੁ ਕਰਣ ਕਾਰਣ ਸਮਰਥੁ॥* *(ਪੰਨਾ ੩੦੦)*

**ਵਾਰ ਸਤ:** ਬਿਲਾਵਲ ਰਾਗ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੀ 'ਵਾਰ ਸਤ' ਬਾਣੀ ਦਰਜ ਹੈ ਜਿਸ ਵਿਚ ਹਫਤੇ ਦੇ ਵਾਰਾਂ ਦਾ ਨਾਂ ਲੈ ਕੇ ਸੱਤਾਂ ਦਿਨਾਂ ਲਈ ਜੀਵ ਨੂੰ ਸਿੱਖਿਆ ਦਿੱਤੀ ਗਈ ਹੈ:

*ਆਦਿਤ ਵਾਰਿ ਆਦਿ ਪੁਰਖੁ ਹੈ ਸੋਈ...॥* *(ਪੰਨਾ ੮੪੧)*

ਅਤੇ ਵਾਰਾਂ ਦੇ ਚੰਗੇ ਮੰਦੇ ਹੋਣ ਦੇ ਵਹਿਮ ਨਾ ਕਰਨ ਦੀ ਹਦਾਇਤ ਕੀਤੀ ਹੈ ਇਹ ਦੱਸ ਕੇ ਕਿ:

*ਥਿਤੀ ਵਾਰ ਸੇਵਹਿ ਮੁਗਧ ਗਵਾਰ॥* *(ਪੰਨਾ ੮੪੩)*

**ਦਿਨ ਰੈਣਿ:** ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮਾਝ ਰਾਗ ਵਿਚ ਇਸ ਸਿਰਲੇਖ ਹੇਠ ਪਾਵਨ ਬਾਣੀ ਦੀ ਰਚਨਾ ਕੀਤੀ ਹੈ ਜਿਸ ਵਿਚ ਦਿਨ-ਰਾਤ ਦੇ ਕਰਨ ਯੋਗ ਕਰਮ

ਦੱਸੇ ਹਨ:

*ਸੇਵੀ ਸਤਿਗੁਰੁ ਆਪਣਾ ਹਰਿ ਸਿਮਰੀ ਦਿਨ ਸਭਿ ਰੈਣ॥* *(ਪੰਨਾ ੧੩੬)*

**ਪਹਰੇ:** ਚਾਰ ਪਹਿਰਾਂ ਦੇ ਆਧਾਰ 'ਤੇ ਸਿਰੀਰਾਗੁ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਰਾਮਦਾਸ ਜੀ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਹਰੇ ਲਿਖੇ ਹਨ। ਇਸ ਵਿਚ ਜੀਵਨ ਦੀਆਂ ਚਾਰ ਅਵਸਥਾਵਾਂ ਦੱਸ ਕੇ ਜੀਵ ਨੂੰ ਸਿੱਖਿਆ ਦਿੱਤੀ ਗਈ ਹੈ। ਪਹਿਲੇ ਪਾਤਸ਼ਾਹ ਅਰੰਭ ਕਰਦੇ ਹਨ:

*ਸਿਰੀਰਾਗੁ ਮਹਲਾ ੧ ਪਹਰੇ ਘਰੁ ੧*
*ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ॥*
*(ਪੰਨਾ ੭੪)*

**ਬਿਰਹੜੇ:** ਬਿਰਹੜੇ ਲੋਕ-ਕਾਵਿ ਵਿਚ ਵਿਯੋਗ ਦਾ ਬਿਆਨ ਹੁੰਦਾ ਹੈ। ਆਸਾ ਰਾਗ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਿੰਨ ਛੰਦ ਰਚੇ ਹਨ ਤੇ ਇਨ੍ਹਾਂ ਨੂੰ 'ਬਿਰਹੜੇ ਘਰੁ ੪ ਛੰਤਾ ਕੀ ਜਤਿ' ਸਿਰਲੇਖ ਦਿੱਤਾ ਹੈ। ਫ਼ਰਮਾਨ ਹੈ:

*ਪਾਰਬ੍ਰਹਮੁ ਪ੍ਰਭੁ ਸਿਮਰੀਐ ਪਿਆਰੇ ਦਰਸਨ ਕਉ ਬਲਿ ਜਾਉ॥* *(ਪੰਨਾ ੪੩੧)*

ਗੁਰਵਾਕ ਦੁਆਰਾ

*ਦਿਨੁ ਰੈਣਿ ਸਭ ਸੁਹਾਵਣੇ ਪਿਆਰੇ ਜਿਤੁ ਜਪੀਐ ਹਰਿ ਨਾਉ॥* *(ਪੰਨਾ ੪੩੨)*

ਸਾਨੂੰ ਹਰਿ ਨਾਮ ਜਪਣ ਦਾ ਉਪਦੇਸ਼ ਦਿੱਤਾ ਹੈ।

**ਡਖਣੇ:** ਲਹਿੰਦੀ ਵਿਚ ਲਿਖਿਆ ਸਲੋਕ ਆਮ ਤੌਰ 'ਤੇ 'ਡਖਣਾ' ਕਿਹਾ ਜਾਂਦਾ ਹੈ। ਸਿੰਧੀ ਵਿਚ ਡਖਣਾ ਢੋਲ ਨੂੰ ਵੀ ਕਹਿੰਦੇ ਹਨ, ਚੂੰਕਿ ਇਹ ਸਲੋਕ ਪਹਿਲੇ ਪਹਿਲ ਢੋਲ ਦੀ ਧੁਨ 'ਤੇ ਗਾਉਣ ਦਾ ਰਿਵਾਜ ਸੀ, ਇਸ ਕਰਕੇ ਇਹ ਨਾਂ ਪ੍ਰਸਿੱਧ ਹੋਇਆ। ਸਿਰੀਰਾਗੁ ਦੇ ਛੰਤਾਂ ਨਾਲ ਪੰਜ ਡਖਣੇ ਲਿਖੇ ਮਿਲਦੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮਾਰੂ ਰਾਗ ਦੀ ਵਾਰ ਵਿਚ ਡਖਣੇ ਸ਼ਾਮਲ ਕੀਤੇ ਹਨ ਜਿਨ੍ਹਾਂ ਵਿਚ (ਦੱਖਣ ਵੱਲ) ਸਿੰਧੀ ਭਾਸ਼ਾ ਤੋਂ ਪ੍ਰਭਾਵਿਤ ਬੋਲੀ ਹੈ। ਉਦਾਹਰਣ ਵੇਖਦੇ ਹਾਂ:

– *ਜੇ ਤੂ ਵਤਹਿ ਅੰਙਣੇ ਹਭ ਧਰਤਿ ਸੁਹਾਵੀ ਹੋਇ॥*
*ਹਿਕਸੁ ਕੰਤੈ ਬਾਹਰੀ ਮੈਡੀ ਵਾਤ ਨ ਪੁਛੈ ਕੋਇ॥* *(ਪੰਨਾ ੧੦੯੫)*

– *ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ॥*
*ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ॥* *(ਪੰਨਾ ੧੧੦੨)*

**ਵਾਰ:** 'ਵਾਰ' ਇਕ ਲੋਕ-ਕਾਵਿ ਹੈ ਜਿਸ ਦੇ ਦੋ ਰੂਪ ਹਨ— ਬੀਰ ਰਸੀ ਤੇ ਅਧਿਆਤਮਿਕ। ਵਾਰ ਪਉੜੀਆਂ ਵਿਚ ਰਚੀ ਜਾਂਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਚਾਰ ਗੁਰੂ ਸਾਹਿਬਾਨ ਦੀਆਂ ੨੧ (ਅਧਿਆਤਮਿਕ) ਵਾਰਾਂ (ਤਿੰਨ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ, ਚਾਰ ਸ੍ਰੀ ਗੁਰੂ ਅਮਰਦਾਸ ਜੀ, ਅੱਠ ਸ੍ਰੀ ਗੁਰੂ ਰਾਮਦਾਸ ਜੀ ਤੇ ਛੇ ਸ੍ਰੀ ਗੁਰੂ ਅਰਜਨ ਦੇਵ ਜੀ ਦੀਆਂ) ਵੱਖ-ਵੱਖ ਰਾਗਾਂ ਵਿਚ ਦਰਜ ਹਨ

ਜਿਨ੍ਹਾਂ ਵਿਚ ਅਕਾਲ ਪੁਰਖ (ਨਾਇਕ) ਦੀ ਮਹਿਮਾ ਗਾਈ ਗਈ ਹੈ। ੨੨ਵੀਂ ਵਾਰ ਭਾਈ ਸਤਾ ਜੀ ਅਤੇ ਰਾਏ ਬਲਵੰਡ ਜੀ ਦੀ ਰਾਗ ਰਾਮਕਲੀ ਵਿਚ ਹੈ। ਇਨ੍ਹਾਂ ਵਿੱਚੋਂ ੯ ਵਾਰਾਂ ਨੂੰ ਪ੍ਰਸਿੱਧ ਪ੍ਰਾਚੀਨ ਲੋਕ-ਵਾਰਾਂ ਦੀ ਧੁਨੀ 'ਤੇ ਗਾਉਣ ਦਾ ਸੰਕੇਤ ਦਿੱਤਾ ਗਿਆ ਹੈ।

**ਕਾਫੀ:** ਮੁਸਲਮਾਨ ਫ਼ਕੀਰਾਂ/ ਸੂਫ਼ੀਆਂ ਦੇ ਪ੍ਰੇਮ-ਰਸ ਭਰੇ ਪਦ ਕਾਫੀਆਂ ਦੇ ਨਾਂ ਨਾਲ ਪੁਕਾਰੇ ਜਾਂਦੇ ਹਨ। 'ਕਾਫੀ' ਗੀਤ ਦੀ ਇਕ ਧਾਰਨਾ ਹੈ ਜੋ ਮੁਖੀ ਦੇ ਪਿੱਛੇ-ਪਿੱਛੇ ਬਾਰ-ਬਾਰ ਗਾਈ ਜਾਂਦੀ ਹੈ। ਗੁਰਬਾਣੀ ਵਿਚ ਇਸ ਨੂੰ ਆਸਾ, ਤਿਲੰਗ, ਸੂਹੀ ਤੇ ਮਾਰੂ ਰਾਗ ਨਾਲ ਮਿਲਾ ਕੇ ਲਿਖਿਆ ਹੈ। ਤਿਲੰਗ ਮਹਲਾ ੯ ਕਾਫੀ ਦਾ ਅਰੰਭ ਇਸ ਤਰ੍ਹਾਂ ਹੋਇਆ ਹੈ:

*ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ॥*
*ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ॥* *(ਪੰਨਾ ੭੨੬)*

**ਚਉਬੋਲੇ:** ਇਹ ਲੋਕ-ਗੀਤ ਹੈ ਜਿਸ ਵਿਚ ਪ੍ਰੇਮ-ਭਾਵਨਾ ਦੀ ਪ੍ਰਬਲਤਾ ਹੁੰਦੀ ਹੈ। ਕੁਝ ਵਿਦਵਾਨਾਂ ਦਾ ਖ਼ਿਆਲ ਹੈ ਕਿ ਇਸ ਵਿਚ ਚਾਰ ਭਾਸ਼ਾਵਾਂ ਦਾ ਮੇਲ ਹੈ ਜਾਂ ਚਾਰ ਪ੍ਰੇਮੀਆਂ ਦੇ ਪਰਥਾਇ ਵਚਨ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ੧੧ ਸਲੋਕ 'ਚਉਬੋਲੇ ਮਹਲਾ ੫' ਸਿਰਲੇਖ ਹੇਠ ਦਰਜ ਹਨ:

*ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ॥...*
*ਮੂਸਨ ਪ੍ਰੇਮ ਪਿਰੰਮ ਕੈ ਗਨਉ ਏਕ ਕਰਿ ਕਰਮ॥...* *(ਪੰਨਾ ੧੩੬੩-੬੪)*

**ਕਰਹਲੇ:** ਸਿੰਧੀ ਵਿਚ ਕਰਹਾ ਜਾਂ ਕਰਹਲ, ਊਠ, ਸ਼ੁਤਰ ਦਾ ਵਾਚਕ ਹੈ। ਇਸ ਲਈ ਸ਼ੁਤਰਵਾਨਾਂ ਦੀ ਲੋਕ-ਧਾਰਨਾ 'ਕਰਹਲਾ' ਅਖਵਾਉਂਦੀ ਹੈ। ਪੁਰਾਣੇ ਜ਼ਮਾਨੇ ਦੇਸ਼ਾਂਤਰਾਂ ਵਿਚ ਵਪਾਰ ਦੀ ਸਾਮਗ੍ਰੀ ਊਠਾਂ 'ਤੇ ਲੱਦ ਕੇ ਲੈ ਜਾਈਦੀ ਸੀ, ਅਤੇ ਊਠ ਸਦਾ ਪਰਦੇਸਾਂ ਵਿਚ ਫਿਰਦੇ ਰਹਿੰਦੇ ਸਨ, ਇਸੇ ਭਾਵ ਨੂੰ ਲੈ ਕੇ ਚੌਰਾਸੀ ਭ੍ਰਮਣ ਵਾਲੇ ਜੀਵ ਨੂੰ ਗੁਰਬਾਣੀ ਵਿਚ ਊਠ ਆਖਿਆ ਹੈ। 'ਕਰਹਲੇ' ਸਿਰਲੇਖ ਹੇਠ ਇਸ ਧਾਰਨਾ 'ਤੇ ਸ੍ਰੀ ਗੁਰੂ ਰਾਮਦਾਸ ਜੀ ਦੇ ਗਉੜੀ ਰਾਗ ਵਿਚ ਦੋ ਸ਼ਬਦ ਦਰਜ ਹਨ। ਗੁਰਵਾਕ ਹੈ:

*ਕਰਹਲੇ ਮਨ ਪਰਦੇਸੀਆ ਕਿਉ ਮਿਲੀਐ ਹਰਿ ਮਾਇ॥...* *(ਪੰਨਾ ੨੩੪)*

**ਵਣਜਾਰਾ:** ਪੁਰਾਣੇ ਜ਼ਮਾਨੇ ਚਕ੍ਰਵਰਤੀ ਵਾਪਾਰੀ, ਸੌਦਾ ਲੱਦ ਕੇ ਇਕ ਥਾਂ ਤੋਂ ਦੂਜੀ ਥਾਂ ਜਾਂਦੇ, ਲੰਮੀ ਹੇਕ ਨਾਲ ਗੀਤ ਗਾਉਂਦੇ ਪੈਂਡਾ ਮੁਕਾਉਂਦੇ ਸਨ। ਇਸੇ ਅਧਾਰ ਨੂੰ ਲੈ ਕੇ ਸ੍ਰੀ ਗੁਰੂ ਰਾਮਦਾਸ ਜੀ ਨੇ ਸਿਰੀਰਾਗੁ ਵਿਚ ਬਾਣੀ ਉਚਾਰੀ ਹੈ :

*ਧਨੁ ਧਨੁ ਵਣਜੁ ਵਾਪਾਰੀਆ ਜਿਨ ਵਖਰੁ ਲਦਿਅੜਾ ਹਰਿ ਰਾਸਿ॥*

*(ਪੰਨਾ ੮੨)*

**ਪਟੀ:** ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਆਸਾ ਰਾਗ ਵਿਚ,

ਉਸ ਸਮੇਂ ਦੀ ਗੁਰਮੁਖੀ ਵਰਣਮਾਲਾ ਦੇ ਕ੍ਰਮ ਅਨੁਸਾਰ 'ਪਟੀ ' ਕਾਵਿ-ਰੂਪ ਦੀ ਰਚਨਾ ਕਰ ਕੇ ਜਗਿਆਸੂਆਂ ਨੂੰ ਉਪਦੇਸ਼ ਦਿੱਤਾ ਹੈ:

*ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ॥ (ਪੰਨਾ ੪੩੨)*

**ਬਾਵਨ ਅਖਰੀ:** ਬਵੰਜਾ ਅੱਖਰਾਂ ਦੇ ਅਧਾਰ 'ਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਪਾਵਨ ਬਾਣੀ ਹੈ 'ਗਉੜੀ ਬਾਵਨ ਅਖਰੀ ਮਹਲਾ ੫' ਜਿਸ ਦਾ ਅਰੰਭ 'ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ' (ਪੰਨਾ ੨੫੦) ਸਲੋਕ ਨਾਲ ਹੋਇਆ ਹੈ ਅਤੇ 'ਬਾਵਨ ਅਖਰੀ ਕਬੀਰ ਜੀਉ ਕੀ' ਸਿਰਲੇਖ ਅਧੀਨ ਰਚਨਾ ਇਸ ਤਰ੍ਹਾਂ ਸ਼ੁਰੂ ਹੋਈ ਹੈ:

*ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨ ਹੀ ਮਾਹਿ॥*
*ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ॥ (ਪੰਨਾ ੩੪੦)*

ਉਪਰੋਕਤ ਵਿਚਾਰ ਕਰਨ ਉਪਰੰਤ ਇਹ ਗੱਲ ਸਮਝਣੀ ਜ਼ਰੂਰੀ ਹੈ ਕਿ ਗੁਰਬਾਣੀ ਵਿਚ ਛੰਦਾਂ ਤੇ ਕਾਵਿ-ਰੂਪਾਂ ਦੀ ਵਰਤੋਂ ਕੇਵਲ ਆਤਮਿਕ ਉੱਨਤੀ ਦਾ ਸੁਨੇਹਾ ਆਮ ਲੋਕਾਂ ਤਕ ਪਹੁੰਚਾਉਣ ਲਈ ਸਾਧਨ ਵਜੋਂ ਕੀਤੀ ਗਈ ਹੈ।[੬]

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਹਿਤਕ ਮਹੱਤਵ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਿਤਕ ਮਹੱਤਵ ਬਾਰੇ ਵਿਚਾਰ ਕਰਨ ਤੋਂ ਪਹਿਲਾਂ ਸਾਹਿਤ (literature) ਸ਼ਬਦ ਦੀ ਪਰਿਭਾਸ਼ਾ, ਇਸ ਦਾ ਖੇਤਰ ਤੇ ਮਨੁੱਖੀ ਜੀਵਨ ਨਾਲ ਸੰਬੰਧ ਅਤੇ ਸਾਹਿਤ ਦਾ ਉਦੇਸ਼, ਆਦਿ ਪੱਖਾਂ ਬਾਰੇ ਸੰਖੇਪ ਵਿਚ ਜਾਣਨਾ ਉਚਿਤ ਰਹੇਗਾ। ਬੇਸ਼ਕ ਸਾਨੂੰ ਨਿਸਚਾ ਹੈ ਕਿ ਗੁਰਬਾਣੀ ਕੋਈ ਸਾਧਾਰਨ ਸਾਹਿਤਕ ਕਿਰਤ ਨਹੀਂ ਹੈ ਸਗੋਂ ਬਾਣੀਕਾਰਾਂ ਦੇ ਅਗੰਮੀ ਆਵੇਸ਼ ਵਿੱਚੋਂ ਪ੍ਰਗਟੀ 'ਧੁਰ ਕੀ ਬਾਣੀ' ਹੈ ਜਿਸ ਦਾ ਸਾਹਿਤਕ ਮੁਲਾਂਕਣ ਕਰਨਾ ਅਸੰਭਵ ਹੈ। ਇਉਂ ਅਣਗਿਣਤ ਗੁਣਾਂ 'ਚੋਂ ਕੁਝ ਇਕ ਗੁਣਾਂ ਸੰਬੰਧੀ ਸੰਕੇਤਕ ਗੱਲ ਹੀ ਕੀਤੀ ਜਾ ਸਕਦੀ ਹੈ।

ਵਿਦਵਾਨਾਂ ਦੀ ਰਾਇ ਹੈ ਕਿ ਸਾਹਿਤ ਜੀਵਨ ਦਾ ਦਰਪਣ ਅਰਥਾਤ ਪ੍ਰਤੀਬਿੰਬ ਹੈ। ਮੈਥੀਓ ਆਰਨੋਲਡ ਨੇ ਸਾਹਿਤ ਨੂੰ 'ਜੀਵਨ ਦੀ ਪੜਚੋਲ' ਆਖਿਆ ਹੈ ਕਿਉਂਕਿ ਹਰ ਇਕ ਸਾਹਿਤ-ਸਿਰਜਣਾ ਸਿਰਜਣਹਾਰ ਦੇ ਨਿੱਜੀ ਜੀਵਨ ਦਾ ਦਰਪਣ ਹੁੰਦਾ ਹੈ ਜਿਸ ਵਿਚ ਉਸ ਨੇ ਆਪਣੇ ਮਨੋ-ਭਾਵਾਂ, ਖ਼ਿਆਲਾਂ ਅਤੇ ਜਜ਼ਬਿਆਂ ਨੂੰ ਕਲਮ ਦੁਆਰਾ ਕਾਗਜ਼ 'ਤੇ ਉਕਰਿਆ ਹੁੰਦਾ ਹੈ। **ਸਾਹਿਤ** ਸ਼ਬਦ ਦੀ ਉਤਪਤੀ ਸਾਹਿਤ+ਯਤ ਪ੍ਰਤਿਅ ਤੋਂ ਹੋਈ ਹੈ। ਸ਼ਬਦ ਅਤੇ ਅਰਥ ਦਾ ਸਹਿਭਾਵ ਸਾਹਿਤ ਕਹਾਉਂਦਾ ਹੈ। ਇਸ ਦ੍ਰਿਸ਼ਟੀ ਤੋਂ ਹਰ ਇਕ ਉਹ ਸਾਰਥਕ ਸ਼ਬਦ ਜਿਸ ਦਾ ਪ੍ਰਗਟਾਉ ਕੀਤਾ ਜਾਂਦਾ ਹੈ, ਸਾਹਿਤ ਦਾ ਅੰਗ ਹੁੰਦਾ ਹੈ।... ਜਿੱਥੇ ਭਾਰਤੀ ਆਚਾਰੀਆਂ ਨੇ ਸ਼ਬਦ ਅਰਥ ਦੇ ਮੇਲ ਵਿਚ ਰਮਣੀਕਤਾ ਅਤੇ ਰਸ (ਅਨੰਦ) ਆਦਿ ਨੂੰ ਸਾਹਿਤ ਦਾ ਮੂਲ ਮੰਨਿਆ ਹੈ, ਉੱਥੇ ਪੱਛਮੀ ਵਿਚਾਰਕਾਂ ਨੇ ਜੀਵਨ ਦੀਆਂ ਯਥਾਰਥਕ ਅਨੁਭੂਤੀਆਂ, ਕਲਪਨਾ ਤੱਤ

ਅਤੇ ਅਨੰਦਮਈ ਤੱਤ 'ਤੇ ਜ਼ੋਰ ਦਿੱਤਾ ਹੈ।[੭] 'ਸਾਹਿਤ ਸਿੱਧਾ ਮਨੁੱਖੀ ਜੀਵਨ ਤੋਂ ਉਗਮ ਕੇ ਸਿੱਧਾ ਮਨੁੱਖੀ ਜੀਵਨ ਨੂੰ ਪ੍ਰਭਾਵਿਤ ਕਰਦਾ ਹੈ, ਜੀਵਨ ਦਾ ਜਿੱਥੋਂ ਤਕ ਪਸਾਰ ਹੈ ਉੱਥੋਂ ਤੱਕ ਸਾਹਿਤ ਦਾ ਖੇਤਰ ਹੈ। ਜੀਵਨ ਤੋਂ ਦੂਰ ਹਟਿਆ ਹੋਇਆ ਸਾਹਿਤ ਆਪਣਾ ਮਹੱਤਵ ਗੁਆ ਬਹਿੰਦਾ ਹੈ।' (ਹਜ਼ਾਰੀ ਪ੍ਰਸਾਦ ਦਿਵੇਦੀ)... 'ਸਾਹਿਤ ਸਿੱਧਾ ਮਨੁੱਖੀ ਹਿਰਦੇ ਨੂੰ ਟੁੰਬਦਾ ਹੈ ਅਤੇ ਸਰੋਤਾ ਆਪ ਮੁਹਾਰੇ ਕਹਿ ਉੱਠਦਾ ਹੈ ਕਿ ਉਸ ਨੂੰ ਬੜਾ ਆਨੰਦ ਆਇਆ। ਇਹੀ ਰਸ ਹੈ ਜਿਸ ਦਾ ਦੂਜਾ ਗੁਣ ਜੀਵਨ ਦੀ ਨੇੜਤਾ ਹੈ। ਇਸ ਦਿਸ਼ਾ ਵੱਲ ਸਾਹਿਤ ਸਿੱਧਾ ਆਪਣੇ ਰਾਗ-ਆਤਮਕ ਖੇਤਰ (ਕਾਵਿ) ਵਿਚ ਜੀਵਨ ਦੀਆਂ ਅਨੁਭੂਤੀਆਂ ਨੂੰ ਕਲਪਨਾ ਅਤੇ ਹਮਦਰਦੀ ਦੀ ਪੁੱਠ ਦੇ ਕੇ ਪ੍ਰਗਟਾਉਂਦਾ ਹੈ। ਅਜਿਹਾ ਕਰਨ ਨਾਲ ਉਸ ਵਿਚ ਯਥਾਰਥ ਅਤੇ ਸੁੰਦਰਤਾ ਦਾ ਮੇਲ ਹੁੰਦਾ ਹੈ ਅਤੇ ਉਹ ਸੁੰਦਰ ਸਾਹਿਤ ਬਣ ਜਾਂਦਾ ਹੈ। ਸਾਹਿਤ ਦਾ ਉਦੇਸ਼ ਜੀਵਨ ਦੀ ਪੂਰਨਤਾ ਅਰਥਾਤ ਜੀਵਨ ਦੀਆਂ ਚਾਰਾਂ ਕੀਮਤਾਂ— ਧਰਮ, ਅਰਥ, ਕਾਮ, ਮੋਖ ਦੀ ਪ੍ਰਾਪਤੀ ਅਤੇ ਸਮਾਜ ਦੀ ਪ੍ਰਤੀਨਿਧਤਾ ਕਰਨਾ ਹੈ।'[੮]

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਹਿਤਕ ਮਹਾਨਤਾ ਬਾਰੇ ਡੰਕਨ ਗਰੀਨਲੀਜ਼ (ਤੁਲਨਾਤਮਕ ਧਰਮਾਂ ਦੇ ਵਿਦਵਾਨ, ਜਿਸ ਨੇ ਦੁਨੀਆਂ ਦੇ ਕਈ ਧਰਮਾਂ ਦੇ ਧਰਮ ਗ੍ਰੰਥਾਂ 'ਤੇ 'The World Gospel Series' ਲੜੀ ਵਿਚ ਕਿਤਾਬਾਂ ਲਿਖੀਆਂ ਹਨ) ਨੇ ਲਿਖਿਆ ਹੈ, "Apart from its great religious importance, certainly one of the world's masterpieces of poetry...Among the world's Scriptures few, if any, attain so high a literary level or so constant a height of inspiration."[9] ਅਰਥਾਤ "ਧਾਰਮਿਕ ਮਹੱਤਤਾ ਤੋਂ ਇਲਾਵਾ ਵਿਸ਼ਵ ਕਾਵਿ-ਖੇਤਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਰਬ-ਸ੍ਰੇਸ਼ਟ ਸ਼ਾਹਕਾਰ ਹਨ। ਦੁਨੀਆਂ ਦੇ ਧਰਮ ਗ੍ਰੰਥਾਂ ਵਿੱਚੋਂ ਸ਼ਾਇਦ ਹੀ ਕਿਸੇ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤੁੱਲ ਸਾਹਿਤਕ ਪੱਧਰ ਹੋਵੇ ਜਾਂ ਕਿਸੇ ਨੂੰ ਅਨੁਭਵੀ ਗਿਆਨ ਦੀ ਅਜਿਹੀ ਨਿਰੰਤਰ ਉੱਚਤਾ ਪ੍ਰਾਪਤ ਹੋ ਸਕੀ ਹੋਵੇ।"

ਵਾਸਤਵ ਵਿਚ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੁੱਚੀ ਬਾਣੀ ਸੁਹਜਮਈ ਹੈ ਤੇ ਉੱਚੇ ਕਾਵਿਕ-ਗੁਣਾਂ ਨਾਲ ਭਰਪੂਰ ਹੈ, ਜੋ ਪੜ੍ਹਨ ਤੇ ਸੁਣਨ ਵਾਲੇ ਦੇ ਮਨ ਨੂੰ ਕੀਲ ਲੈਣ ਦੀ ਸਮਰੱਥਾ ਰੱਖਦੀ ਹੈ। ਸਾਹਿਤ ਦੇ ਕਲਾ ਪੱਖ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ੈਲੀ, ਭਾਸ਼ਾ ਜਾਂ ਬੋਲੀ ਤੇ ਸ਼ਬਦਾਵਲੀ, ਪ੍ਰਤੀਕ-ਯੋਜਨਾ, ਰਸ-ਅਨੁਭੂਤੀ, ਬਿੰਬ-ਵਿਧਾਨ, ਅਲੰਕਾਰ, ਅਨੁਪ੍ਰਾਂਸ, ਕੁਦਰਤ-ਚਿਤਰਨ, ਕਾਵਾਤਮਕ ਕਲਪਨਾ-ਦ੍ਰਿਸ਼ਟੀ, ਮੁਹਾਵਰੇ-ਅਖੌਤਾਂ, ਸੁੰਦਰ ਕਥਨ (ਸੂਕਤੀਆਂ), ਅਟੱਲ ਸਚਾਈਆਂ ਆਦਿ ਦੀ ਵਰਤੋਂ ਬਹੁਤ ਕਲਾਤਮਕ ਹੈ। ਇੱਥੇ ਅਸੀਂ ਇਨ੍ਹਾਂ ਸਾਹਿਤਕ ਪੱਖਾਂ ਸੰਬੰਧੀ ਸੰਖੇਪ

ਵਿਚਾਰ ਕਰਦੇ ਹਾਂ।

**ਸ਼ੈਲੀ:** ਹਰ ਸਾਹਿਤਕਾਰ ਦਾ ਲਿਖਣ-ਢੰਗ (style) ਦੂਜਿਆਂ ਨਾਲੋਂ ਨਿਵੇਕਲਾ ਹੁੰਦਾ ਹੈ ਜਿਸ ਵਿੱਚੋਂ ਉਸ ਦਾ ਆਪਾ ਝਲਕਦਾ ਹੈ। "ਕਾਵਜ ਰਚਨਾ ਦੀ ਰੀਤਿ, ਖਾਸ ਢੰਗ ਨਾਲ ਸ਼ਬਦ ਅਤੇ ਵਚਨਾਂ ਦੀ ਵਰਤੋਂ ਕਰਨੀ **ਸ਼ੈਲੀ** ਅਖਵਾਉਂਦਾ ਹੈ।"[੧੦] ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਸਮੁੱਚੀ ਬਾਣੀ ਦਾ ਆਸ਼ਾ ਇਕ ਹੈ ਪਰ ਵਿਚਾਰਾਂ ਨੂੰ ਪ੍ਰਗਟਾਉਣ ਦਾ ਢੰਗ ੩੬ ਬਾਣੀਕਾਰਾਂ ਦਾ ਆਪੋ-ਆਪਣਾ ਹੈ। "ਜਿਸ ਤਰ੍ਹਾਂ ਹਰ ਮਨੁੱਖ ਦੇ ਪੈਰ ਤਾਂ ਇਕ ਹੀ ਤਰ੍ਹਾਂ ਦੇ ਹੁੰਦੇ ਹਨ, ਪ੍ਰੰਤੂ ਪੈੜ ਸਦਾ ਵੱਖਰੀ-ਵੱਖਰੀ ਹੁੰਦੀ ਹੈ। ਬਿਲਕੁਲ ਇਹੋ ਹੀ ਹਾਲ ਸਾਹਿਤਕਾਰਾਂ ਦੀ ਸ਼ੈਲੀ ਦਾ ਹੁੰਦਾ ਹੈ, ਜੋ ਕਿ ਵਿਚਾਰਾਂ ਤੇ ਭਾਵਾਂ ਦੇ ਇੱਕ ਹੋਣ 'ਤੇ ਵੀ ਭਿੰਨ ਹੁੰਦੀ ਹੈ। ਰਚਨਾ ਵਿਚਲੀ ਭਿੰਨਤਾ ਤੇ ਵਿਲੱਖਣਤਾ ਹੀ ਸਾਨੂੰ ਰਚਨਾਕਾਰ ਬਾਰੇ ਸੰਕੇਤ ਦੇ ਦਿੰਦੀ ਹੈ।"[੧੧]

ਸ਼ੈਲੀ ਦੇ ਪੱਖ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਹਿਤਕ ਵਿਸ਼ਲੇਸ਼ਣ ਕੀਤਿਆਂ ਇਸ ਵਿਚ ਅਨੇਕਤਾ ਵਿਖਾਈ ਦਿੰਦੀ ਹੈ ਅਤੇ ਹਰ ਬਾਣੀਕਾਰ ਦੀ ਬੋਲੀ, ਸ਼ਬਦ-ਚੋਣ, ਬਿਆਨ-ਢੰਗ, ਆਦਿ ਵਿਚ ਨਿਆਰਾਪਣ ਹੈ। ਬਾਣੀਕਾਰਾਂ ਦੀ ਸ਼ੈਲੀ ਦਾ ਅਧਿਐਨ ਕਰਨਾ ਇੱਥੇ ਸੰਭਵ ਨਹੀਂ ਹੈ ਪਰ ਇਹ ਤਾਂ ਨਿਸਚੇ ਨਾਲ ਕਿਹਾ ਜਾ ਸਕਦਾ ਹੈ ਕਿ ਵੱਖ-ਵੱਖ ਸ਼ੈਲੀਆਂ ਦੇ ਅਧਿਐਨ ਕਰਨ ਵਾਲਿਆਂ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਹੁਤ ਵੱਡਾ ਸ੍ਰੋਤ ਹਨ।

**ਲਿਪੀ, ਭਾਸ਼ਾ ਜਾਂ ਬੋਲੀ:** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਰਚਨਾ ਗੁਰਮੁਖੀ ਲਿਪੀ ਵਿਚ ਹੈ। ਅਕਾਰ ਦੇ ਲਿਹਾਜ਼ ਨਾਲ ਗੁਰਮੁਖੀ ਅੱਖਰਾਂ ਵਿਚ ਲਿਖਿਆ ਹੋਇਆ ਅਦੁੱਤੀ ਗ੍ਰੰਥ ਹੈ।

ਭਾਸ਼ਾ ਵਿਗਿਆਨੀ ਡਾ. ਹਰਕੀਰਤ ਸਿੰਘ ਲਿਖਦੇ ਹਨ, "ਗੁਰਬਾਣੀ ਉਸ ਸਮੇਂ ਦੀ ਭਾਸ਼ਾ ਹੈ ਜਦੋਂ ਸਾਡੀਆਂ ਭਾਸ਼ਾਵਾਂ ਆਪਣੇ ਪੁਰਾਣੇ ਲੱਛਣ ਤਿਆਗ ਕੇ ਨਵੀਆਂ ਵਿਸ਼ੇਸ਼ਤਾਵਾਂ ਗ੍ਰਹਿਣ ਕਰ ਰਹੀਆਂ ਸਨ; ਇਸ ਲਈ ਗੁਰਬਾਣੀ ਦੀ ਭਾਸ਼ਾ ਵਿਚ, ਜਿੱਥੇ ਵੱਖ-ਵੱਖ ਬੋਲੀਆਂ ਦੇ ਲੱਛਣ ਨਾਲੋ-ਨਾਲ ਵਰਤੇ ਮਿਲਦੇ ਹਨ; ਉੱਤੇ ਪੁਰਾਣੀਆਂ ਭਾਸ਼ਾਵਾਂ ਤੇ ਨਵੀਆਂ ਭਾਸ਼ਾਵਾਂ ਦੀਆਂ ਖਾਸੀਅਤਾਂ ਵੀ ਨਾਲੋ-ਨਾਲ ਦਿੱਸਦੀਆਂ ਹਨ।...ਗੁਰਬਾਣੀ ਸਾਧਾਰਨ ਰਚਨਾ ਨਹੀਂ, ਇਹ ਰੱਬੀ ਕਲਾਮ ਹੈ, ਇਹ ਅਕਾਲ ਪੁਰਖ ਵਲੋਂ ਪ੍ਰਾਪਤ ਹੋਇਆ ਸੰਦੇਸ਼ ਹੈ। ਇਹ ਖਸਮ ਕੀ ਬਾਣੀ ਜਿਵੇਂ ਗੁਰੂ ਸਾਹਿਬਾਨ ਨੂੰ ਪ੍ਰਾਪਤ ਹੋਈ ਉਵੇਂ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਹਿਲੀ ਤਿਆਰ ਬੀੜ ਵਿਚ ਕਲਮਬੰਦ ਕੀਤੀ। ਉਹ ਬੀੜ ਅੱਜ ਵੀ ਸੁਰੱਖਿਅਤ ਹੈ।"[੧੩] ਇਸ ਵਿਚ ਨਾ ਕੇਵਲ ਪੰਜਾਬ ਸਗੋਂ ਭਾਰਤ ਦੇ ਅੱਡ-ਅੱਡ ਪ੍ਰਾਂਤਾਂ ਦੀਆਂ ਬੋਲੀਆਂ ਦਾ ਮਹਾਨ ਸਾਹਿਤ ਪਿਆ ਹੈ।

ਭਾਸ਼ਾ ਦੇ ਪੱਖ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਕਿਸੇ ਇਕ ਭਾਸ਼ਾ ਵਿਚ

ਨਹੀਂ ਲਿਖੀ ਗਈ ਸਗੋਂ ਅਨੇਕਾਂ ਭਾਸ਼ਾਵਾਂ ਵਿਚ ਹੈ। ਸ਼ਾਇਦ ਇਸੇ ਲਈ ਡਾ. ਟਰੰਪ ਨੇ ਇਸ ਨੂੰ ਪ੍ਰਾਚੀਨ ਬੋਲੀਆਂ ਦਾ ਕੋਸ਼ ਮੰਨਿਆ ਹੈ- "The Chief importance of the Sikh Granth lies in the linguistic line, as being the treasury of the old Hindu dialects."[14]

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ (ਕ੍ਰਮਵਾਰ) ਸ਼ੁੱਧ ਪੰਜਾਬੀ, ਲਹਿੰਦੀ, ਸੰਸਕ੍ਰਿਤ-ਅਪਭ੍ਰੰਸ਼, ਹਿੰਦੀ ਪ੍ਰਧਾਨ ਸੰਤ-ਭਾਸ਼ਾ, ਆਦਿ ਰੂਪਾਂ ਦੀਆਂ ਦੋ ਦੋ ਉਦਾਹਰਣਾਂ ਵੇਖਦੇ ਹਾਂ:

- *ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
  *ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
  *(ਪੰਨਾ ੩੦੫)*
- *ਮੇਰੇ ਸਿਖ ਸੁਣਹੁ ਪੁਤ ਭਾਈਹੋ ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ॥*
  *ਹਰਿ ਭਾਣਾ ਗੁਰ ਭਾਇਆ ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ॥*
  *(ਪੰਨਾ ੯੨੩)*
- *ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ॥*
  *ਲੋਕਾ ਨ ਸਾਲਾਹਿ ਜੋ ਮਰਿ ਖਾਕੁ ਥੀਈ॥ (ਪੰਨਾ ੭੫੫)*
- *ਜੇ ਤੂ ਵਤਹਿ ਅੰਙਣੇ ਹਭ ਧਰਤਿ ਸੁਹਾਵੀ ਹੋਇ॥*
  *ਹਿਕਸੁ ਕੰਤੈ ਬਾਹਰੀ ਮੈਡੀ ਵਾਤ ਨ ਪੁਛੈ ਕੋਇ॥ (ਪੰਨਾ ੧੦੯੫)*
- *ਪਰਮਾਦਿ ਪੁਰਖਮਨੋਪਿਮੰ ਸਤਿ ਆਦਿ ਭਾਵ ਰਤੰ॥*
  *ਪਰਮਦਭੁਤੰ ਪਰਕ੍ਰਿਤਿ ਪਰੰ ਜਦਿਚਿੰਤਿ ਸਰਬ ਗਤੰ॥*
  *ਕੇਵਲ ਰਾਮ ਨਾਮ ਮਨੋਰਮੰ॥ (ਪੰਨਾ ੫੨੬)*
- *ਪੜ੍ਹਿ ਪੁਸ੍ਤਕ ਸੰਧਿਆ ਬਾਦੰ॥ ਸਿਲ ਪੂਜਸਿ ਬਗੁਲ ਸਮਾਧੰ॥*
  *ਮੁਖਿ ਝੂਠੁ ਬਿਭੂਖਨ ਸਾਰੰ॥ ਤ੍ਰੈਪਾਲ ਤਿਹਾਲ ਬਿਚਾਰੰ॥*
  *ਗਲਿ ਮਾਲਾ ਤਿਲਕ ਲਿਲਾਟੰ॥ ਦੁਇ ਧੋਤੀ ਬਸਤ੍ਰ ਕਪਾਟੰ॥ (ਪੰਨਾ ੧੩੫੩)*
- *ਸਾਧੋ ਮਨ ਕਾ ਮਾਨੁ ਤਿਆਗਉ॥*
  *ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ॥ (ਪੰਨਾ ੨੧੯)*
- *ਵਿਚਹੁ ਗਰਭੈ ਨਿਕਲਿ ਆਇਆ॥ ਖਸਮੁ ਵਿਸਾਰਿ ਦੁਨੀ ਚਿਤੁ ਲਾਇਆ॥*
  *ਆਵੈ ਜਾਇ ਭਵਾਈਐ ਜੋਨੀ ਰਹਣੁ ਨ ਕਿਤਹੀ ਥਾਇ ਭਇਆ॥(ਪੰਨਾ ੧੦੦੭)*

**ਸ਼ਬਦ ਭੰਡਾਰ:** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਠੇਠ ਪੰਜਾਬੀ ਤੇ ਪੰਜਾਬ ਦੇ ਵੱਖ-ਵੱਖ ਇਲਾਕਿਆਂ ਵਿਚ ਬੋਲੀਆਂ ਜਾਣ ਵਾਲੀਆਂ ਉਪ-ਬੋਲੀਆਂ: ਲਹਿੰਦੀ, ਪੋਠੋਹਾਰੀ, ਮੁਲਤਾਨੀ, ਮਾਝੀ, ਡੋਗਰੀ, ਮਲਵਈ, ਆਦਿ ਦੇ ਸ਼ਬਦ ਵੀ ਬਹੁਤ ਮਿਲਦੇ ਹਨ। ਪੰਜਾਬੀ ਤੋਂ ਇਲਾਵਾ ਬ੍ਰਿਜ, ਫ਼ਾਰਸੀ, ਅਰਬੀ, ਸੰਸਕ੍ਰਿਤ, ਹਿੰਦਵੀ ਜਾਂ ਸੰਤ-ਭਾਸ਼ਾ

(ਸਾਧੂਕੜੀ ਜਾਂ ਸਾਧੂ-ਭਾਸ਼ਾ), ਭੱਟ, ਰੇਖਤਾ, ਸਹਸਕ੍ਰਿਤੀ, ਅਪਭ੍ਰੰਸ਼ ਆਦਿ ਬੋਲੀਆਂ ਦੇ ਰਲੇ ਵਾਲੇ ਅਨੇਕਾਂ ਸ਼ਬਦਾਂ ਦਾ ਭੰਡਾਰ ਵੀ ਸੁਰੱਖਿਅਤ ਪਿਆ ਹੈ। ਵਿਦਵਾਨ ਪੰਡਿਤ ਤਾਰਾ ਸਿੰਘ ਨਰੋਤਮ ਨੇ ਸਹੀ ਲਿਖਿਆ ਹੈ,

*ਗੁਰੂ ਗ੍ਰੰਥ ਮੈਂ ਗੁਰ ਕਹੀ, ਭਾਖਾ ਦੇਸ ਅਨੇਕ।*
*ਸੰਸਕ੍ਰਿਤ ਪੁਨ ਪਾਰਸੀ, ਤਿਨ ਕੋ ਕੋਸ਼ ਬਿਬੇਕ।*[੧੫]

**ਪ੍ਰਤੀਕ (ਸੇਮਬੋਲ):** ਪ੍ਰਤੀਕ ਸੂਖਮ ਅਨੁਭਵਾਂ ਨੂੰ ਸਹਿਜੇ ਸਮਝਣ ਯੋਗ ਬਣਾਉਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਿਸ਼ੇਸ਼ ਕਿਸਮ ਦੇ ਪ੍ਰਤੀਕ ਵਰਤੇ ਗਏ ਹਨ। ਹੇਠ ਲਿਖੇ ਸ਼ਬਦ ਵਿਚ ਗਗਨ, ਰਵਿ ਚੰਦੁ, ਤਾਰਿਕਾ ਮੰਡਲ, ਮਲਆਨਲੋ, ਪਵਣੁ ਤੇ ਬਨਰਾਇ, ਕ੍ਰਮਵਾਰ ਥਾਲੁ, ਦੀਪਕ (ਦੀਵਾ), ਮੋਤੀ, ਧੂਪੁ, ਚਵਰੋ (ਚੌਰ) ਤੇ ਫੂਲੰਤ (ਫੁੱਲਾਂ) ਦੇ ਪ੍ਰਤੀਕ ਲਏ ਹਨ:

- *ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥*
  *ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥*
  *(ਪੰਨਾ ੬੬੩)*
- *ਪ੍ਰਗਟਿਆ ਸੂਰੁ ਨਿਸਿ ਮਿਟਿਆ ਅੰਧਿਆਰਾ॥* *(ਪੰਨਾ ੧੦੬੯)*

ਗੁਰਬਾਣੀ ਵਿਚ ਵਰਤੇ ਗਏ ਪ੍ਰਤੀਕ ਜਿਵੇਂ, ਮਾਇਆ ਲਈ ਸੱਪਣੀ, ਪੰਜ ਇੰਦਰਿਆਂ ਲਈ ਪੰਜ ਚੋਰ, ਅਗਿਆਨ ਲਈ ਹਨੇਰੀ ਰਾਤ, ਸੁਆਸ ਲਈ ਰੱਸੀ, ਕਾਲ ਲਈ ਚੂਹਾ, ਇੜਾ-ਪਿੰਗਲਾ ਲਈ ਜਮਨਾ-ਗੰਗਾ, ਹਿਰਦੇ ਲਈ ਊਧ-ਕਵਲ ਤੇ ਭਾਂਡਾ ਆਦਿ ਹਨ। ਆਤਮਾ ਲਈ 'ਹੰਸ' ਤੇ 'ਕਾਮਿਨੀ', ਪਰਮਾਤਮਾ ਦੇ ਨਾਂ ਲਈ 'ਅੰਮ੍ਰਿਤ' ਅਤੇ 'ਰਸਾਇਣ', ਲੋਕ-ਪਰਲੋਕ ਲਈ ਪੇਕੇ-ਸਹੁਰੇ, ਆਦਿ ਆਏ ਹਨ। ਹੇਠ ਲਿਖੀਆਂ ਉਦਾਹਰਣਾਂ ਤੋਂ ਪੁਸ਼ਟੀ ਹੋ ਜਾਂਦੀ ਹੈ:

- *ਰਾਤਿ ਅਨੇਰੀ ਸੂਝਸਿ ਨਾਹੀ ਲਜੁ ਟੂਕਸਿ ਮੂਸਾ ਭਾਈ ਰੇ॥* *(ਪੰਨਾ ੧੫੬)*
- *ਅੰਮ੍ਰਿਤ ਕੇਲ ਕਰੇ ਨਿਤ ਕਾਮਣਿ ਅਵਰਿ ਲੁਟੇਨਿ ਸੁ ਪੰਚ ਜਨਾ॥* *(ਪੰਨਾ ੧੫੫)*
- *ਕਾਇਆ ਕਮਲੀ ਹੰਸੁ ਇਆਣਾ ਮੇਰੀ ਮੇਰੀ ਕਰਤ ਬਿਹਾਣੀਤਾ॥* *(ਪੰਨਾ ੧੫੬)*
- *ਉਲਟੀ ਗੰਗਾ ਜਮੁਨ ਮਿਲਾਵਉ॥* *(ਪੰਨਾ ੩੨੭)*
- *ਚਿਤਿ ਚਿਤਵਉ ਚਰਣਾਰਬਿੰਦ ਊਧ ਕਵਲ ਬਿਗਸਾਂਤ॥* *(ਪੰਨਾ ੨੫੪)*
- *ਨਾਮਿ ਸਮਾਵੈ ਜੋ ਭਾਡਾ ਹੋਇ॥ ਊਂਧੈ ਭਾਂਡੈ ਟਿਕੈ ਨ ਕੋਇ॥*
  *ਗੁਰ ਸਬਦੀ ਮਨਿ ਨਾਮਿ ਨਿਵਾਸੁ॥ ਨਾਨਕ ਸਚੁ ਭਾਂਡਾ ਜਿਸੁ ਸਬਦ ਪਿਆਸ॥*
  *(ਪੰਨਾ ੧੫੮)*
- *ਆਪੇ ਹੀ ਪ੍ਰਭੁ ਦੇਹਿ ਮਤਿ ਹਰਿ ਨਾਮੁ ਧਿਆਈਐ॥*
  *ਵਡਭਾਗੀ ਸਤਿਗੁਰੁ ਮਿਲੈ ਮੁਖਿ ਅੰਮ੍ਰਿਤੁ ਪਾਈਐ॥* *(ਪੰਨਾ ੧੬੩)*
- *ਹੰਸਾ ਸਰਵਰੁ ਕਾਲੁ ਸਰੀਰ॥ ਰਾਮ ਰਸਾਇਨ ਪੀਉ ਰੇ ਕਬੀਰ॥*
  *(ਪੰਨਾ ੩੨੫)*

*– ਪੇਵਕੜੈ ਗੁਣ ਸੰਮਲੈ ਸਾਹੁਰੈ ਵਾਸੁ ਪਾਇਆ॥* *(ਪੰਨਾ ੧੬੨)*

ਪ੍ਰਤੀਕਾਂ ਰਾਹੀਂ ਮਨ ਰੂਪੀ ਘੋੜੇ ਨੂੰ ਗਿਆਨ ਦੀ ਲਗਾਮ ਲਾ ਕੇ ਮਾਇਆ ਸੰਬੰਧੀ ਇੱਛਾਵਾਂ ਨੂੰ ਕਾਠੀ ਹੇਠਾਂ ਦਬਾਉਣ ਅਤੇ ਸਹਿਜ ਦੀ ਰਕਾਬ 'ਤੇ ਪੈਰ ਰੱਖਣ ਦੀ ਸਲਾਹ ਦਿੱਤੀ ਹੈ:

*ਦੇਇ ਮੁਹਾਰ ਲਗਾਮੁ ਪਹਿਰਾਵਉ॥ ਸਗਲ ਤ ਜੀਨੁ ਗਗਨ ਦਉਰਾਵਉ॥*
*ਅਪਨੈ ਬੀਚਾਰਿ ਅਸਵਾਰੀ ਕੀਜੈ॥ ਸਹਜ ਕੈ ਪਾਵੜੈ ਪਗੁ ਧਰਿ ਲੀਜੈ॥*
*(ਪੰਨਾ ੩੨੯)*

**ਰਸ:** "ਕਾਵਯ ਅਨੁਸਾਰ ਮਨ ਵਿਚ ਉਤਪੰਨ ਹੋਣ ਵਾਲਾ ਉਹ ਭਾਵ, ਜੋ ਕਾਵਯ ਪੜ੍ਹਨ, ਸੁਣਨ ਅਥਵਾ ਨਾਟਕ ਆਦਿ ਦੇਖਣ ਤੋਂ ਉਤਪੰਨ ਹੁੰਦਾ ਹੈ।"[੧੬] ਇਹ ਰਸ-ਅਨੁਭੂਤੀ ਦਾ ਸੂਚਕ ਹੈ। ਸਥਾਈ ਭਾਵਾਂ (permanent moods) ਦੇ ਅਧਾਰ 'ਤੇ ਰਸਾਂ ਦੀ ਗਿਣਤੀ ਪਹਿਲਾਂ ਨੌਂ ਮੰਨੀ ਜਾਂਦੀ ਸੀ ਪਰ ਹੁਣ (ਵਾਤਸਲਯ ਤੇ ਭਗਤੀ ਰਸ ਸ਼ਾਮਲ ਹੋਣ ਨਾਲ) ਵਧ ਕੇ ਗਿਆਰ੍ਹਾਂ ਹੋ ਗਈ ਹੈ। ਗੁਰਬਾਣੀ ਵਿੱਚੋਂ ਸਾਰੇ ਰਸਾਂ ਦੇ ਭਾਵ ਨੂੰ ਪ੍ਰਗਟਾਉਂਦੀਆਂ ਤੁਕਾਂ ਮਿਲ ਜਾਂਦੀਆਂ ਹਨ।

ਸ਼ਿੰਗਾਰ ਰਸ ਨੂੰ ਸ਼੍ਰੋਮਣੀ ਰਸ ਮੰਨਿਆ ਜਾਂਦਾ ਹੈ। ਇਸਤਰੀ ਤੇ ਪੁਰਖ ਦਾ ਪਿਆਰ ਇਸ ਦਾ ਸਥਾਈ ਭਾਵ ਹੈ:

*– ਕੋਈ ਆਣਿ ਮਿਲਾਵੈ ਮੇਰੇ ਪ੍ਰਾਣ ਜੀਵਾਇਆ॥*
*ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ॥*
*(ਪੰਨਾ ੯੪)*

*– ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ॥*
*ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ॥*
*ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ॥*
*ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ॥* *(ਪੰਨਾ ੧੩੬੧)*

ਕਰੁਣਾ ਰਸ ਦਾ ਸਥਾਈ ਭਾਵ ਸ਼ੋਕ ਹੈ:

*ਦੇਹੁਰੀ ਬੈਠੀ ਮਾਤਾ ਰੋਵੈ ਖਟੀਆ ਲੇ ਗਏ ਭਾਈ॥*
*ਲਟ ਛਿਟਕਾਏ ਤਿਰੀਆ ਰੋਵੈ ਹੰਸੁ ਇਕੇਲਾ ਜਾਈ॥* *(ਪੰਨਾ ੪੭੮)*

ਬੀਰ ਰਸ ਦਾ ਸਥਾਈ ਭਾਵ ਉਤਸ਼ਾਹ ਹੈ:

*ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥*
*ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥*
*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥* *(ਪੰਨਾ ੧੧੦੫)*

ਰੌਦਰ ਰਸ ਦਾ ਸਥਾਈ ਭਾਵ ਕ੍ਰੋਧ ਹੈ:

*ਜਾ ਤੁਧੁ ਭਾਵੈ ਤੇਗ ਵਗਾਵਹਿ ਸਿਰ ਮੁੰਡੀ ਕਟਿ ਜਾਵਹਿ॥* *(ਪੰਨਾ ੧੪੫)*

ਬੀਭਤਸ ਰਸ ਦਾ ਸਥਾਈ ਭਾਵ ਹੈ ਘ੍ਰਿਣਾ:

*ਬਿਸਟਾ ਅਸਤ ਰਕਤੁ ਪਰੇਟੇ ਚਾਮ॥ ਇਸੁ ਊਪਰਿ ਲੇ ਰਾਖਿਓ ਗੁਮਾਨ॥*

*(ਪੰਨਾ ੩੭੪)*

ਅਦਭੁਤ ਰਸ ਦਾ ਸਥਾਈ ਭਾਵ ਹੈਰਾਨੀ ਜਾਂ ਵਿਸਮਾਦ ਹੈ। ਪਰਮਾਤਮਾ ਦੀ ਕੁਦਰਤ ਅਤੇ ਜੀਵਨ ਦੇ ਅਨੇਕਾਂ ਭੇਦ ਜੀਵਾਂ ਨੂੰ ਅਚੰਭਤ ਕਰਨ ਵਾਲੇ ਹਨ:

*ਇਕਿ ਬਿਨਸੈ ਇਕ ਅਸਥਿਰੁ ਮਾਨੈ ਅਚਰਜੁ ਲਖਿਓ ਨ ਜਾਈ॥ (ਪੰਨਾ ੨੧੯)*

ਸ਼ਾਂਤ ਰਸ ਮਨ ਨੂੰ ਸ਼ਾਂਤੀ ਦੇਣ ਵਾਲਾ ਹੈ ਕਿਉਂਕਿ ਇਸ ਦਾ ਸਥਾਈ ਭਾਵ ਵੈਰਾਗ ਹੈ:

*ਸਾਂਤਿ ਪਾਈ ਗੁਰਿ ਸਤਿਗੁਰਿ ਪੂਰੇ॥ ਸੁਖ ਉਪਜੇ ਬਾਜੇ ਅਨਹਦ ਤੂਰੇ॥*
*ਤਾਪ ਪਾਪ ਸੰਤਾਪ ਬਿਨਾਸੇ॥ ਹਰਿ ਸਿਮਰਤ ਕਿਲਵਿਖ ਸਭਿ ਨਾਸੇ॥*
*ਅਨਦੁ ਕਰਹੁ ਮਿਲਿ ਸੁੰਦਰ ਨਾਰੀ॥ ਗੁਰਿ ਨਾਨਕਿ ਮੇਰੀ ਪੈਜ ਸਵਾਰੀ॥*

*(ਪੰਨਾ ੮੦੬)*

ਹਾਸ ਰਸ ਦਾ ਸਥਾਈ ਭਾਵ ਖੁਸ਼ੀ ਹੈ:

*ਵਾਇਨਿ ਚੇਲੇ ਨਚਨਿ ਗੁਰ॥ ਪੈਰ ਹਲਾਇਨਿ ਫੇਰਨਿ੍ ਸਿਰ॥*
*ਉਡਿ ਉਡਿ ਰਾਵਾ ਝਾਟੈ ਪਾਇ॥ ਵੇਖੈ ਲੋਕੁ ਹਸੈ ਘਰਿ ਜਾਇ॥*
*ਰੋਟੀਆ ਕਾਰਣਿ ਪੂਰਹਿ ਤਾਲ॥ ਆਪੁ ਪਛਾੜਹਿ ਧਰਤੀ ਨਾਲਿ॥ (ਪੰਨਾ ੪੬੫)*

ਵਾਤਸਲਯ ਰਸ ਦਾ ਸਥਾਈ ਭਾਵ ਮਾਤਾ-ਪਿਤਾ ਦਾ ਬੱਚੇ ਲਈ ਪਿਆਰ ਹੈ:

*- ਮਾਤਾ ਪ੍ਰੀਤਿ ਕਰੇ ਪੁਤੁ ਖਾਇ॥ (ਪੰਨਾ ੧੬੪)*
*- ਜਿਉ ਜਨਨੀ ਗਰਭੁ ਪਾਲਤੀ ਸੁਤ ਕੀ ਕਰਿ ਆਸਾ॥ (ਪੰਨਾ ੧੬੫)*

ਭਗਤੀ ਰਸ ਦਾ ਸਥਾਈ ਭਾਵ ਪ੍ਰਭੂ-ਪ੍ਰੇਮ ਹੈ:

*ਹਉ ਮਨੁ ਤਨੁ ਖੋਜੀ ਭਾਲਿ ਭਾਲਾਈ॥*
*ਕਿਉ ਪਿਆਰਾ ਪ੍ਰੀਤਮੁ ਮਿਲੈ ਮੇਰੀ ਮਾਈ॥*
*ਮਿਲਿ ਸਤਸੰਗਤਿ ਖੋਜੁ ਦਸਾਈ ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ॥(ਪੰਨਾ ੯੪)*

**ਬਿੰਬ:** ਕਵਿਤਾ ਰੂਪ ਵਿਚ ਕਾਵਿ-ਬਿੰਬ ਕਵੀ ਦੇ ਖ਼ਿਆਲਾਂ ਨੂੰ ਨਿਖਾਰ-ਸੰਵਾਰ ਕੇ ਸਮਝਣ ਯੋਗ ਬਣਾਉਂਦੇ ਹਨ। ਗੁਰਬਾਣੀ ਵਿਚ ਬਿੰਬ-ਵਿਧਾਨ ਦੀ ਵੰਨ-ਸੁਵੰਨਤਾ ਵੀ ਵੇਖਣ ਨੂੰ ਮਿਲਦੀ ਹੈ:

*- ਜਿਉ ਪਸਰੀ ਸੂਰਜ ਕਿਰਣਿ ਜੋਤਿ॥ ਤਉ ਘਟਿ ਘਟਿ ਰਮਈਆ ਓਤਿ ਪੋਤਿ॥*

*(ਪੰਨਾ ੧੧੭੭)*

*- ਕਿਰਸਾਣੀ ਕਿਰਸਾਣੁ ਕਰੇ ਲੋਚੈ ਜੀਉ ਲਾਇ॥*
*ਹਲੁ ਜੋਤੈ ਉਦਮੁ ਕਰੇ ਮੇਰਾ ਪੁਤੁ ਧੀ ਖਾਇ॥ (ਪੰਨਾ ੧੬੬)*
*- ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥ (ਪੰਨਾ ੧੩੪)*

**ਅਲੰਕਾਰ:** ਅਲੰਕਾਰਾਂ ਨੂੰ ਕਾਵਿ ਦੀ ਆਤਮਾ ਮੰਨਿਆ ਜਾਂਦਾ ਹੈ ਜਿਨ੍ਹਾਂ ਦੀ ਵਰਤੋਂ

ਕਵਿਤਾ ਵਿਚ ਸੁੰਦਰਤਾ, ਸਜੀਵਤਾ ਤੇ ਸੁਹਜ ਪੈਦਾ ਕਰਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਸਮਕਾਲੀ ਸਭਿਆਚਾਰ ਨੂੰ ਦਰਸਾਉਣ ਲਈ ਅਲੰਕਾਰਾਂ ਦੀ ਵਰਤੋਂ ਬਹੁਤ ਕਲਾਤਮਕ ਢੰਗ ਨਾਲ ਕੀਤੀ ਗਈ ਹੈ:

*- ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥*

*(ਪੰਨਾ ੧੩)*

*- ਜਿਉ ਮਛੁਲੀ ਬਿਨੁ ਨੀਰੈ ਬਿਨਸੈ ਤਿਉ ਨਾਮੈ ਬਿਨੁ ਮਰਿ ਜਾਈ॥*

*(ਪੰਨਾ ੬੦੭)*

**ਅਨੁਪ੍ਰਾਂਸ:** ਇਕ ਅੱਖਰ ਜਾਂ ਸ਼ਬਦ ਵਾਕ ਵਿਚ ਕਈ ਵਾਰ ਆਉਂਦਾ ਹੈ ਜਿਵੇਂ:

*ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ॥*
*ਗਾਵੈ ਕੋ ਦਾਤਿ ਜਾਣੈ ਨੀਸਾਣੁ॥*
*ਗਾਵੈ ਕੋ ਗੁਣ ਵਡਿਆਈਆ ਚਾਰ॥*
*ਗਾਵੈ ਕੋ ਵਿਦਿਆ ਵਿਖਮੁ ਵੀਚਾਰੁ॥...* *(ਪੰਨਾ ੧)*

**ਕੁਦਰਤ ਦਾ ਚਿਤਰਨ:** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜੰਗਲ, ਪਹਾੜ, ਨਦੀਆਂ, ਬਨਸਪਤੀ, ਫੁੱਲ, ਬੂਟੇ, ਫਸਲਾਂ, ਪੰਛੀ, ਪਸ਼ੂ, ਆਦਿ ਦੇ ਕੁਦਰਤੀ ਦ੍ਰਿਸ਼ਾਂ ਦੀ ਭਰਮਾਰ ਹੈ। ਬਾਰਹਮਾਹ ਕਾਵਿ-ਰੂਪ ਦੇ ਮਾਧਿਅਮ ਦੁਆਰਾ ਜੀਵ ਦੀ ਮਾਨਸਿਕ ਦਸ਼ਾ ਨੂੰ ਰੁੱਤਾਂ ਦੀ ਤਬਦੀਲੀ ਨਾਲ ਜੋੜਿਆ ਹੈ ਤੇ ਕੁਦਰਤ ਨੂੰ ਮਾਨਵੀ ਖੁਸ਼ੀਆਂ ਵਿਚ ਵਿਗਸਦੀ ਵਿਖਾਇਆ ਹੈ। ਉਦਾਹਰਣਾਂ :

*- ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ॥...*
*ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ॥...*
*ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ॥*
*ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ॥*
*ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ ਫਿਰਹਿ ਡਸੰਤੇ॥* *(ਪੰਨਾ ੧੧੦੮)*
*- ਰੁਤਿ ਬਰਸੁ ਸੁਹੇਲੀਆ ਸਾਵਣ ਭਾਦਵੇ ਆਨੰਦ ਜੀਉ॥*
*ਘਣ ਉਨਵਿ ਵੁਠੇ ਜਲ ਥਲ ਪੂਰਿਆ ਮਕਰੰਦ ਜੀਉ॥* *(ਪੰਨਾ ੯੨੮)*

**ਕਾਵਾਤਮਿਕ ਕਲਪਨਾ-ਦ੍ਰਿਸ਼ਟੀ:** ਕਾਵਾਤਮਿਕ ਕਲਪਨਾ-ਦ੍ਰਿਸ਼ਟੀ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਸ਼ੇਸ਼ ਸਥਾਨ ਰੱਖਦੀ ਹੈ ਕਿਉਂਕਿ ਬਾਣੀਕਾਰਾਂ ਨੇ ਸਮਾਜਿਕ ਤੇ ਧਾਰਮਿਕ ਜੀਵਨ ਨਾਲ ਸੰਬੰਧਿਤ ਕਲਪਨਾਮਈ ਚਿੱਤਰ ਅਲੌਕਿਕ ਢੰਗ ਨਾਲ ਉਲੀਕੇ ਹਨ। ਬਾਣੀਕਾਰਾਂ ਦਾ ਵਿਆਪਕ ਅਨੁਭਵ ਹੋਣ ਕਾਰਨ ਉਨ੍ਹਾਂ ਨੇ ਕੀੜੀ ਤੋਂ ਲੈ ਕੇ ਹਾਥੀ ਤਕ, ਰਾਜੇ ਤੋਂ ਲੈ ਕੇ ਭਿਖਾਰੀ ਤਕ, ਪਤਾਲ ਤੋਂ ਲੈ ਕੇ ਅਕਾਸ਼ ਤਕ (ਗੱਲ ਕੀ) ਸਮੁੱਚੇ ਬ੍ਰਹਿਮੰਡ ਤੇ ਮਨੁੱਖੀ ਜੀਵਨ ਨੂੰ ਕਲਪਨਾ ਉਡਾਰੀ ਦਾ ਅਧਾਰ ਬਣਾ ਕੇ ਅਧਿਆਤਮਿਕ ਉਪਦੇਸ਼ ਦਿੱਤਾ ਹੈ। ਕੁਝ ਉਦਾਹਰਣਾਂ ਵੇਖਦੇ ਹਾਂ:

*- ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥*

*ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥ (ਪੰਨਾ ੧੪੫)*

*– ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ॥*
*ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ॥ (ਪੰਨਾ ੭੨੮)*

*– ਇਹੁ ਤਨੁ ਐਸਾ ਜੈਸੇ ਘਾਸ ਕੀ ਟਾਟੀ॥*
*ਜਲਿ ਗਇਓ ਘਾਸੁ ਰਲਿ ਗਇਓ ਮਾਟੀ॥*
*ਭਾਈ ਬੰਧ ਕੁਟੰਬ ਸਹੇਰਾ॥ ਓਇ ਭੀ ਲਾਗੇ ਕਾਢੁ ਸਵੇਰਾ॥*
*ਘਰ ਕੀ ਨਾਰਿ ਉਰਹਿ ਤਨ ਲਾਗੀ॥... ਕਹਿ ਰਵਿਦਾਸ ਸਭੈ ਜਗੁ ਲੂਟਿਆ॥*
*ਹਮ ਤਉ ਏਕ ਰਾਮੁ ਕਹਿ ਛੂਟਿਆ॥ (ਪੰਨਾ ੭੯੪)*

**ਮੁਹਾਵਰੇ ਤੇ ਅਖੌਤਾਂ ਜਾਂ ਅਖਾਣ:** ਸਾਰੇ ਬਾਣੀਕਾਰ, ਜਿਨ੍ਹਾਂ ਦੀ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ, ਲੋਕਾਂ ਨੂੰ ਪ੍ਰਭਾਵਿਤ ਕਰਨ ਲਈ ਸ਼ਬਦਾਂ ਦਾ ਜਾਲ ਨਹੀਂ ਬੁਣਦੇ ਸਗੋਂ ਸਰਲ, ਸੁਭਾਵਕ ਤੇ ਸਪਸ਼ਟ ਭਾਸ਼ਾ ਰਾਹੀਂ ਲੋਕਾਂ ਨੂੰ ਜੀਵਨ ਦੀਆਂ ਸਚਾਈਆਂ ਤੇ ਅਧਿਆਤਮਿਕ ਗੁੱਝੀਆਂ ਗੱਲਾਂ ਤੋਂ ਜਾਣੂ ਕਰਵਾਉਂਦੇ ਹਨ। ਉਹ ਆਪ ਵੀ ਲੋਕ-ਜੀਵਨ ਦੇ ਨੇੜੇ ਸਨ ਇਸ ਲਈ ਉਨ੍ਹਾਂ ਨੇ ਲੋਕਾਂ ਵਿਚ ਵਰਤੇ ਜਾਣ ਵਾਲੇ ਮੁਹਾਵਰਿਆਂ ਤੇ ਅਖੌਤਾਂ ਦੀ ਵਰਤੋਂ ਕੀਤੀ ਹੈ। ਕੁਝ ਵੰਨਗੀਆਂ ਵੇਖਦੇ ਹਾਂ:

*– ਸਭੁ ਜਗੁ ਕਾਜਲ ਕੋਠੜੀ ਤਨੁ ਮਨੁ ਦੇਹ ਸੁਆਹਿ॥ (ਪੰਨਾ ੬੪)*

*– ਸਬਦੁ ਵਿਸਾਰਨਿ ਤਿਨਾ ਠਉਰੁ ਨ ਠਾਉ॥*
*ਭ੍ਰਮਿ ਭੂਲੇ ਜਿਉ ਸੁੰਞੈ ਘਰਿ ਕਾਉ॥ (ਪੰਨਾ ੧੨੩)*

*– ਕਹੁ ਨਾਨਕ ਹਮ ਲੂਣ ਹਰਾਮੀ॥ ਬਖਸਿ ਲੇਹੁ ਪ੍ਰਭ ਅੰਤਰਜਾਮੀ॥*
*(ਪੰਨਾ ੧੯੫)*

*– ਤੁਮ ਦਇਆਲ ਸਰਬ ਦੁਖ ਭੰਜਨ ਇਕ ਬਿਨਉ ਸੁਨਹੁ ਦੇ ਕਾਨੇ॥*
*(ਪੰਨਾ ੧੬੯)*

**ਸੁੰਦਰ ਕਥਨ (ਸੂਕਤੀਆਂ):**

*– ਕਿਆ ਥੋੜੜੀ ਬਾਤ ਗੁਮਾਨੁ॥*
*ਜੈਸੇ ਰੈਣਿ ਪਰਾਹੁਣੇ ਉਠਿ ਚਲਸਹਿ ਪਰਭਾਤਿ॥*
*ਕਿਆ ਤੂੰ ਰਤਾ ਗਿਰਸਤ ਸਿਉ ਸਭ ਫੁਲਾ ਕੀ ਬਾਗਾਤਿ॥*
*ਮੇਰੀ ਮੇਰੀ ਕਿਆ ਕਰਹਿ ਜਿਨਿ ਦੀਆ ਸੋ ਪ੍ਰਭੁ ਲੋੜਿ॥*
*ਸਰਪਰ ਉਠੀ ਚਲਣਾ ਛਡਿ ਜਾਸੀ ਲਖ ਕਰੋੜਿ॥*
*ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ॥*
*ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ॥ (ਪੰਨਾ ੫੦)*

*– ਸੰਪੈ ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ॥*
*ਜਿਉ ਸੰਪੈ ਤਿਉ ਬਿਪਤਿ ਹੈ ਬਿਧ ਨੇ ਰਚਿਆ ਸੋ ਹੋਇ॥ (ਪੰਨਾ ੩੩੭)*

*– ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ॥ (ਪੰਨਾ ੪੭੪)*

*- ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥ (ਪੰਨਾ ੯੧੮)*

**ਅਟੱਲ ਸਚਾਈਆਂ:** ਗੁਰਬਾਣੀ ਵਿਚ ਮੁਹਾਵਰੇਦਾਰ ਸ਼ੈਲੀ ਵਿਚ ਅਟੱਲ ਸਚਾਈਆਂ ਦਾ ਬਿਆਨ ਕੀਤਾ ਗਿਆ ਹੈ ਜਿਨ੍ਹਾਂ ਵਿਚੋਂ ਅਨੇਕਾਂ ਤੁਕਾਂ ਪੰਜਾਬੀ ਜੀਵਨ ਦਾ ਅੰਗ ਬਣ ਗਈਆਂ ਹਨ ਜਿਵੇਂ,

*- ਮਨਿ ਜੀਤੈ ਜਗੁ ਜੀਤੁ॥ (ਪੰਨਾ ੬)*
*- ਵਿਦਿਆ ਵੀਚਾਰੀ ਤਾਂ ਪਰਉਪਕਾਰੀ॥ (ਪੰਨਾ ੩੫੬)*
*- ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥ (ਪੰਨਾ ੪੪੧)*
*- ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ॥ (ਪੰਨਾ ੭੮੭)*
*- ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ॥ (ਪੰਨਾ ੯੫੫)*
*- ...ਜੇਹਾ ਕੋ ਬੀਜੇ ਤੇਹਾ ਫਲੁ ਖਾਏ॥ (ਪੰਨਾ ੩੦੨)*
*- ਨਾਨਕ ਦੁਖੀਆ ਸਭੁ ਸੰਸਾਰੁ॥ (ਪੰਨਾ ੯੫੪)*
*- ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥ (ਪੰਨਾ ੪੧੭)*
*- ਚੋਰ ਕੀ ਹਾਮਾ ਭਰੇ ਨ ਕੋਇ॥ (ਪੰਨਾ ੬੬੨)*

**ਵਿਸ਼ਾ-ਪੱਖ:** ਗੁਰਬਾਣੀ ਦੀ ਸਰਵ-ਸ੍ਰੇਸ਼ਟ ਵਿਸ਼ੇਸ਼ਤਾ ਇਸ ਦਾ ਵਿਸ਼ਾ-ਪੱਖ ਹੀ ਹੈ ਜੋ ਸਦੀਵੀ ਤੇ ਜੀਉਂਦੇ-ਜਾਗਦੇ ਜੀਵਨ ਦਾ ਸੰਦੇਸ਼ ਦਿੰਦਾ ਹੈ। ਇਸ ਵਿੱਚੋਂ ਜਿੱਥੇ ਦਾਰਸ਼ਨਿਕ ਤੇ ਅਧਿਆਤਮਿਕ ਸਿਧਾਂਤਾਂ (ਅਕਾਲ ਪੁਰਖ, ਸ੍ਰਿਸ਼ਟੀ, ਜੀਵ, ਮੁਕਤੀ, ਨਦਰਿ, ਸਤਿਸੰਗਤ, ਗੁਰੂ, ਗਿਆਨ, ਭਗਤੀ, ਕਰਮ, ਪ੍ਰੇਮ, ਆਦਿ) ਬਾਰੇ ਗੂਹੜ ਗਿਆਨ ਦੀ ਪ੍ਰਾਪਤੀ ਹੁੰਦੀ ਹੈ, ਉੱਥੇ ਧਾਰਮਿਕ, ਸਦਾਚਾਰਕ, ਸਮਾਜਿਕ, ਸਭਿਆਚਾਰਿਕ, ਆਰਥਿਕ, ਰਾਜਨੀਤਿਕ, ਆਦਿ ਪੱਖਾਂ ਸੰਬੰਧੀ ਵੀ ਭਰਪੂਰ ਜਾਣਕਾਰੀ ਮਿਲਦੀ ਹੈ। ਇਤਿਹਾਸਿਕ (ਜਿਵੇਂ ਬਾਬਰ ਦਾ ਹਮਲਾ), ਪੌਰਾਣਿਕ ਤੇ ਮਿਥਿਹਾਸਿਕ (ਵਿਸ਼ਨੂੰ, ਬ੍ਰਹਮਾ, ਮਹੇਸ਼, ਆਦਿ ਦੇਵਤੇ, ਨਾਰਦ, ਵਿਆਸ, ਬਲੀ, ਪ੍ਰਹਿਲਾਦ, ਚਿਤ੍ਰ-ਗੁਪਤ, ਆਦਿ) ਹਵਾਲਿਆਂ ਦੇ ਸੰਕੇਤਾਂ ਦੁਆਰਾ ਇਸ ਰਚਨਾ ਦੀ ਜਾਣਕਾਰੀ ਦਾ ਘੇਰਾ ਬਹੁਤ ਵਿਸ਼ਾਲ ਹੋ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਡੂੰਘਾ ਅਧਿਐਨ ਕੀਤਿਆਂ ਇਹ ਤੱਥ ਉੱਘੜ ਕੇ ਸਾਹਮਣੇ ਆਉਂਦਾ ਹੈ ਕਿ ਇਹ ਪੰਜਾਬੀ ਸਾਹਿਤ ਦੀ ਸਿਰਮੌਰ ਰਚਨਾ ਹੈ ਜਿਸ ਵਿਚ (ਅਧਿਆਤਮਿਕ ਅਨੁਭਵੀ) ਗਿਆਨ ਦਾ ਅਸੀਮ ਤੇ ਅਥਾਹ ਭੰਡਾਰ ਮੌਜੂਦ ਹੈ।

ਉਪਰੋਕਤ ਵਿਚਾਰ ਦੇ ਆਧਾਰ ’ਤੇ ਕਿਹਾ ਜਾ ਸਕਦਾ ਹੈ ਕਿ ਸਾਹਿਤਕ ਖੇਤਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਦੁੱਤੀ (unique) ਅਤੇ ਲਾਜਵਾਬ (unparalleled) ਗ੍ਰੰਥ ਪ੍ਰਵਾਨ ਕੀਤਾ ਗਿਆ ਹੈ। ਆਓ! ਆਪਣੇ ਸਮਰੱਥ ਗੁਰੂ ਦੇ ਲੜ ਲੱਗੀਏ, ਸੁਰਤਿ ਨੂੰ ਸ਼ਬਦ ਨਾਲ ਜੋੜ ਕੇ ਗੁਰਬਾਣੀ ਪੜ੍ਹੀਏ, ਸੁਣੀਏ, ਅਧਿਐਨ ਕਰੀਏ ਅਤੇ ਸਰੋਦੀ ਕਾਵਿ-ਰਚਨਾ ਗੁਰਬਾਣੀ ਦਾ ਅੰਤਰ-ਆਤਮੇ ਅਨੰਦ ਮਾਣੀਏ। ਪ੍ਰਸਿੱਧ ਪੰਥਕ ਕਵੀ ਭਾਈ ਨਿਹਾਲ ਸਿੰਘ ਨੇ ਗੁਰਬਾਣੀ ਦਾ ਆਨੰਦ ਮਾਣਿਆ ਤੇ

ਆਪਣੇ ਅਨੂਠੇ ਅਨੁਭਵ ਨੂੰ ਇਹਨਾਂ ਸ਼ਬਦਾਂ ਵਿਚ ਪ੍ਰਗਟਾਇਆ ਹੈ:

*ਆਨੰਦ ਕੋ ਘਰ ਹੈ ਕਿ ਅੰਮ੍ਰਿਤ ਕੋ ਸਰ ਹੈ,*
*ਕਿ ਦੇਵਨ ਕੋ ਤਰ ਹੈ ਕਿ ਗਯਾਨ ਕੋ ਸਮਾਜ ਹੈ।*
*ਕਾਲ ਹੂੰ ਕੋ ਕਾਲ ਹੈ ਕਿ ਰੀਤਿ ਹੀ ਕੀ ਪਾਲ ਹੈ,*
*ਕਿ ਭਾਰਤੀ ਕੋ ਮਾਲ ਹੈ ਕਿ ਭਵ ਕੋ ਜਹਾਜ਼ ਹੈ।*
*ਵੇਦ ਕੋ ਸਿਧਾਂਤ ਹੈ ਕਿ ਧਾਰਯੋ ਰੂਪ ਸ਼ਾਂਤਿ ਹੈ,*
*ਕਿ ਮੋਖ ਹੂੰ ਕੋ ਕਾਂਤਿ ਹੈ ਕਿ ਬ੍ਰਹਮ ਕੀ ਵਿਰਾਜ ਹੈ।*
*ਰਾਗਨ ਕੋ ਬਾਗ਼ ਹੈ ਕਿ ਜੀਵਨ ਕੋ ਭਾਗ ਹੈ,*
*ਕਿ ਧਰਾ ਕੋ ਸੁਹਾਗ ਹੈ ਕਿ ਗ੍ਰੰਥ ਮਹਾਰਾਜ ਹੈ।*[੧੭]

## ਪਦ-ਟਿਪਣੀਆਂ ਅਤੇ ਹਵਾਲੇ:

*੧. ਮਹਾਨ ਕੋਸ਼, ਪੰਨਾ ੩੨੬.*
*੨. ਉਹੀ, ਪੰਨਾ ੪੯੫.*
*੩. ਵੇਖੋ ਹਵਾਲੇ, ਬਾਣੀ ਗੁਰੂ ਰਾਮਦਾਸ ਆਲੋਚਨਾਤਮਕ ਅਧਿਐਨ, ਪੰਨੇ ੯੩-੯੪.*
*੪." K.S. Duggal writes that the Adi Granth Sahib as a literary work, has some superb pieces of poetic excellence both from the viewpoint of form and content....The poetic forms are as varied as they are original. They invariably reflect the mood of the text and succeed in communicating it eminently. The Gurus and the Bhagtas take ample liberty with the form and do not seem to observe the rigidities of the traditional poetic moulds." (presented at Bhai Vir Singh Sadan, New Delhi in March 2006)*
*੫. ਭਾਈ ਕਾਨ੍ਹ ਸਿੰਘ ਨਾਭਾ, ਗੁਰੂ ਛੰਦ ਦਿਵਾਕਰ, ਪੰਨਾ ੨੨.*
*੬. The Guru used these metres but with changed contents. These metres have been based on spirituality. The Gurus only used folk metres to convey their message of spiritual elevation. Amardeep Singh, Sikh Review.org/may 2002.*
*੭. ਡਾ. ਮਨਮੋਹਨ ਸਹਿਗਲ, ਗੁਰੂ ਗ੍ਰੰਥ ਸਾਹਿਬ: ਇਕ ਸਭਿਆਚਾਰਕ ਸਰਵੇਖਣ, ਪੰਨਾ ੧੫੦-੫੨.*
*੮. ਉਹੀ ,ਪੰਨਾ ੧੫੨-੫੩.*
*੯. The Gospel of the Guru Granth Sahib, p. xii.*
*੧੦. ਮਹਾਨ ਕੋਸ਼, ਪੰਨਾ ੨੩੦.*
*੧੧. ਬਾਣੀ ਗੁਰੂ ਰਾਮਦਾਸ ਆਲੋਚਨਾਤਮਕ ਅਧਿਐਨ, ਪੰਨਾ ੧੨੭.*
*੧੨. ਗੁਰੂ ਗ੍ਰੰਥ ਸਾਹਿਬ: ਇਕ ਸਭਿਆਚਾਰਕ ਸਰਵੇਖਣ, ਪੰਨਾ ੧੧.*
*੧੩. ਗੁਰਬਾਣੀ ਦੀ ਭਾਸ਼ਾ ਤੇ ਵਿਆਕਰਨ ਸੰਬੰਧੀ ਖੋਜ, ਗੁਰਮਤਿ ਪ੍ਰਕਾਸ਼, ਸਤੰਬਰ ੨੦੦੪.*
*੧੪. The Adi Granth, p. 23.*
*੧੫. ਗੁਰਮਤਿ ਨਿਰਣਯ ਸਾਗਰ, ਪੰਨਾ ੩੬੬.*
*੧੬. ਮਹਾਨ ਕੋਸ਼, ਪੰਨਾ ੧੦੧੧.*
*੧੭. ਵੇਖੋ ਹਵਾਲਾ, ਉਹੀ, ਪੰਨਾ ੪੩੭.*

■

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਕਾਵਿ-ਰੂਪਾਂ ਦੀ ਪਛਾਣ

*- ਸ. ਹਰਸੁਖ ਮਨਜੀਤ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਕ ਦੀਰਘਾਕਾਰੀ ਰਚਨਾ ਹੈ, ਜਿਸ ਵਿਚ ਇਕ ਤੋਂ ਵਧੀਕ ਬਾਣੀਕਾਰਾਂ ਦੀ ਰਚਨਾ ਸ਼ਾਮਲ ਹੋਣ ਕਰਕੇ ਵਿਲੱਖਣ ਕਾਵਿ-ਰੂਪਾਂ ਦੀ ਵਰਤੋਂ ਕੀਤੀ ਗਈ ਮਿਲਦੀ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਕ ਕਵੀ ਜਾਂ ਸ਼ਾਇਰ ਵੀ ਵਿਭਿੰਨ ਕਾਵਿ-ਰੂਪਾਂ ਵਿਚ ਰਚ ਸਕਦਾ ਹੈ, ਪਰ ਜੇਕਰ ਕਵੀਆਂ ਦੀ ਗਿਣਤੀ ਵੱਧ ਹੋਵੇ ਅਤੇ ਹੋਣ ਵੀ ਉਹ ਉਤਕ੍ਰਿਸ਼ਟ ਬਾਣੀਕਾਰ, ਤਾਂ ਉੱਚ-ਕੋਟੀ ਦਾ ਸਾਹਿਤ (ਗੁਰਬਾਣੀ ਦੇ ਰੂਪ ਵਿਚ) ਹਾਸਲ ਹੁੰਦਾ ਹੈ।

ਗੁਰਬਾਣੀ ਦੇ ਰਚੇਤਿਆਂ ਨੇ ਕਾਵਿ-ਰੂਪਾਂ ਵਿਚ ਵਧੇਰੇ ਤੌਰ 'ਤੇ ਲੋਕ-ਕਾਵਿ-ਰੂਪਾਂ ਦੀ ਵਰਤੋਂ ਕੀਤੀ ਹੈ। ਇਨ੍ਹਾਂ ਵਿਚ ਛੰਤ, ਘੋੜੀਆਂ, ਲਾਵਾਂ, ਵਣਜਾਰਾ, ਅਲਾਹਣੀਆਂ, ਸੋਲਹਾ, ਥਿਤੀ-ਰੁਤੀ, ਬਾਰਹਮਾਹ ਅਤੇ ਪਹਰੇ ਦੀ ਭਰਮਾਰ ਹੈ। ਇਸ ਦਾ ਇਕ ਮੁੱਖ, ਸ਼ਪੱਸ਼ਟ ਅਤੇ ਅਹਿਮ ਕਾਰਨ ਗੁਰਬਾਣੀ ਦੇ ਲਿਖਾਰੀਆਂ ਦੀ ਸੰਚਾਰਮੁਖੀ ਬਿਰਤੀ ਹੈ। ਅਸਲ ਵਿਚ ਉਨ੍ਹਾਂ ਦੀ ਗੁਰਬਾਣੀ ਦਾ ਕੇਂਦਰੀ ਪੱਖ ਲੋਕ-ਸੰਚਾਰ, ਲੋਕ-ਸੰਬੋਧਨ, ਲੋਕ-ਮੰਗਲ ਅਤੇ ਲੋਕ-ਉਪਦੇਸ਼ ਹੈ। ਇਸੇ ਲਈ ਲੋਕ-ਕਾਵਿ ਦੀ ਵਰਤੋਂ ਕਰ ਕੇ ਉਨ੍ਹਾਂ ਨੇ ਆਪਣੇ ਮਕਸਦ ਦੀ ਪੂਰਤੀ ਕੀਤੀ ਹੈ। ਵਿਸ਼ੇ ਦੇ ਪੱਖ ਤੋਂ ਤਬਦੀਲੀਆਂ ਲਿਆ ਕੇ ਉਨ੍ਹਾਂ ਨੇ ਇਕ ਕ੍ਰਾਂਤੀਕਾਰੀ ਸੋਚ ਅਤੇ ਸਿਰਜਨਾਤਮਕ ਸ਼ਕਤੀ ਦਾ ਪ੍ਰਗਟਾਵਾ ਕੀਤਾ ਹੈ। ਥੀਮਕ ਤੌਰ 'ਤੇ ਗੁਰਬਾਣੀ ਅਲੌਕਿਕ ਜਾਂ ਈਸ਼ਵਰੀ ਸਾਹਿਤ ਹੁੰਦਿਆਂ ਹੋਇਆਂ ਇਹ ਬਣਤਰ ਦੇ ਪੱਖ ਤੋਂ ਲੋਕ-ਸਾਹਿਤ ਹੁੰਦਾ ਹੈ। ਇਸ ਤਰ੍ਹਾਂ ਇਹ ਕਲਾਤਮਕ ਤੌਰ 'ਤੇ ਲੋਕ-ਸਾਹਿਤ ਹੁੰਦਾ ਹੋਇਆ, ਲੋਕਾਈ ਨੂੰ ਆਪਣੇ ਨਾਲ ਜੋੜਨ ਦੇ ਉਦੇਸ਼ ਦੀ ਪੂਰਤੀ ਦੇ ਸਮਰੱਥ ਬਣਨ ਦੇ ਨਾਲ-ਨਾਲ ਆਪਣੇ ਅਧਿਆਤਮਕ ਟੀਚੇ ਵੱਲ ਵਧਦਾ ਹੈ। ਲੌਕਿਕ ਨੂੰ ਪਰਾਲੌਕਿਕ, ਧਰਤਵੀ ਨੂੰ ਇਲਾਹੀ, ਸੰਸਾਰਿਕ ਨੂੰ ਅਧਿਆਤਮਕ ਰੂਪ ਵਿਚ ਢਾਲਦਿਆਂ ਗੁਰਬਾਣੀ ਰਚਨਾਕਾਰਾਂ ਨੇ ਪ੍ਰਚੱਲਤ ਕਾਵਿ-ਰੂਪਾਂ ਵਿਚ ਭਰਪੂਰ ਅਧਿਆਤਮਕ ਵਿਸ਼ੇ, ਦਾਰਸ਼ਨਿਕ ਡੂੰਘਾਈ ਅਤੇ ਰਹੱਸਮਈ ਸੱਚ ਭਰ ਦਿੱਤੇ ਹਨ। ਇਸ ਤਰ੍ਹਾਂ ਲੋਕ-ਕਾਵਿ-ਰੂਪ ਦਾ ਤਾਂ ਸਿਰਫ਼ ਮਾਡਲ ਹੀ ਹੈ, ਥੀਮ ਅਧਿਆਤਮ ਹੈ।

ਕੋਈ ਵੀ ਧਰਮ ਸਮਾਜ ਅਤੇ ਲੋਕਾਈ ਨੂੰ ਨਾਲ ਲਏ ਬਗ਼ੈਰ ਨਹੀਂ ਚੱਲਦਾ।

** # ੨੯੧੯, ਪਿਲਕਨ ਸਟਰੀਟ, ਅਨਾਰਕਲੀ ਬਜ਼ਾਰ, ਜਗਰਾਉਂ-੧੪੨੦੨੬ (ਪੰਜਾਬ)*

ਸਿੱਖ ਧਰਮ ਦਾ ਵੀ ਲੋਕਾਈ ਵਿਚ ਮਜ਼ਬੂਤ ਆਧਾਰ ਪੈਦਾ ਹੋ ਰਿਹਾ ਸੀ ਅਤੇ ਇਸ ਨੂੰ ਸਮਾਜ ਨਾਲ ਜੋੜਨ ਲਈ ਸਮਾਜ ਦੀ ਭਾਸ਼ਾ ਅਤੇ ਵੱਡੀ ਗਿਣਤੀ ਵਿਚ ਸਮਾਜ ਵੱਲੋਂ ਵਰਤੇ ਜਾਂਦੇ ਕਾਵਿ-ਰੂਪਾਂ ਦੀ ਵਰਤੋਂ ਕੀਤੀ ਗਈ। ਇਹੀ ਕਾਰਨ ਹੈ ਕਿ ਗੁਰੂ ਸਾਹਿਬਾਨ ਅਤੇ ਭਗਤ ਸਾਹਿਬਾਨ ਵੱਲੋਂ ਬਾਣੀ ਵਿਚ ਨਿਰੋਲ ਸਾਹਿਤਕ ਕਾਵਿ-ਰੂਪਾਂ ਦੀ ਥਾਂ ਲੋਕ-ਸਾਹਿਤ ਦੇ ਕਾਵਿ-ਰੂਪਾਂ ਨੂੰ ਪਹਿਲ ਦਿੱਤੀ ਗਈ। ਪਰ ਇਥੇ ਇਕ ਵਿਸ਼ੇਸ਼ ਨੋਟ ਕਰਨ ਵਾਲੀ ਗੱਲ ਇਹ ਹੈ ਕਿ ਬਾਣੀਕਾਰਾਂ ਨੇ ਇਨ੍ਹਾਂ ਕਾਵਿ-ਰੂਪਾਂ ਦੀ ਪ੍ਰਕਿਰਤੀ ਅਤੇ ਕਾਵਿਕ ਜੁਗਤਾਂ ਦਾ ਪ੍ਰਭਾਵ ਕਬੂਲਿਆ ਹੈ, ਪਰ ਇਨ੍ਹਾਂ ਦਾ ਦਾਰਸ਼ਨਿਕ, ਅਧਿਆਤਮਕ ਅਤੇ ਰੂਹਾਨੀ ਨਵੀਨੀਕਰਨ ਕਰਦਿਆਂ ਆਪਣੀ ਮੌਲਿਕ ਕਾਵਿ-ਦ੍ਰਿਸ਼ਟੀ ਅਤੇ ਕਾਵਿ-ਕਲਾ ਦਾ ਬੇਜੋੜ ਨਮੂਨਾ ਪੇਸ਼ ਕਰਦਿਆਂ ਇਨ੍ਹਾਂ ਨੂੰ ਗੁਰ-ਆਸ਼ੇ ਦੇ ਸਾਂਚੇ ਵਿਚ/ਅਨੁਸਾਰ ਢਾਲਿਆ ਹੈ। ਗੁਰਬਾਣੀ ਦੀ ਇਹੀ ਰਚਨਾਤਮਕ ਵਿਸ਼ੇਸ਼ਤਾ ਸਿਰਜੀ ਗਈ ਹੈ। ਇਨ੍ਹਾਂ ਕਾਵਿ-ਰੂਪਾਂ ਅਤੇ ਇਨ੍ਹਾਂ ਦੀ ਪੇਸ਼ਕਾਰੀ ਵਿਹਾਰਕ ਜਾਪਣ ਦੇ ਬਾਵਜੂਦ ਇਨ੍ਹਾਂ ਦਾ ਭਾਵ-ਅਰਥ ਪੂਰੀ ਤਰ੍ਹਾਂ ਅਧਿਆਤਮਕ ਹੈ।

ਗੁਰਬਾਣੀ ਵਿਚ ਲੋਕ ਸਾਹਿਤ ਦੇ ਪ੍ਰਚੱਲਤ ਅਤੇ ਵਿਭਿੰਨ ਕਾਵਿ-ਰੂਪਾਂ ਦੀ ਵਰਤੋਂ ਇਸ ਗੱਲ ਦਾ ਪ੍ਰਤੀਕ ਹੈ ਕਿ ਗੁਰਬਾਣੀ ਸਾਹਿਤ ਮੂਲ ਰੂਪ ਵਿਚ ਸਮੁੱਚੀ ਜਨਤਾ ਨੂੰ (ਨਾ ਕਿ ਕਿਸੇ ਖਾਸ ਜਾਤੀ, ਵਰਗ ਜਾਂ ਤਬਕੇ ਨੂੰ) ਸੰਬੋਧਤ ਹੈ। ਲੋਕ-ਕਾਵਿ-ਰੂਪਾਂ ਦੇ ਨਵੀਨੀਕਰਨ ਦੇ ਨਾਲ-ਨਾਲ ਬਾਣੀਕਾਰਾਂ ਨੇ ਇਨ੍ਹਾਂ ਕਾਵਿ-ਰੂਪਾਂ ਦੀ ਸਾਰਥਕਤਾ ਵੀ ਬਦਲੀ ਹੈ। ਆਮ ਜੀਵਨ ਦੀਆਂ ਦੁਨਿਆਵੀ ਰਸਮਾਂ-ਰੀਤਾਂ ਅਤੇ ਵਿਸ਼ਵਾਸਾਂ ਨੂੰ ਨਿਰਾਰਥਕ ਸਿੱਧ ਕਰਦਿਆਂ ਪ੍ਰਭੂ-ਮਿਲਣੇ ਦੇ ਚਾਓ ਨੂੰ ਉਭਾਰਦਿਆਂ ਰੱਬੀ ਅਤੇ ਰੂਹਾਨੀ ਸਾਰਥਕਤਾ ਨੂੰ ਸਥਾਪਤ ਅਤੇ ਸਦੀਵੀ ਕੀਤਾ ਹੈ। ਉਨ੍ਹਾਂ ਲੋਕ-ਜੀਵਨ ਅਤੇ ਅਧਿਆਤਮਕ ਜੀਵਨ ਦੇ ਸਮਾਨਾਂਤਰ ਰੂਪ ਨੂੰ ਸਾਹਿਤਕ ਰੂਪ ਵਿਚ ਇੰਵ ਪੇਸ਼ ਕੀਤਾ ਹੈ:

*ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ॥*
*ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ॥* *(ਪੰਨਾ ੫੯੫)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਗੰਭੀਰ, ਸੂਖਮ ਅਤੇ ਵਿਸ਼ਾਲ ਮਤਾਲਿਆ ਕਰਨ 'ਤੇ ਕਾਵਿ-ਰੂਪਾਂ ਦੇ ਪੱਖ ਤੋਂ ਜੋ ਗੱਲ ਸਾਹਮਣੇ ਆਉਂਦੀ ਹੈ, ਉਹ ਇਹ ਹੈ ਕਿ ਗੁਰਬਾਣੀ ਵਿਚ ਸ਼ਬਦ, ਸਲੋਕ, ਵਾਰ, ਕਾਫੀ, ਪਟੀ (ਪੈਂਤੀ ਅੱਖਰੀ), ਬਾਰਹਮਾਹਾ, ਰੁਤੀ, ਥਿਤੀ, ਵਾਰ ਸਤ (ਸਤਵਾਰਾ), ਦਿਨ ਰੈਣਿ, ਪਹਰੇ, ਛੰਤ, ਅਲਾਹਣੀ, ਸੋਲਹਾ, ਆਰਤੀ, ਘੋੜੀਆਂ, ਅੰਜੁਲੀ ਆਦਿ ਨੂੰ ਵਿਸ਼ੇਸ਼ ਅਤੇ ਮੁੱਖ ਰੂਪ ਵਿਚ ਵਰਤਿਆ ਗਿਆ ਹੈ। ਸੋਲਹਾ ਅਤੇ ਸੋਹਿਲਾ ਵਿਚ ਅੰਤਰ ਹੈ। ਸੋਲਹਾ, ੧੬ ਪਦਿਆਂ ਦਾ ਸਮੁੱਚ ਹੈ, ਜਿਵੇਂ ਦੋਪਦੇ, ਦੋ ਪਦਿਆਂ ਦਾ ਅਤੇ ਚੌਪਦੇ ਚਾਰ ਪਦਿਆਂ ਦਾ। ਦੂਜੇ ਪਾਸੇ 'ਸੋਹਿਲਾ' ਪ੍ਰਸੰਸਾ ਭਰੀ ਰਚਨਾ ਹੈ ਜਿਵੇਂ 'ਕੀਰਤਨ ਸੋਹਿਲਾ'। ਇੰਵ ਹੀ 'ਡੂਮ

ਸੋਹਿਲੇ ਗਾਵਦੇ' ਸਬਦ ਵਿਚ ਸੋਹਿਲਾ ਸ਼ਬਦ ਦੀ ਵਰਤੋਂ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੱਖ-ਵੱਖ ਬਾਣੀਕਾਰਾਂ ਵੱਲੋਂ ਜਿਨ੍ਹਾਂ ਕਾਵਿ-ਰੂਪਾਂ ਦੀ ਵਰਤੋਂ ਕੀਤੀ ਗਈ ਹੈ, ਉਨ੍ਹਾਂ ਨੂੰ ਮੁੱਖ ਰੂਪ ਵਿਚ ਦੋ ਭਾਗਾਂ ਵਿਚ ਵੰਡ ਸਕਦੇ ਹਾਂ:

੧) ਨਿਰੋਲ ਸਾਹਿਤਕ ਕਾਵਿ-ਰੂਪ;

੨) ਨਿਰੋਲ ਲੋਕ ਸਾਹਿਤਕ ਕਾਵਿ-ਰੂਪ।

ਗੁਰਬਾਣੀ ਵਿਚ ਵਰਤੇ ਗਏ ਕਾਵਿ-ਰੂਪਾਂ ਦੀ ਪਛਾਣ ਕਰਦਿਆਂ ਇਸ ਦੇ ਰੂਪਾਂ ਦੇ ਲੱਛਣਾਂ ਦਾ ਸੰਖੇਪ ਵਰਣਨ ਹੇਠਾਂ ਦੇ ਰਹੇ ਹਾਂ:

**ਨਿਰੋਲ ਸਾਹਿਤਕ ਕਾਵਿ-ਰੂਪ:** ਭਾਵੇਂ ਕਿ ਗੁਰਬਾਣੀ ਵਿਚ ਪ੍ਰਧਾਨ ਰੂਪ ਵਿਚ ਲੋਕ-ਸਾਹਿਤ ਦੇ ਕਾਵਿ-ਰੂਪਾਂ ਦੀ ਵਰਤੋਂ ਕੀਤੀ ਗਈ ਹੈ, ਫਿਰ ਵੀ ਕਿਤੇ-ਕਿਤੇ ਨਿਰੋਲ ਸਾਹਿਤਕ ਰੂਪ ਦੇ ਨਮੂਨੇ ਵੀ ਦਿਖਾਈ ਦਿੰਦੇ ਹਨ। ਮੂਲ ਰੂਪ ਵਿਚ ਸਾਨੂੰ ਅੱਖਰ ਦੀ ਗਿਣਤੀ ਜਾਂ ਕ੍ਰਮ ਦੇ ਆਧਾਰ 'ਤੇ ਪ੍ਰਸਿੱਧ ਅੱਠ ਕਾਵਿ-ਰੂਪ ਪਟੀ (ਜਾਂ ਪੈਂਤੀ ਅੱਖਰੀ), ਬਾਵਨ ਅਖਰੀ ਅਤੇ ਸੀਹਰਫ਼ੀ ਆਦਿ ਮਿਲਦੇ ਹਨ। ਗੁਰਮੁਖੀ ਲਿਪੀ ਦੇ ਪੈਂਤੀ ਅੱਖਰਾਂ ਦੀ ਵਰਣਮਾਲਾ ਦੇ ਆਧਾਰ 'ਤੇ 'ਪੱਟੀ' ਲਿਖੀ ਜਾਂਦੀ ਹੈ, ਜਦੋਂ ਕਿ ਬਾਵਨ ਅਖਰੀ ਅਤੇ ਸੀਹਰਫ਼ੀ ਦਾ ਆਧਾਰ ਕ੍ਰਮਵਾਰ ਸੰਸਕ੍ਰਿਤ ਅਤੇ ਅਰਬੀ/ਫ਼ਾਰਸੀ ਵਰਣਮਾਲਾ ਹੈ। ਪ੍ਰਮੁੱਖ ਸਾਹਿਤਕ ਰੂਪਾਂ ਵਿਚ ਪਟੀ, ਸੀਹਰਫ਼ੀ, ਬਾਵਨ ਅਖਰੀ, ਸ਼ਬਦ, ਸਲੋਕ, ਵਾਰ, ਕਾਫ਼ੀ ਅਤੇ ਸੋਲਹਾ ਸ਼ਾਮਲ ਹਨ।

### ੧) ਪਟੀ (ਪੈਂਤੀ ਅੱਖ਼ਰੀ)

'ਪਟੀ' ਦਾ ਅੱਖਰੀ ਅਰਥ 'ਤਖਤੀ' ਜਾਂ ਫੱਟੀ ਹੈ, ਜਿਸ 'ਤੇ ਪੁਰਾਣੇ ਜ਼ਮਾਨੇ ਵਿਚ ਬਾਲ-ਬੱਚੇ ਜਾਂ ਵਿਦਿਆਰਥੀ ਵਰਣਮਾਲਾ ਲਿਖਿਆ ਕਰਦੇ ਸਨ। ਗੁਰਮੁਖੀ ਲਿਪੀ ਦੀ ਵਰਣਮਾਲਾ ਦੇ ਪੈਂਤੀ ਅੱਖਰਾਂ 'ਤੇ ਆਧਾਰਤ ਇਸ ਪਟੀ ਜਾਂ ਪੈਂਤੀ ਅੱਖਰੀ ਨੂੰ ਕਿਸੇ ਵੀ ਛੰਦ ਵਿਚ ਲਿਖਿਆ ਜਾ ਸਕਦਾ ਹੈ। ਇਹ ਇਕ ਅਰਥ-ਬੌਧਿਕ ਰਚਨਾ ਹੁੰਦੀ ਹੈ। ਗੁਰਬਾਣੀ ਵਿਚ ਇਸ ਕਾਵਿ-ਰੂਪ ਦੀ ਵਰਤੋਂ ਅਧਿਆਤਮਕ ਅਤੇ ਰੂਹਾਨੀ ਸੰਦੇਸ਼ ਦੇਣ ਲਈ ਕੀਤੀ ਗਈ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਗ ਆਸਾ ਵਿਚ 'ਪਟੀ' ਅਨੁਵਾਨ/ਸਿਰਲੇਖ ਅਧੀਨ ਹੀ ਬਾਣੀ ਲਿਖੀ ਹੈ, ਅਤੇ ਅੱਖਰਾਂ ਦਾ ਕ੍ਰਮ ਵੀ ਪ੍ਰਚੱਲਤ ਗੁਰਮੁਖੀ ਲਿਪੀ (ਪੈਂਤੀ ਅੱਖਰੀ) ਵਾਲਾ ਹੀ ਰੱਖਿਆ ਹੈ। ਸਾਖੀਆਂ ਵਿਚ ਲਿਖਿਆ ਗਿਆ ਹੈ ਕਿ ਜਦੋਂ ਗੁਰੂ ਸਾਹਿਬ ਨੂੰ ਪੜ੍ਹਨ ਲਈ ਪਾਂਧੇ ਕੋਲ ਭੇਜਿਆ ਗਿਆ ਤਾਂ ਉਨ੍ਹਾਂ 'ਪਟੀ' ਦੀ ਰਚਨਾ ਕੀਤੀ। ਇਥੇ ਇਹ ਜ਼ਿਕਰ ਕਰਨਾ ਬਣਦਾ ਹੈ ਕਿ ਗੁਰਮੁਖੀ ਲਿਪੀ ਦੇ ਮੂਲ ਪੈਂਤੀ ਅੱਖਰਾਂ ਦੇ ਆਧਾਰ 'ਤੇ ਪਟੀ ਨੂੰ ਪੈਂਤੀ ਅੱਖਰੀ ਵੀ ਕਿਹਾ ਜਾਂਦਾ ਹੈ ਅਤੇ ਬਿੰਦੀ ਲਗਾ ਕੇ ਬਣਾਏ ਅੱਖਰ ਮੂਲ ਅੱਖਰ ਨਾ ਹੋਣ ਕਰਕੇ ਇਨ੍ਹਾਂ ਦੀ ਗਿਣਤੀ ਨਹੀਂ ਕੀਤੀ ਗਈ। ਰਾਗ ਆਸਾ ਵਿਚ ਗੁਰੂ ਨਾਨਕ ਦੇਵ ਜੀ ਦੁਆਰਾ ਲਿਖੀ 'ਪਟੀ' ਦੀਆਂ ਕੁਝ ਸਤਰਾਂ ਨਿਮਨਲਿਖਤ ਹਨ:

*- ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ॥*
*ਸੇਵਤ ਰਹੇ ਚਿਤੁ ਜਿਨ੍ ਕਾ ਲਾਗਾ ਆਇਆ ਤਿਨ੍ ਕਾ ਸਫਲੁ ਭਇਆ॥੧॥*
*ਮਨ ਕਾਹੇ ਭੂਲੇ ਮੂੜ ਮਨਾ॥ ਜਬ ਲੇਖਾ ਦੇਵਹਿ ਬੀਰਾ ਤਉ ਪੜਿਆ॥੧॥ ਰਹਾਉ॥*
*ਈਵੜੀ ਆਦਿ ਪੁਰਖੁ ਹੈ ਦਾਤਾ ਆਪੇ ਸਚਾ ਸੋਈ॥*
*ਏਨਾ ਅਖਰਾ ਮਹਿ ਜੋ ਗੁਰਮੁਖਿ ਬੂਝੈ ਤਿਸੁ ਸਿਰਿ ਲੇਖੁ ਨ ਹੋਈ॥੨॥*
*(ਪੰਨਾ ੪੩੨)*

*- ਙੰਙੈ ਙਿਆਨੁ ਬੂਝੈ ਜੇ ਕੋਈ ਪੜਿਆ ਪੰਡਿਤੁ ਸੋਈ॥*
*ਸਰਬ ਜੀਆ ਮਹਿ ਏਕੋ ਜਾਣੈ ਤਾ ਹਉਮੈ ਕਹੈ ਨ ਕੋਈ॥੪॥ (ਉਹੀ)*

**੨) ਬਾਵਨ ਅਖਰੀ-** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਕਬੀਰ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਬਾਵਨ ਅਖਰੀ' ਪਾਵਨ ਬਾਣੀ ਲਿਖੀ ਹੈ। ਭਗਤ ਕਬੀਰ ਜੀ ਫ਼ਰਮਾਉਂਦੇ ਹਨ:

*- ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨ ਹੀ ਮਾਹਿ॥*
*ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ॥ (ਪੰਨਾ ੩੪੦)*
*- ਗਗਾ ਗੁਰ ਕੇ ਬਚਨ ਪਛਾਨਾ॥*
*ਦੂਜੀ ਬਾਤ ਨ ਧਰਈ ਕਾਨਾ॥ (ਉਹੀ)*

**੩) ਸੀਹਰਫ਼ੀ-** 'ਸੀਹਰਫ਼ੀ' ਅਰਬੀ-ਫ਼ਾਰਸੀ ਭਾਸ਼ਾ ਦਾ ਸ਼ਬਦ ਹੈ। ਇਸ ਦੇ ਸ਼ਬਦ-ਜੋੜ ਵਿਚ 'ਸੀ' ਦਾ ਅੱਖਰੀ ਅਰਥ '੩੦' ਹੈ ਅਤੇ ਹਰਫ਼ ਦਾ ਅਰਥ ਅੱਖਰ ਹੈ। ਅਰਬੀ-ਫ਼ਾਰਸੀ ਦੇ ਵਰਣਮਾਲਾ ਦੇ ੩੦ ਅੱਖਰਾਂ ਦੇ ਕ੍ਰਮ ਅਨੁਸਾਰ ਲਿਖੀ ਰਚਨਾ ਨੂੰ ਸਾਹਿਤ ਵਿਚ ਸੀਹਰਫ਼ੀ ਕਿਹਾ ਜਾਂਦਾ ਹੈ। ਇਸ ਕਾਵਿ-ਰੂਪ ਲਈ ਵੀ ਕੋਈ ਨਿਯਮਤ ਛੰਦ ਨਹੀਂ ਹੈ। ਜਨਮ ਸਾਖੀ ਵਿਚ ਗੁਰੂ ਨਾਨਕ ਦੇਵ ਜੀ ਦੇ ਨਾਂ ਉੱਪਰ ਦੋਹਾ ਛੰਦ ਵਿਚ ਲਿਖੀ ਇਕ ਸੀਹਰਫ਼ੀ ਮਿਲਦੀ ਹੈ:

*ਅਲਿਫ਼ ਅਲ੍ਹਾ ਕੋ ਯਾਦ ਕਰ ਗਫਲਤ ਮਨੋ ਵਿਸਾਰ।*
*ਸਾਸ ਪਲਟੇ ਨਾਮ ਬਿਨ ਧ੍ਰਿਗ ਜੀਵਣ ਸੰਸਾਰ॥ (ਜਨਮ ਸਾਖੀ)*

**੪) ਸ਼ਬਦ:-** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਕਾਵਿ-ਰੂਪ ਦੀ ਵਰਤੋਂ ਸਭ ਤੋਂ ਵੱਧ ਮਿਲਦੀ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿਚ ਲਿਖਿਆ ਹੈ, ''ਜੈਸੇ ਤੁਕਾ ਰਾਮ, ਨਾਮਦੇਵ ਆਦਿ ਭਗਤਾਂ ਦੀ ਪਦ ਰਚਨਾ 'ਅਭੰਗ' ਅਤੇ ਸੂਰਦਾਸ, ਮੀਰਾਬਾਈ ਆਦਿ ਦੀ 'ਵਿਸਨੁਪਦ' ਪ੍ਰਸਿੱਧ ਹੈ, ਉਵੇਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਛੰਦ ਰੂਪ ਵਾਕ ਨੂੰ 'ਸ਼ਬਦ' ਆਖਦੇ ਹਨ। ਇਹ ਛੰਦ ਦੀ ਖਾਸ ਜਾਤਿ ਨਹੀਂ, ਅਨੇਕ ਛੰਦਾਂ ਦਾ ਰੂਪ ਸ਼ਬਦਾਂ ਵਿਚ ਦਿਖਦਾ ਹੈ।'' ਵਿਲੱਖਣ ਗੱਲ ਤਾਂ ਇਹ ਹੈ ਕਿ ਸ਼ਬਦਾਂ ਵਿਚ ਚਰਣਾਂ ਦੀ ਗਿਣਤੀ ਦੀ ਵਿਭਿੰਨਤਾ ਮਿਲਦੀ ਹੈ। ੪, ੬, ੮, ੧੦ ਤੋਂ ਲੈ ਕੇ ੧੮ ਚਰਣਾਂ ਤਕ ਦੇ ਸ਼ਬਦ ਮਿਲਦੇ ਹਨ। ਚਾਰ ਪਦਾਂ ਦੇ ਚਉਪਦੇ,

ਅੱਠ ਪਦਾਂ ਦੀ ਅਸਟਪਦੀ ਹੁੰਦੀ ਹੈ। ਪਦਾਂ ਦੀ ਗਿਣਤੀ ਅਨੁਸਾਰ ਸ਼ਬਦ ਦਾ ਨਾਮਕਰਨ ਹੁੰਦਾ ਹੈ। ਮਾਤਰਾਂਵਾਂ ਦੀ ਗਿਣਤੀ ਅਤੇ ਵਿਸਰਾਮ ਦਾ ਵਖਰੇਵਾਂ ਵੀ ਹੈ। ਸ਼ਬਦ ਦਾ ਵਰਗੀਕਰਨ ਦੋ ਤਰ੍ਹਾਂ ਨਾਲ ਕੀਤਾ ਜਾਂਦਾ ਹੈ:

**(ੳ) ਪਦਾਂ ਦੀ ਗਿਣਤੀ ਅਨੁਸਾਰ ਨਾਮਕਰਣ:** ਪਦਾਂ ਦੀ ਗਿਣਤੀ ਅਨੁਸਾਰ ਸ਼ਬਦਾਂ ਵਿਚ ਇਕਪਦੇ, ਦੋਪਦੇ, ਤਿਪਦੇ, ਚਉਪਦੇ, ਪੰਚਪਦੇ, ਅਸਟਪਦੀ ਆਦਿ ਕਿਸਮਾਂ ਹਨ। ਰਾਗ ਆਸਾ ਵਿਚ ਭਗਤ ਕਬੀਰ ਜੀ ਦੇ ਚਉਪਦੇ (ਇਕਤੁਕੇ), ਤਿਪਦੇ (ਦੁਤੁਕੇ, ਇਕਤੁਕਾ), ਪੰਚਪਦੇ (ਦੁਤੁਕੇ) ਸ਼ਾਮਲ ਹਨ। ਸੁਖਮਨੀ ਸਾਹਿਬ ਅਸਟਪਦੀਆਂ ਵਿਚ ਲਿਖੀ ਗਈ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮਾਰੂ ਰਾਗ ਵਿਚ ਵੀ ਅਸਟਪਦੀਆਂ ਦੀ ਰਚਨਾ ਕੀਤੀ ਹੈ। ਜਿਵੇਂ:

*ਚਾਦਨਾ ਚਾਦਨੁ ਆਂਗਨਿ ਪ੍ਰਭ ਜੀਉ ਅੰਤਰਿ ਚਾਦਨਾ॥੧॥*
*ਆਰਾਧਨਾ ਅਰਾਧਨੁ ਨੀਕਾ ਹਰਿ ਹਰਿ ਨਾਮੁ ਅਰਾਧਨਾ॥੨॥* *(ਪੰਨਾ ੧੦੧੮)*

**(ਅ) ਪਦਾਂ ਦੇ ਭਾਵ-ਅਰਥ ਅਨੁਸਾਰ ਨਾਮਕਰਣ:** ਪਦਾਂ ਦੀ ਗਿਣਤੀ ਦੇ ਅਨੁਸਾਰ ਸ਼ਬਦ ਦੇ ਅਧੀਨ ਨਿਮਨਲਿਖਤ ਕਾਵਿ-ਰੂਪਾਂ ਵਿਚ ਬਾਣੀ ਮਿਲਦੀ ਹੈ:

**ਸੁਚਜੀ:-** ਵਿਹਾਰਕ ਜੀਵਨ ਵਿਚ ਸੁਚਜੀ ਉਸ ਇਸਤਰੀ ਨੂੰ ਕਿਹਾ ਜਾਂਦਾ ਹੈ, ਜਿਸ ਨੂੰ ਰੋਜ਼ਾਨਾ ਕਾਰ-ਵਿਹਾਰ ਦੇ ਚੱਜ, ਆਚਾਰ ਅਤੇ ਵਿਧਾਨ ਬਾਰੇ ਸੂਝ ਹੋਵੇ। ਅਜਿਹੀ ਸੂਝਵਾਨ ਇਸਤਰੀ ਆਪਣੇ ਪਤੀ ਨੂੰ ਖੁਸ਼ ਰੱਖਦੀ ਹੈ, ਅਤੇ ਆਪਣਾ ਜੀਵਨ ਵੀ ਵਧੀਆ ਗੁਜ਼ਾਰਦੀ ਹੈ। ਗੁਰੂ ਸਾਹਿਬ ਜੀਵ-ਆਤਮਾ ਨੂੰ ਉਪਦੇਸ਼ ਦਿੰਦੇ ਹੋਏ, ਉਸ ਨੂੰ ਪ੍ਰਭੂ-ਪਰਮਾਤਮਾ ਦੇ ਘਰ ਵਿਚ ਚੰਗੇ ਗੁਣ ਹਾਸਲ ਕਰਨ ਦੀ ਪ੍ਰੇਰਨਾ ਦਿੰਦੇ ਹਨ। ਸੂਹੀ ਰਾਗ ਵਿਚ 'ਸੁਚਜੀ' ਕਾਵਿ-ਰੂਪ ਅਧੀਨ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਸੁਚਜੀ ਭਾਵ ਗੁਣਵਾਣ ਅਤੇ ਅੱਛੀ ਇਸਤਰੀ ਦੇ ਗੁਣ ਦੱਸੇ ਹਨ। ਸੁਚਜੀ ਮਹਿਲਾ ਸੰਸਾਰਿਕ ਪਦਾਰਥਾਂ ਤੋਂ ਨਿਰਲੇਪ ਰਹਿ ਕੇ ਪ੍ਰਭੂ ਦੇ ਭਾਣੇ ਵਿਚ ਰਹਿੰਦੀ ਹੈ, ਪ੍ਰਭੂ ਦੀ ਮਹਿਮਾ ਗਾਉਂਦੀ ਹੈ। ਉਸ ਨੂੰ ਅਸਲੀ ਅਨੰਦ ਸੰਸਾਰਿਕ ਸੁਖਾਂ ਤੋਂ ਨਹੀਂ, ਪ੍ਰਭੂ ਦੀ ਬੰਦਗੀ ਕਰ ਕੇ ਹਾਸਲ ਹੁੰਦਾ ਹੈ। ਗੁਰੂ ਸਾਹਿਬ ਫ਼ਰਮਾਉਂਦੇ ਹਨ:

*ਭਾਣੈ ਭਵਜਲੁ ਲੰਘੀਐ ਭਾਣੈ ਮੰਝਿ ਭਰੀਆਸਿ ਜੀਉ॥*
*ਭਾਣੈ ਸੋ ਸਹੁ ਰੰਗੁਲਾ ਸਿਫਤਿ ਰਤਾ ਗੁਣਤਾਸਿ ਜੀਉ॥* *(ਪੰਨਾ ੭੬੨)*

**ਕੁਚਜੀ:-** ਵਿਹਾਰਕ ਜੀਵਨ ਵਿਚ ਕੁਚਜੀ ਉਸ ਇਸਤਰੀ ਨੂੰ ਕਿਹਾ ਜਾਂਦਾ ਹੈ, ਜਿਸ ਨੂੰ ਰੋਜ਼ਾਨਾ ਕਾਰ-ਵਿਹਾਰ ਦੇ ਚੱਜ, ਆਚਾਰ ਅਤੇ ਵਿਧਾਨ ਬਾਰੇ ਸੂਝ ਨਾ ਹੋਵੇ। ਅਜਿਹੀ ਸੂਝਹੀਣ ਇਸਤਰੀ ਨਾ ਤਾਂ ਆਪਣੇ ਪਤੀ ਨੂੰ ਖੁਸ਼ ਰੱਖਦੀ ਹੈ, ਅਤੇ ਨਾ ਹੀ ਆਪਣਾ ਜੀਵਨ ਹੀ ਵਧੀਆ ਗੁਜ਼ਾਰਦੀ ਹੈ। ਗੁਰੂ ਸਾਹਿਬ ਜੀਵ-ਆਤਮਾ ਨੂੰ ਉਪਦੇਸ਼ ਦਿੰਦੇ ਹੋਏ, ਉਸ ਨੂੰ ਪ੍ਰਭੂ-ਪਰਮਾਤਮਾ ਦੀ ਸਿਫ਼ਤ ਕਰਨ ਦਾ ਉਪਦੇਸ਼ ਦਿੰਦੇ ਹੋਏ, ਉਸ ਨੂੰ ਚੰਗੇ ਗੁਣ ਹਾਸਲ ਕਰਨ ਦੀ ਪ੍ਰੇਰਨਾ ਦਿੰਦੇ ਹਨ। ਸੂਹੀ ਰਾਗ ਵਿਚ

'ਕੁਚਜੀ' ਕਾਵਿ-ਰੂਪ ਅਧੀਨ ਸ੍ਰੀ ਗੁਰੂ ਨਾਨਕ ਦੇਵ ਜੀ ਇਕ ਕੁਚਜੀ ਭਾਵ ਗੁਣਹੀਣ ਇਸਤਰੀ ਨੂੰ ਕੁਚੱਜ ਛੱਡਣ ਅਤੇ ਪ੍ਰਭੂ ਦੇ ਗੁਣ ਗਾਉਣ ਦੀ ਤਾਕੀਦ ਕਰਦੇ ਹਨ। ਉਸ ਨੂੰ ਸੰਸਾਰਿਕ ਪਦਾਰਥਾਂ ਤੋਂ ਨਿਰਲੇਪ ਰਹਿ ਕੇ ਪ੍ਰਭੂ ਦੇ ਭਾਣੇ ਵਿਚ ਰਹਿਣ ਦੀ ਪ੍ਰੇਰਨਾ ਦਿੰਦੇ ਹਨ। ਉਸ ਨੂੰ ਅਸਲੀ ਅਨੰਦ ਸੰਸਾਰਿਕ ਸੁਖਾਂ ਤੋਂ ਨਹੀਂ, ਪ੍ਰਭੂ ਦੀ ਬੰਦਗੀ ਕਰਕੇ ਹਾਸਲ ਕਰਨਾ ਚਾਹੀਦਾ ਹੈ। ਗੁਰੂ ਸਾਹਿਬ ਫ਼ਰਮਾਉਂਦੇ ਹਨ:

*ਮੰਞੁ ਕੁਚਜੀ ਅੰਮਾਵਣਿ ਡੋਸੜੇ ਹਉ ਕਿਉ ਸਹੁ ਰਾਵਣਿ ਜਾਉ ਜੀਉ॥*
*ਇਕ ਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ॥* *(ਪੰਨਾ ੭੬੨)*

**ਗੁਣਵੰਤੀ:** ਸਮਾਜਿਕ ਕਾਰ-ਵਿਹਾਰ ਵਿਚ ਸਫ਼ਲ, ਸੰਤੁਸ਼ਟ ਅਤੇ ਖੁਸ਼ ਜੀਵਨ ਬਸਰ ਕਰਨ ਵਾਲੇ ਇਨਸਾਨ ਨੂੰ ਗੁਣਵੰਤ ਆਖਿਆ ਜਾਂਦਾ ਹੈ। ਗੁਰੂ ਸਾਹਿਬ ਫ਼ਰਮਾਉਂਦੇ ਹਨ ਕਿ ਅਸਲੀ ਗੁਣਵੰਤ ਉਹੀ ਇਨਸਾਨ ਹੈ, ਜੋ ਗੁਰੂ ਦੀ ਮਹਿਮਾ ਗਾਉਂਦਾ ਹੈ ਅਤੇ ਆਪਣਾ ਧਿਆਨ ਪਦਾਰਥਵਾਦੀ ਵਸਤਾਂ ਵਿਚ ਕੇਂਦਰਤ ਕਰਨ ਦੀ ਥਾਂ ਵਾਹਿਗੁਰੂ ਵੱਲ ਲਗਾਉਂਦਾ ਹੈ। ਬਾਣੀ ਦੇ ਬੋਹਿਥ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਫ਼ਰਮਾਉਂਦੇ ਹਨ:

*ਮੈ ਆਸਾ ਰਖੀ ਚਿਤਿ ਮਹਿ ਮੇਰਾ ਸਭੋ ਦੁਖੁ ਗਵਾਇ ਜੀਉ॥*
*ਇਤੁ ਮਾਰਗਿ ਚਲੇ ਭਾਈਅੜੇ ਗੁਰੁ ਕਹੈ ਸੁ ਕਾਰ ਕਮਾਇ ਜੀਉ॥*
*(ਪੰਨਾ ੭੬੩)*

ਪ੍ਰਭੂ-ਪ੍ਰੇਮ ਦੇ ਰਾਹ 'ਤੇ ਚੱਲ ਕੇ ਇਨਸਾਨ ਆਪਣੇ ਸਭ ਸਰੀਰਕ ਅਤੇ ਮਾਨਸਕ ਦੁੱਖਾਂ ਤੋਂ ਛੁਟਕਾਰਾ ਹਾਸਲ ਕਰ ਸਕਦਾ ਹੈ, ਉਨ੍ਹਾਂ 'ਤੇ ਅੰਕੁਸ਼ ਹਾਸਲ ਕਰ ਸਕਦਾ ਹੈ। ਨਾਮ ਦੀ ਕਮਾਈ ਹੀ ਸਭ ਰੋਗਾਂ ਬਿਮਾਰੀਆਂ ਦੀ ਔਸ਼ਧੀ ਹੈ, ਸੰਜੀਵਨੀ ਬੂਟੀ ਹੈ।

**ਕਰਹਲੇ:** ਕਰਹਲੇ ਦਾ ਅੱਖਰੀ ਅਰਥ 'ਊਠ' ਹੈ। ਬਾਣੀ ਵਿਚ ਦਰਜ ਕਰਹਲਿਆਂ ਵਿਚ ਬਾਣੀਕਾਰਾਂ ਨੇ ਮਨੁੱਖ ਦੀ ਤੁਲਨਾ ਇਕ ਊਠ ਨਾਲ ਕਰਦਿਆਂ ਮਨੁੱਖ ਨੂੰ ਪ੍ਰਭੂ ਪਰਮਾਤਮਾ ਦੇ ਪਵਿੱਤਰ ਨਾਮ ਦਾ ਸਿਮਰਨ ਕਰਨ ਦਾ ਹੁਕਮ ਦਿੱਤਾ ਹੈ। ਰਾਗ ਗਉੜੀ ਪੂਰਬੀ ਅਧੀਨ ਦਰਜ ਕਰਹਲੇ ਦੀ ਇਕ ਉਦਾਹਰਣ ਪੇਸ਼ ਹੈ:

*ਕਰਹਲੇ ਮਨ ਪਰਦੇਸੀਆ ਕਿਉ ਮਿਲੀਐ ਹਰਿ ਮਾਇ॥*
*ਗੁਰੁ ਭਾਗਿ ਪੂਰੈ ਪਾਇਆ ਗਲਿ ਮਿਲਿਆ ਪਿਆਰਾ ਆਇ॥*
*ਮਨ ਕਰਹਲਾ ਸਤਿਗੁਰੁ ਪੁਰਖੁ ਧਿਆਇ॥* *(ਪੰਨਾ ੨੩੪)*

**ਆਰਤੀ:** ਰਾਗ ਧਨਾਸਰੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਰਤੀ ਦਾ ਇਕ ਸ਼ਬਦ ਉਚਾਰਿਆ ਹੈ। ਸਿੱਖ ਇਤਿਹਾਸਕਾਰਾਂ ਦਾ ਯਕੀਨ ਹੈ ਕਿ ਇਹ ਸ਼ਬਦ ਗੁਰੂ ਸਾਹਿਬ ਨੇ ਜਗਨ ਨਾਥ ਪੁਰੀ ਦੀ ਯਾਤਰਾ ਸਮੇਂ ਮੰਦਿਰ ਵਿਚ ਬੈਠ ਕੇ ਉਸ ਸਮੇਂ ਉਚਾਰਿਆ ਸੀ, ਜਦੋਂ ਬ੍ਰਾਹਮਣ ਪੰਡਿਤ ਮੂਰਤੀਆਂ ਦੀ ਆਰਤੀ ਕਰ ਰਹੇ ਸਨ। ਗੁਰੂ ਸਾਹਿਬ ਨੇ ਇਸ ਸ਼ਬਦ ਰਾਹੀਂ ਮਨੁੱਖ ਨੂੰ ਸਿੱਖਿਆ ਦਿੱਤੀ ਹੈ ਕਿ ਉਸ ਪ੍ਰਭੂ-ਪਰਮਾਤਮਾ ਦੀ ਵਿਸ਼ਾਲ, ਅਦਭੁੱਤ ਅਤੇ ਸਰਵਵਿਆਪਕ ਹਸਤੀ ਦੀ ਮਹਿਮਾ

ਕਰਨਾ ਇਨਸਾਨ ਦੇ ਵੱਸ ਦਾ ਰੋਗ ਨਹੀਂ ਹੈ। ਗੁਰੂ ਸਾਹਿਬ ਜੀ ਫ਼ਰਮਾਉਂਦੇ ਹਨ:

*ਕੈਸੀ ਆਰਤੀ ਹੋਇ ਭਵ ਖੰਡਨਾ ਤੇਰੀ ਆਰਤੀ॥*
*ਅਨਹਤਾ ਸਬਦ ਵਾਜੰਤ ਭੇਰੀ॥* *(ਪੰਨਾ ੬੬੩)*

**ਸੋਦਰੁ:** ਇਹ ਵੀ ਸ਼ਬਦ ਦਾ ਹੀ ਇਕ ਰੂਪ ਹੈ। ਇਸ ਸ਼ਬਦ ਦਾ ਭਾਵਾਰਥ ਵੀ ਆਰਤੀ ਨਾਲ ਮਿਲਦਾ-ਜੁਲਦਾ ਹੀ ਹੈ। ਸਾਰਾ ਵਿਸ਼ਵ ਰੱਬੀ ਦਰਬਾਰ ਵਿਚ ਖੜ੍ਹਾ ਹੈ ਅਤੇ ਪ੍ਰਭੂ ਦੀ ਅਪਾਰ ਮਹਿਮਾ ਗਾ ਰਿਹਾ ਹੈ, ਉਸ ਦੀ ਉਸਤਤ ਦੇ ਗਾਇਨ ਵਿਚ ਲੀਨ ਹੈ। ਸਾਰਾ ਕੁਝ ਪ੍ਰਭੂ-ਪਰਮਾਤਮਾ ਦੇ ਹੁਕਮ ਵਿਚ ਹੈ। ਸ਼ਾਮ ਵੇਲੇ ਰਹਿਰਾਸ ਦੇ ਪਾਠ ਵਿਚ ਪੜ੍ਹੇ ਜਾਣ ਵਾਲੇ ਇਸ ਸ਼ਬਦ ਵਿਚ ਗੁਰੂ ਸਾਹਿਬ ਇਨਸਾਨ ਦੀ ਆਤਮਕ ਅਗਵਾਈ ਹਿਤ ਪਰਮਾਤਮਾ ਦੇ ਅਸਲ ਦੁਆਰ ਦਾ ਵਰਣਨ ਇਸ ਤਰ੍ਹਾਂ ਕਰਦੇ ਹਨ:

*ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ, ਜਿਤੁ ਬਹਿ ਸਰਬ ਸਮ੍ਾਲੇ॥* *(ਪੰਨਾ ੩੪੭)*

**ਸੋ ਪੁਰਖੁ:** ਇਹ ਵੀ ਸ਼ਬਦ ਦਾ ਹੀ ਇਕ ਰੂਪ ਹੈ। ਇਸ ਸ਼ਬਦ ਵਿਚ ਵਾਹਿਗੁਰੂ ਦੇ ਗੁਣਾਂ ਦਾ ਗੁਣਗਾਣ ਕਰਦਿਆਂ ਅਕਾਲ ਪੁਰਖ ਦੇ ਗੁਣਾਂ ਦਾ ਵਰਣਨ ਕੀਤਾ ਗਿਆ ਹੈ। ਸ਼ਾਮ ਵੇਲੇ ਰਹਿਰਾਸ ਸਾਹਿਬ ਦੇ ਪਾਠ ਵਿਚ ਪੜ੍ਹੇ ਜਾਣ ਵਾਲੇ ਇਸ ਸ਼ਬਦ ਵਿਚ ਗੁਰੂ ਸਾਹਿਬ ਇਨਸਾਨ ਨੂੰ ਪਰਮਾਤਮਾ ਦਾ ਨਾਮ ਜਪਣ ਦੀ ਤਾਕੀਦ ਕਰਦਿਆਂ ਫ਼ਰਮਾਉਂਦੇ ਹਨ:

*ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ ਹਰਿ ਅਗਮਾ ਅਗਮ ਅਪਾਰਾ॥*
*(ਪੰਨਾ ੩੪੮)*

**ਬਿਰਹੜੇ:** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਬਿਰਹੜੇ' ਕਾਵਿ-ਰੂਪ ਅਧੀਨ ਵੀ ਬਾਣੀ ਦਰਜ ਹੈ, ਜਿਵੇਂ:

*ਪਾਰਬ੍ਰਹਮੁ ਪ੍ਰਭੁ ਸਿਮਰੀਐ ਪਿਆਰੇ ਦਰਸਨ ਕਉ ਬਲਿ ਜਾਉ॥੧॥*
*ਜਿਸੁ ਸਿਮਰਤ ਦੁਖ ਬੀਸਰਹਿ ਪਿਆਰੇ ਸੋ ਕਿਉ ਤਜਣਾ ਜਾਇ॥੨॥*
*(ਪੰਨਾ ੪੩੧)*

**੫) ਸਲੋਕ:** 'ਸਲੋਕ' ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ, ਜਿਸ ਦੇ ਅਰਥ ਪ੍ਰਸੰਸਾ, ਉਸਤਤ, ਮਹਿਮਾ ਜਾਂ ਯਸ ਹਨ। ਕਵਿਤਾ ਰੂਪ ਵਿਚ ਸਲੋਕ ਦੀ ਵਰਤੋਂ ਕਿਸੇ ਵੀ ਮਹਾਨ ਪੁਰਸ਼ ਦਾ ਗੁਣਗਾਣ ਕਰਨ ਲਈ ਕੀਤੀ ਜਾਂਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੱਡੀ ਗਿਣਤੀ ਵਿਚ ਸਲੋਕ ਮੌਜੂਦ ਹਨ, ਜਿਨ੍ਹਾਂ ਦੀ ਵਰਤੋਂ ਵੱਖ-ਵੱਖ ਰੂਪਾਂ ਵਿਚ ਮਿਲਦੀ ਹੈ। ਮੁੱਖ ਰੂਪ ਵਿਚ ਇਸ ਕਾਵਿ-ਰੂਪ ਦੀ ਵਰਤੋਂ ਵਾਹਿਗੁਰੂ ਦਾ ਗੁਣਗਾਣ ਕਰਨ ਲਈ ਹੀ ਕੀਤੀ ਗਈ ਹੈ। ਸਲੋਕ ਇਕ ਛੋਟੀ ਜਿਹੀ ਗੀਤਕ ਰਚਨਾ ਹੈ, ਜਿਸ ਦੇ ਵਿਚ ਥੋੜ੍ਹੇ ਸ਼ਬਦਾਂ ਵਿਚ ਕੁੱਜੇ ਵਿਚ ਸਮੁੰਦਰ ਵਾਂਗ ਡੂੰਘੇ ਅਤੇ ਵਿਸ਼ਾਲ ਅਰਥ ਸਮੋਏ ਹੁੰਦੇ ਹਨ। ਗੁਰਬਾਣੀ ਵਿਚ ਕਈ ਜਾਂ ਵੱਖ-ਵੱਖ ਛੰਦਾਂ ਵਿਚ ਸਲੋਕਾਂ ਦੀ ਰਚਨਾ ਕੀਤੀ

ਗਈ ਹੈ, ਪਰ ਮੁੱਖ ਰੂਪ ਵਿਚ ਦੋਹਰਾ ਅਤੇ ਚੌਪਈ ਛੰਦ ਦੀ ਵਰਤੋਂ ਹੀ ਮਿਲਦੀ ਹੈ, ਜਿਵੇਂ:

*ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ॥*
*ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ॥* *(ਪੰਨਾ ੨੬੯)*

ਸਲੋਕ ਵਿਚ ਵੱਖ-ਵੱਖ ਗਿਣਤੀ ਵਿਚ ਚਰਣ/ਪਦ ਮਿਲਦੇ ਹਨ। ਜਪੁਜੀ ਸਾਹਿਬ ਦੇ ਸਲੋਕ ਵਿਚ ਛੇ ਚਰਣ ਵਰਤੇ ਗਏ ਹਨ:

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥...*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥*

**੬) ਵਾਰ:-** ਵਾਰਾਂ ਦੀ ਵਰਤੋਂ ਪੰਜਾਬੀ ਸਾਹਿਤ ਵਿਚ ਦੇਰ ਤੋਂ ਕੀਤੀ ਜਾ ਰਹੀ ਸੀ। ਮੂਲ ਰੂਪ ਵਿਚ ਵਾਰ ਦੀ ਵਰਤੋਂ ਕਿਸੇ ਯੁੱਧ ਦਾ ਵਰਣਨ ਕਰਨ ਲਈ ਜਾਂ ਯੋਧੇ ਦੀ ਜੀਵਨ-ਕਥਾ ਜਾਂ ਕਾਰਨਾਮਿਆਂ 'ਤੇ ਰੌਸ਼ਨੀ ਪਾਉਣ ਲਈ ਕੀਤੀ ਜਾਂਦੀ ਹੈ। ਪਰ, ਗੁਰਬਾਣੀ ਵਿਚ ਅਧਿਆਤਮਕ ਵਾਰਾਂ ਹੀ ਮਿਲਦੀਆਂ ਹਨ। ਇਨ੍ਹਾਂ ਦਾ ਰੂਪ ਅਤੇ ਪ੍ਰਕਿਰਤੀ ਸਾਧਾਰਨ ਵਾਰਾਂ ਤੋਂ ਵਿਲੱਖਣ ਹੈ। ਇਨ੍ਹਾਂ ਵਿਚ ਪਰਮਾਤਮਾ ਦੀ ਉਸਤਤੀ ਕੀਤੀ ਗਈ ਹੈ। ਮੁੱਖ ਕਰਕੇ ਪਉੜੀ ਛੰਦ ਦੀ ਵਰਤੋਂ ਮਿਲਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ੨੨ ਵਾਰਾਂ ਮਿਲਦੀਆਂ ਹਨ।ਇਨ੍ਹਾਂ ਵਾਰਾਂ ਵਿਚ ਗੁਰਮੁਖ ਅਤੇ ਮਨਮੁਖ ਵਿਅਕਤੀ ਵਿਚ ਟਕਰਾਓ ਅਤੇ ਵਿਰੋਧ ਪੇਸ਼ ਕੀਤਾ ਹੈ। ਕਈ ਥਾਈਂ ਇਨਸਾਨ ਵਿਚਲੇ ਗੁਣ ਅਤੇ ਔਗੁਣਾਂ ਦਾ ਟਾਕਰਾ ਵੀ ਪੇਸ਼ ਕੀਤਾ ਗਿਆ ਹੈ। ਵਾਰਾਂ ਵਿਚ ਚੰਗੀਆਂ ਅਤੇ ਬੁਰੀਆਂ ਤਾਕਤਾਂ ਦੇ ਮਾਨਵੀਕਰਨ ਨੂੰ ਟਕਰਾਅ ਦੇ ਰੂਪ ਵਿਚ ਵੀ ਪੇਸ਼ ਕੀਤਾ ਗਿਆ ਹੈ। ਇਸ ਤਰ੍ਹਾਂ ਇਨ੍ਹਾਂ ਵਾਰਾਂ ਵਿਚ ਨੇਕੀ ਅਤੇ ਬਦੀ ਦੇ ਦੋ ਧੜਿਆਂ ਵਿਚਕਾਰ ਟੱਕਰ ਦੀ ਪੇਸ਼ਕਾਰੀ ਹੈ। ਲੋਕ-ਵਾਰਾਂ ਦੀ ਤਰ੍ਹਾਂ ਇਨ੍ਹਾਂ ਵਿਚ ਵੀ ਮੌਖਿਕ ਸੰਬੋਧਨ ਭਾਰੀ ਹੈ।

**੭) ਕਾਫੀ:-** 'ਕਾਫੀ' ਇਕ ਨਿਰੋਲ ਸਾਹਿਤਕ ਕਾਵਿ-ਰੂਪ ਵੀ ਹੈ ਅਤੇ ਰਾਗਣੀ ਵੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਸਾ, ਸੂਹੀ, ਤਿਲੰਗ ਅਤੇ ਮਾਰੂ ਰਾਗਾਂ ਵਿਚ 'ਕਾਫੀ' ਸੁਭਾਇਮਾਨ ਹੈ। 'ਕਾਫੀ' ਸੂਫ਼ੀ ਫ਼ਕੀਰਾਂ ਦੀਆਂ ਮਜਲਸਾਂ ਦੀ ਜੰਮਪਲ ਹੈ। 'ਕਾਫੀ' ਅਰਬੀ ਭਾਸ਼ਾ ਦਾ ਸ਼ਬਦ ਹੈ, ਜਿਸ ਦਾ ਅਰਥ ਵਾਰ-ਵਾਰ ਗਾਉਣਾ ਜਾਂ ਬੋਲਣਾ ਹੈ। ਸੂਫ਼ੀ ਫ਼ਕੀਰ ਪ੍ਰੇਮ ਵਿਚ ਆ ਕੇ ਅਖਾੜੇ ਲਾਉਂਦੇ ਅਤੇ ਇਕ ਮੁਖੀ ਉੱਚੀ ਸੁਰ ਵਿਚ ਗਾਉਂਦਾ ਅਤੇ ਬਾਕੀ ਸਿਰ ਹਿਲਾ ਕੇ ਤਾਲ ਦਿੰਦੇ। ਇਕ ਦੇ ਪਿੱਛੇ ਰਲ ਕੇ ਗਾਈ ਜਾਣ ਵਾਲੀ ਧਾਰਨਾ ਕਰਕੇ ਇਸ ਸੂਫ਼ੀ ਗੀਤ ਦਾ ਨਾਮ 'ਕਾਫੀ' ਪੈ ਗਿਆ। ਮੂਲ ਰੂਪ ਵਿਚ ਇਹ ਪੰਜਾਬ ਦੇ ਦੱਖਣ-ਪੱਛਮ ਵੱਲੋਂ ਆਈ ਮੰਨੀ ਜਾਂਦੀ ਹੈ, ਜਿੱਧਰੋਂ ਵਧੇਰੇ ਸੂਫ਼ੀ ਫ਼ਕੀਰ ਲੋਕ ਆਏ ਸਨ। 'ਕਾਫੀ' ਵਿਚ ਰੱਬੀ ਪ੍ਰੇਮ, ਮੁਰਸ਼ਦ ਨਾਲ ਪਿਆਰ, ਰੱਬੀ ਵਿਛੋੜੇ ਦਾ ਦਰਦ, ਮੌਤ ਦੀ ਯਾਦ ਅਤੇ ਵਸਲ-

ਮਿਲਾਪ ਦੀ ਸਿੱਕ ਦਾ ਭਾਵਨਾਤਮਕ ਪ੍ਰਗਟਾਓ ਮਿਲਦਾ ਹੈ। ਮਸਤੀ ਅਤੇ ਵਲਵਲਾ ਡੁੱਲ੍ਹ ਡੁੱਲ੍ਹ ਪੈਂਦਾ ਹੈ। ਇਸ ਵਿਚ ਇਕ ਧਾਰਨਾ ਦੀ ਤੁਕ ਹੁੰਦੀ ਹੈ, ਜੋ ਤਿੰਨ-ਚਾਰ ਤੁਕਾਂ ਬਾਅਦ ਦੁਰਹਾਈ ਜਾਂਦੀ ਹੈ, ਵਾਰ-ਵਾਰ ਪੜ੍ਹੀ ਜਾਂਦੀ ਹੈ।

ਗੁਰਬਾਣੀ ਵਿਚ ਕਾਫ਼ੀਆਂ ਤਿੰਨ ਮੁੱਖ ਰਾਗਾਂ ਰਾਗ ਆਸਾ, ਰਾਗ ਸੂਹੀ ਅਤੇ ਰਾਗ ਮਾਰੂ ਵਿਚ ਦਰਜ ਹਨ। ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸਭ ਤੋਂ ਵੱਧ ਕਾਫੀਆਂ ਲਿਖੀਆਂ ਹਨ। ਗੁਰੂ ਸਾਹਿਬਾਨ ਨੇ ਇਸ ਕਾਵਿ-ਰੂਪ ਦੀ ਵਰਤੋਂ ਮਾਨਵੀ ਜੀਵਨ ਨੂੰ ਸਫ਼ਲ ਬਣਾਉਣ, ਪ੍ਰਭੂ ਪਿਆਰ ਅਤੇ ਸੰਸਾਰਕ ਨਾਸ਼ਵਾਨਤਾ ਦੇ ਭਾਵਾਂ ਨੂੰ ਪ੍ਰਗਟਾਉਣ ਲਈ ਕੀਤੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਇਕ ਕਾਫੀ ਹੇਠਾਂ ਦਿੱਤੀ ਜਾ ਰਹੀ ਹੈ:

*ਜਿਉ ਆਰਣਿ ਲੋਹਾ ਪਾਇ ਭੰਨਿ ਘੜਾਈਐ॥*
*ਤਿਉ ਸਾਕਤੁ, ਜੋਨੀ ਪਾਇ ਭਵੈ ਭਵਾਈਐ॥*
*ਬਿਨੁ ਬੂਝੇ ਸਭੁ, ਦੁਖੁ ਦੁਖੁ ਕਮਾਵਣਾ॥*
*ਹਉਮੈ ਆਵੈ ਜਾਇ ਭਰਮਿ ਭੁਲਾਵਣਾ॥* *(ਪੰਨਾ ੭੫੨)*

੮) **ਸੋਲਹਾ:-** ਜਿਸ ਤਰ੍ਹਾਂ ਗੁਰਬਾਣੀ ਵਿਚ ਦੋ ਪਦਾਂ ਦੇ ਦੁਪਦੇ, ਚਾਰ ਪਦਾਂ ਦੇ ਚਉਪਦੇ ਅਤੇ ਅੱਠ ਪਦਾਂ ਦੀਆਂ ਅਸਟਪਦੀਆਂ ਮਿਲਦੀਆਂ ਹਨ, ਉਸੇ ਤਰ੍ਹਾਂ ਸੋਲ੍ਹਾਂ ਪਦਾਂ ਦਾ ਸਮੁੱਚ ਵੀ ਮਿਲਦਾ ਹੈ, ਜਿਸ ਨੂੰ 'ਸੋਲਹਾ' ਆਖਿਆ ਜਾਂਦਾ ਹੈ। ਮਾਰੂ ਰਾਗ ਵਿਚ ਤੀਸਰੇ ਗੁਰੂ ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਰਚਿਤ ਸੋਲਹੇ ਵਿਚ ਗੁਰੂ ਸਾਹਿਬ ਫ਼ਰਮਾਉਂਦੇ ਹਨ ਕਿ ਭਾਣੇ ਨੂੰ ਮਿੱਠਾ ਕਰਕੇ ਮੰਨਣਾ ਬਹਾਦਰਾਂ ਦਾ ਕੰਮ ਹੈ। ਭਾਣਾ ਮੰਨਣਾ ਕੋਈ ਆਸਾਨ ਖੇਡ ਨਹੀਂ। ਰੋਸ ਕਰਨਾ ਸੌਖਾ ਹੈ। ਮੁਸ਼ਕਲ ਬਣੀ 'ਤੇ ਤਾਂ ਸੂਰਮੇ ਤੇ ਸੋਝੀਵਾਨ ਵੀ ਡੋਲ ਜਾਂਦੇ ਹਨ, ਪਰ ਪਰਮਾਤਮਾ ਵਿਚ ਵਿਸ਼ਵਾਸ ਰੱਖਣ ਵਾਲੇ ਸਿਦਕੀ ਸੂਰੇ ਸਦਾ ਉਸ ਦੀ ਰਜ਼ਾ ਨੂੰ 'ਜੋ ਤੈਨੂੰ ਭਾਵੇ' ਕਹਿ ਕੇ ਸਵੀਕਾਰ ਕਰਦੇ ਹਨ। ਗੁਰੂ ਸਾਹਿਬ ਦਾ ਮਹਾਂਵਾਕ ਹੈ:

*ਜੋ ਤੁਧੁ ਕਰਣਾ ਸੋ ਕਰਿ ਪਾਇਆ॥ ਭਾਣੇ ਵਿਚਿ ਕੋ ਵਿਰਲਾ ਆਇਆ॥*
*ਭਾਣਾ ਮੰਨੇ ਸੋ ਸੁਖੁ ਪਾਏ, ਭਾਣੇ ਵਿਚਿ ਸੁਖੁ ਪਾਇਦਾ॥* *(ਪੰਨਾ ੧੦੬੩)*

੯) **ਵਣਜਾਰਾ:-** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਵਣਜਾਰਾ' ਕਾਵਿ-ਰੂਪ ਅਧੀਨ ਵੀ ਬਾਣੀ ਦਰਜ ਹੈ। ਜਿਵੇਂ:

*ਹਰਿ ਹਰਿ ਉਤਮੁ ਨਾਮੁ ਹੈ ਜਿਨਿ ਸਿਰਿਆ ਸਭੁ ਕੋਇ ਜੀਉ॥*
*ਹਰਿ ਜੀਅ ਸਭੇ ਪ੍ਰਤਿਪਾਲਦਾ ਘਟਿ ਘਟਿ ਰਮਈਆ ਸੋਇ॥*
*ਸੋ ਹਰਿ ਸਦਾ ਧਿਆਈਐ ਤਿਸੁ ਬਿਨੁ ਅਵਰੁ ਨ ਕੋਇ॥* *(ਪੰਨਾ ੮੧)*

੧੦) **ਮੁੰਦਾਵਣੀ:-** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੁੰਦਾਵਣੀ ਕਾਵਿ-ਰੂਪ ਵਿਚ ਵੀ

ਬਾਣੀ ਦਰਜ ਹੈ। ਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ:

*ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥*
*ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ॥* *(ਪੰਨਾ ੧੪੨੯)*

**੧੧) ਫੁਨਹੇ:–** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਫੁਨਹੇ' ਕਾਵਿ-ਰੂਪ ਅਧੀਨ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਰਚਿਤ ਬਾਣੀ ਦਰਜ ਹੈ। ਗੁਰੂ ਸਾਹਿਬ ਜੀ ਫ਼ਰਮਾਉਂਦੇ ਹਨ:

*ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ॥*
*ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ॥* *(ਪੰਨਾ ੧੩੬੧)*

**੧੨) ਗਾਥਾ:–** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਗਾਥਾ' ਕਾਵਿ-ਰੂਪ ਅਧੀਨ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਰਚਿਤ ਬਾਣੀ ਦਰਜ ਹੈ। ਗੁਰੂ ਸਾਹਿਬ ਜੀ ਫ਼ਰਮਾਉਂਦੇ ਹਨ:

*ਕਰਪੂਰ ਪੁਹਪ ਸੁਗੰਧਾ ਪਰਸ ਮਾਨੁਖ੍ ਦੇਹੰ ਮਲੀਣੰ॥*
*ਮਜਾ ਰੁਧਿਰ ਦ੍ਰੁਗੰਧਾ ਨਾਨਕ ਅਥਿ ਗਰਬੇਣ ਅਗ੍ਯਾਨਣੋ॥* *(ਪੰਨਾ ੧੩੬੦)*

**੧੩) ਚਉਬੋਲੇ:–** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਰਚਿਤ 'ਚਉਬੋਲੇ' ਕਾਵਿ-ਰੂਪ ਵਿਚ ਵੀ ਬਾਣੀ ਦਰਜ ਹੈ। ਗੁਰੂ ਸਾਹਿਬ ਜੀ ਫ਼ਰਮਾਉਂਦੇ ਹਨ:

*ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ॥*
*ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ॥* *(ਪੰਨਾ ੧੩੬੩)*

**੧੪) ਪੜਤਾਲ:–** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਭੈਰਉ ਅਧੀਨ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਰਚਿਤ 'ਪੜਤਾਲ' ਕਾਵਿ-ਰੂਪ ਵਿਚ ਵੀ ਬਾਣੀ ਦਰਜ ਹੈ। ਗੁਰੂ ਸਾਹਿਬ ਜੀ ਫ਼ਰਮਾਉਂਦੇ ਹਨ:

*ਪਰਤਿਪਾਲ ਪ੍ਰਭ ਕ੍ਰਿਪਾਲ ਕਵਨ ਗੁਨ ਗਨੀ॥*
*ਅਨਿਕ ਰੰਗ ਬਹੁ ਤਰੰਗ ਸਰਬ ਕੋ ਧਨੀ॥* *(ਪੰਨਾ ੧੧੫੩)*

**੧੫) ਅੰਜੁਲੀ:–** 'ਅੰਜੁਲੀ' ਸ਼ਬਦ ਦਾ ਅਰਥ 'ਹੱਥ ਜੋੜ ਕੇ ਬੇਨਤੀ' ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਾਰੂ ਰਾਗ ਵਿਚ ਪੰਚਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੀਆਂ ਦੋ ਅੰਜੁਲੀਆਂ ਦਰਜ ਹਨ। ਇਹ ਦੋਵੇਂ ਹੀ ਅਸਟਪਦੀਆਂ ਹਨ। ਗੁਰੂ ਸਾਹਿਬ ਜੀ ਉਪਦੇਸ਼ ਦਿੰਦੇ ਹਨ ਕਿ ਇਨਸਾਨ ਨੂੰ ਸੰਸਾਰ ਵਿਚ ਰਹਿੰਦਿਆਂ ਹੋਇਆਂ ਵੀ ਇਕ ਭਗਤੀ ਵਾਲਾ ਜੀਵਨ ਬਤੀਤ ਕਰਨਾ ਚਾਹੀਦਾ ਹੈ। ਗ੍ਰਿਹਸਥ ਦਾ ਜੀਵਨ ਉੱਤਮ ਜੀਵਨ ਹੈ, ਪਰ ਇਸ ਨੂੰ ਭੋਗੀ ਬਣਾਉਣ ਦੀ ਥਾਂ ਇਨਸਾਨ ਨੂੰ ਜਗਤ ਅਤੇ ਭਗਤੀ ਵਿਚਕਾਰ ਸੰਤੁਲਨ ਕਾਇਮ ਰੱਖਣਾ ਪਵੇਗਾ। ਘਰ-ਬਾਰ ਵੀ ਨਹੀਂ ਛੱਡਣਾ, ਪਰ ਮਾਇਆ ਦੇ ਸ਼ਿਕੰਜੇ ਵਿਚ ਵੀ ਨਹੀਂ ਫਸਣਾ। ਸੁਖਮਨੀ ਸਾਹਿਬ ਦੇ

'ਜੈਸੇ ਜਲ ਮੇ ਕਮਲ ਨਿਰਾਲਮ' ਵਾਲਾ ਜੀਵਨ ਜਿਉਣਾ ਹੈ। ਗੁਰੂ ਸਾਹਿਬ ਨੇ ਘਰ-ਬਾਰ ਛੱਡ ਕੇ ਤਿਆਗ ਦੇ ਰਸਤੇ ਨੂੰ ਗ਼ਲਤ ਆਖਿਆ ਹੈ। ਇਸੇ ਸੰਸਾਰ ਵਿਚ ਰਹਿੰਦਿਆਂ ਹੋਇਆਂ ਸੱਚ ਦਾ ਪੱਲਾ ਫੜ ਕੇ, ਵਿਕਾਰਾਂ ਤੋਂ ਬਚਦਿਆਂ ਹੋਇਆਂ, ਗੁਰੂ-ਕਿਰਪਾ ਦੁਆਰਾ ਭਗਤੀ ਦੇ ਰਾਹ 'ਤੇ ਚੱਲ ਕੇ ਆਤਮਿਕ ਅਤੇ ਰੱਬੀ ਗਿਆਨ ਹਾਸਲ ਕਰਨ ਦੀ ਲੋੜ ਹੈ:

*ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ॥*
*ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ॥*
*ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ॥* *(ਪੰਨਾ ੧੦੧੯)*

**੧੬) ਲਾਵਾਂ :-** ਚੌਥੇ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਨੇ ਪ੍ਰਭੂ-ਪਰਮਾਤਮਾ ਨਾਲ ਅਭੇਦਤਾ ਲਈ ਜੋ ਚਾਰ ਲਾਵਾਂ ਸੂਹੀ ਰਾਗ ਵਿਚ ਰਚੀਆਂ ਹਨ, ਉਹ ੭੭੩-੭੭੪ ਪੰਨਿਆਂ 'ਤੇ ਸੁਸ਼ੋਭਿਤ ਹਨ। ਸਿੱਖ ਪਰਵਾਰਾਂ ਵਿਚ ਅਨੰਦ ਕਾਰਜ ਸਮੇਂ ਇਹ ਚਾਰੇ ਲਾਵਾਂ ਪੜ੍ਹੀਆਂ ਜਾਂਦੀਆਂ ਹਨ ਅਤੇ ਲਾੜਾ-ਲਾੜੀ ਹਰ ਲਾਂਵ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਰਦ-ਗਿਰਦ ਪਰਿਕਰਮਾ ਕਰਦੇ ਹਨ ਅਤੇ ਰਾਗੀ ਸਿੰਘ ਸੰਬੰਧਿਤ ਲਾਂਵ ਗਾਉਂਦੇ ਹਨ। ਉਦੋਂ ਤਕ ਸੁਭਾਗੀ ਜੋੜੀ ਪਰਿਕਰਮਾ ਪੂਰੀ ਕਰ ਲੈਂਦੀ ਹੈ। ਅਸਲ ਵਿਚ ਚਾਰ ਲਾਵਾਂ ਰਾਹੀਂ ਮਨੁੱਖ ਇਸਤਰੀ ਪ੍ਰਭੂ ਰੂਪੀ ਲਾੜੇ ਨਾਲ ਪਰਨਾਈ ਜਾ ਤੇ ਪਰਮਾਤਮਾ ਦੇ ਸਦੀਵੀ ਮਿਲਾਪ ਤੇ ਅਭੇਦਤਾ ਲਈ ਚਾਰ ਚਰਣਾਂ ਦਾ ਆਪਣਾ ਪੰਧ ਸਮਾਪਤ ਕਰਦੀ ਹੈ। ਇਹ ਚਾਰ ਪੜਾਓ ਹਨ ਜੋ ਰੂਹਾਨੀ ਪੰਧ ਦਾ ਸਮੁੱਚਾ ਰੂਪ ਵਿਧਾਨ ਸਿਰਜਦੇ ਹਨ। ਇਹ ਲਾਵਾਂ ਨਿਮਨਲਿਖਤ ਹਨ:-

- *ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ॥*
- *ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿ ਰਾਮ ਜੀਉ॥*
- *ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿ ਰਾਮ ਜੀਉ॥*
- *ਹਰਿ ਚਉਥੜੀ ਲਾਵ ਮਨਿ ਸਹਜੁ ਭਇਆ ਹਰਿ ਪਾਇਆ ਬਲਿ ਰਾਮ ਜੀਉ॥*

**ਨਿਰੋਲ ਲੋਕ ਸਾਹਿਤਕ ਕਾਵਿ-ਰੂਪ:** ਲੋਕ-ਸਾਹਿਤਕ ਕਾਵਿ-ਰੂਪ ਉਹ ਕਾਵਿ-ਰੂਪ ਹਨ, ਜਿਨ੍ਹਾਂ ਦੀ ਵਰਤੋਂ ਸਾਡੇ ਲੋਕ-ਸਾਹਿਤ ਵਿਚ ਦੇਰ ਤੋਂ ਕੀਤੀ ਜਾ ਰਹੀ ਹੈ। ਇਨ੍ਹਾਂ ਵਿਚ ਬਾਰਹਮਾਹਾ, ਰੁਤੀ, ਥਿਤੀ, ਵਾਰ ਸਤ, ਦਿਨ ਰੈਣਿ, ਪਹਰੇ, ਛੰਤ ਅਤੇ ਘੋੜੀਆਂ ਸ਼ਾਮਲ ਹਨ।

**੧) ਬਾਰਹਮਾਹ-** 'ਬਾਰਹਮਾਹ' ਇਕ ਵਿਸ਼ੇਸ਼ ਕਾਵਿ-ਰੂਪ ਹੈ, ਜਿਸ ਵਿਚ ਬਿਕ੍ਰਮੀ ਸੰਮਤ ਦੇ ੧੨ ਮਹੀਨਿਆਂ ਦੇ ਆਧਾਰ 'ਤੇ ਕਵੀ ਆਪਣੇ ਮਨੋਭਾਵਾਂ ਨੂੰ ਪ੍ਰਗਟਾਉਂਦਾ ਹੈ। ਇਸ ਵਿਚ ਚੇਤਰ ਦੇ ਮਹੀਨੇ ਤੋਂ ਵਰਣਨ ਅਰੰਭ ਕਰ ਕੇ ਫੱਗਣ ਤਕ ਮੁੱਕਦਾ ਹੈ। ਇਹ ਇਕ ਤਰ੍ਹਾਂ ਦਾ ਲੰਮਾ ਗੀਤ ਕਿਹਾ ਜਾ ਸਕਦਾ ਹੈ। ਕਈ ਵਾਰ ਮਹੀਨਿਆਂ ਦਾ ਕ੍ਰਮ ਬਦਲ ਵੀ ਦਿੱਤਾ ਜਾਂਦਾ ਹੈ। ਇਹ ਲੋਕ-ਕਾਵਿ ਦਾ ਵਿਸ਼ੇਸ਼ ਰੂਪ ਹੈ, ਜਿਸ ਦੀ ਲੰਮੇਰੀ

ਪਰੰਪਰਾ ਹੈ। ਸਾਲ ਦੇ ਬਾਰਾਂ ਮਹੀਨਿਆਂ ਵਿਚ ਰੁੱਤਾਂ ਦੇ ਬਦਲਣ ਦਾ ਮਨ 'ਤੇ ਪ੍ਰਭਾਵ ਚਿਤਰਦਾ ਹੈ 'ਬਾਰਹਮਾਹ'। ਮੁੱਖ ਰੂਪ ਵਿਚ 'ਬਾਰਹਮਾਹ' ਵਿਚ ਬਿਰਹਾ ਦਾ ਰੰਗ ਉਘਾੜਿਆ ਜਾਂਦਾ ਹੈ, ਜਿਸ ਦੀ ਪਿੱਠਭੂਮੀ ਪ੍ਰਕਿਰਤੀ ਚਿਤਰਨ ਵਿਚ ਵੱਸੀ ਹੁੰਦੀ ਹੈ। ਜਿੱਥੇ ਪਹਿਲੇ ੧੧ ਮਹੀਨਿਆਂ ਵਿਚ ਬਿਰਹਾ ਅਤੇ ਵਿਯੋਗ ਹਾਵੀ ਹੁੰਦੇ ਹਨ, ਉੱਤੇ ਆਖ਼ਰੀ ਮਹੀਨੇ ਵਿਚ ਸੰਯੋਗ, ਸੁਖ ਅਤੇ ਅਨੰਦ ਦੀ ਪ੍ਰਾਪਤੀ ਦਾ ਜ਼ਿਕਰ ਹੁੰਦਾ ਹੈ। ਪੰਜਾਬੀ ਵਿਚ ਪਹਿਲਾ ਬਾਰਹਮਾਹ ਲਿਖਣ ਦਾ ਸਿਹਰਾ ਵੀ ਸਿੱਖ ਧਰਮ ਦੇ ਬਾਨੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿਰ ਹੈ, ਜਿਨ੍ਹਾਂ ਨੇ ਤੁਖਾਰੀ ਰਾਗ ਵਿਚ 'ਬਾਰਹਮਾਹਾ' ਦੀ ਰਚਨਾ ਕੀਤੀ। ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਉਂਦੇ ਹਨ:-

– *ਚੇਤੁ ਬਸੰਤੁ ਭਲਾ ਭਵਰ ਸੁਹਾਵੜੇ॥*
*ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ॥* *(ਪੰਨਾ ੧੧੦੭)*
– *ਵੈਸਾਖੁ ਭਲਾ ਸਾਖਾ ਵੇਸ ਕਰੇ॥*
*ਧਨ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ॥* *(ਪੰਨਾ ੧੧੦੮)*

ਇਸ ਤੋਂ ਬਿਨਾਂ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ 'ਬਾਰਹਮਾਹਾ' ਦੀ ਰਚਨਾ ਕੀਤੀ ਹੈ।

**੨) ਰੁਤੀ–** ਰੁੱਤਾਂ ਦੇ ਆਧਾਰ 'ਤੇ ਰਚਿਤ ਕਾਵਿ-ਰਚਨਾ ਨੂੰ 'ਰੁਤੀ' ਆਖਿਆ ਜਾਂਦਾ ਹੈ। ਇਸ ਦੀ ਵਰਤੋਂ ਪੁਰਾਤਨ ਸੰਸਕ੍ਰਿਤ ਸਾਹਿਤ ਵਿਚ ਆਮ ਹੈ। ਸੰਸਕ੍ਰਿਤ ਵਿਚ ਇਸ ਨੂੰ ਖਟ ਰਿਤੂ ਵਰਣਨ ਵਜੋਂ ਇਕ ਸੁਤੰਤਰ ਕਾਵਿ-ਰੂਪ ਵਜੋਂ ਵਰਤਿਆ ਗਿਆ ਹੈ। ਇਸ ਦੀ ਸਭ ਤੋਂ ਸੁੰਦਰ ਵਰਤੋਂ ਦੀ ਮਿਸਾਲ ਮਹਾਂਕਵੀ ਕਾਲੀਦਾਸ ਦੀਆਂ ਰਚਨਾਂਵਾਂ ਵਿਚ ਮਿਲਦੀ ਹੈ। ਬਾਣੀ ਦੇ ਬੋਹਿਥ ਪੰਚਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਕਾਵਿ-ਰੂਪ ਨੂੰ ਗੁਰਬਾਣੀ ਵਿਚ ਰੂਪਮਾਨ ਕਰ ਕੇ ਸਜੀਵ ਕੀਤਾ ਅਤੇ ਮੌਲਿਕ ਪੰਜਾਬੀ ਰੂਪ ਦਿੱਤਾ। ਗੁਰੂ ਸਾਹਿਬ ਨੇ ਰਾਮਕਲੀ ਰਾਗ ਵਿਚ 'ਰੁਤੀ' ਕਾਵਿ-ਰੂਪ ਦੀ ਵਰਤੋਂ ਕੀਤੀ ਹੈ। ਇਸ ਵਿਚ ਸਾਲ ਦੀਆਂ ਛੇ ਰੁੱਤਾਂ ਬਸੰਤ (ਚੇਤ, ਵਿਸਾਖ), ਗ੍ਰੀਸ਼ਮ (ਜੇਠ, ਹਾੜ), ਬਰਸਾਤ (ਸਾਵਣ, ਭਾਦੋਂ), ਸਰਦ (ਅੱਸੂ, ਕੱਤਕ), ਹੇਮੰਤ (ਮੱਘਰ, ਪੋਹ) ਅਤੇ ਸ਼ਿਸ਼ਿਰ (ਮਾਘ, ਫੱਗਣ) ਦੇ ਆਧਾਰ 'ਤੇ ਮਾਨਵੀ ਜੀਵਨ ਦੇ ਦੁੱਖ-ਸੁਖ ਦੇ ਭਾਵਾਂ ਦੀ ਸੁੰਦਰ ਪੇਸ਼ਕਾਰੀ ਮਿਲਦੀ ਹੈ। ਸ਼ਾਂਤੀ ਦੇ ਪੁੰਜ ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਰੁਤੀ' ਵਿਚ ਇਕ ਨਵਾਂ ਅਤੇ ਕ੍ਰਾਂਤੀਕਾਰੀ ਵਿਚਾਰ ਪੇਸ਼ ਕਰਦਿਆਂ ਇਨ੍ਹਾਂ ਬਾਰੇ ਪ੍ਰਚੱਲਤ ਵਿਚਾਰਧਾਰਾ ਦਾ ਖੰਡਨ ਕਰਦਿਆਂ ਦੱਸਿਆ ਹੈ ਕਿ ਵਾਹਿਗੁਰੂ ਦੇ ਨਾਮ-ਸਿਮਰਨ ਲਈ ਹਰ ਰੁੱਤ ਸੁਹਾਵਣੀ ਅਤੇ ਅਨੁਕੂਲ ਹੈ। ਗੁਰੂ ਜੀ ਰੁੱਤਾਂ ਬਾਰੇ ਲੋਕਾਂ ਵਿਚ ਦੇਰ ਤੋਂ ਚੱਲੇ ਆ ਰਹੇ ਅੰਧ-ਵਿਸ਼ਵਾਸਾਂ ਨੂੰ ਤੋੜਦਿਆਂ ਇਕ ਸਹੀ ਦਿਸ਼ਾ ਦਿਖਾਈ ਹੈ। ਇਸ ਕਾਵਿ-ਰੂਪ ਵਿਚ ਸਿਰਫ਼ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹੀ ਲਿਖਿਆ ਹੈ। 'ਰੁਤੀ ਮਹਲਾ ੫' ਦੇ ਅੱਠ ਬੰਦ ਹਨ ਅਤੇ ਹਰ ਬੰਦ ਦੀਆਂ ਛੇ

ਤੁਕਾਂ ਹਨ। ਹਰ ਬੰਦ ਦੇ ਅਰੰਭ ਵਿਚ ਦੋ ਸਲੋਕ ਹਨ। ਇਸ ਤਰ੍ਹਾਂ ਇਸ ਰਚਨਾ ਦੇ ੮ ਛੰਦ ਅਤੇ ੧੬ ਸਲੋਕ ਹਨ। ਇਸ ਰਚਨਾ ਦਾ ਅਰੰਭ ਪ੍ਰਭੂ-ਪਰਮਾਤਮਾ ਦੀ ਬੰਦਗੀ ਨਾਲ ਹੁੰਦਾ ਹੈ। ਫਿਰ ਇਕ ਛੰਤ ਅਤੇ ਇਕ ਸਲੋਕ ਬਾਅਦ ਇਹ ਰਚਨਾ ਬਸੰਤ ਰੁੱਤ ਤੋਂ ਅਰੰਭ ਹੁੰਦੀ ਹੈ। ਫਿਰ ਗ੍ਰੀਖਮ, ਬਰਸਾਤ, ਸਰਦ, ਸ਼ਿਸ਼ਿਰ ਅਤੇ ਸਭ ਤੋਂ ਬਾਅਦ ਹਿਮਕਰ (ਹੇਮੰਤ) ਰੁੱਤ ਵਿਚ ਪ੍ਰਭੂ-ਮਿਲਾਪ ਦਾ ਚਾਅ ਹੈ। ਸ੍ਰੀ ਗੁਰੂ ਅਰਜਨ ਦੇਵ ਜੀ 'ਰੁਤੀ' ਵਿਚ ਹਿਮਕਰ ਅਤੇ ਸਿਸੀਅਰ (ਸ਼ਿਸ਼ਿਰ) ਬਾਰੇ ਇਸ ਤਰ੍ਹਾਂ ਫ਼ਰਮਾਉਂਦੇ ਹਨ:

- *ਹਿਮਕਰ ਰੁਤਿ ਮਨਿ ਭਾਵਤੀ ਮਾਘੁ ਫਗਣੁ ਗੁਣਵੰਤ ਜੀਉ॥ (ਪੰਨਾ ੯੨੯)*
- *ਰੁਤਿ ਸਿਸੀਅਰ ਸੀਤਲ ਹਰਿ ਪ੍ਰਗਟੇ ਮੰਘਰ ਪੋਹਿ ਜੀਉ॥ (ਉਹੀ)*

**੩) ਖਿਤੀ:-** ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਖਿਤੀ' ਦੀ ਰਚਨਾ ਕੀਤੀ ਹੈ। ਫ਼ਰਮਾਨ ਹਨ:

- *ਬਿਲਾਵਲੁ ਮਹਲਾ ੧ ਥਿਤੀ ਘਰੁ ੧੦ ਜਤਿ ੧ੴ ਸਤਿਗੁਰ ਪ੍ਰਸਾਦਿ॥*
  *ਏਕਮ ਏਕੰਕਾਰੁ ਨਿਰਾਲਾ॥ ਅਮਰੁ ਅਜੋਨੀ ਜਾਤਿ ਨ ਜਾਲਾ॥*
  *ਅਗਮ ਅਗੋਚਰੁ ਰੂਪੁ ਨ ਰੇਖਿਆ॥ ਖੋਜਤ ਖੋਜਤ ਘਟਿ ਘਟਿ ਦੇਖਿਆ॥*
  *(ਪੰਨਾ ੮੩੮)*
- *ਚਉਥਿ ਉਪਾਏ ਚਾਰੇ ਬੇਦਾ॥ ਖਾਣੀ ਚਾਰੇ ਬਾਣੀ ਭੇਦਾ॥ (ਪੰਨਾ ੮੩੯)*

**੪) ਵਾਰ ਸਤ:-** ਸ੍ਰੀ ਗੁਰੂ ਅਮਰਦਾਸ ਜੀ ਦੁਆਰਾ 'ਵਾਰ ਸਤ' ਦੀ ਰਚਨਾ ਕੀਤੀ ਗਈ ਹੈ। ਫ਼ਰਮਾਨ ਹਨ:

- *ਬਿਲਾਵਲੁ ਮਹਲਾ ੩ ਵਾਰ ਸਤ ਘਰੁ ੧੦ ੧ੴ ਸਤਿਗੁਰ ਪ੍ਰਸਾਦਿ॥*
  *ਆਦਿਤ ਵਾਰਿ ਆਦਿ ਪੁਰਖੁ ਹੈ ਸੋਈ॥ ਆਪੇ ਵਰਤੈ ਅਵਰੁ ਨ ਕੋਈ॥*
  *ਓਤਿ ਪੋਤਿ ਜਗੁ ਰਹਿਆ ਪਰੋਈ॥ ਆਪੇ ਕਰਤਾ ਕਰੈ ਸੁ ਹੋਈ॥*
  *ਨਾਮਿ ਰਤੇ ਸਦਾ ਸੁਖੁ ਹੋਈ॥ ਗੁਰਮੁਖਿ ਵਿਰਲਾ ਬੂਝੈ ਕੋਈ॥੧॥*
  *(ਪੰਨਾ ੮੪੧)*
- *ਸੋਮਵਾਰਿ ਸਚਿ ਰਹਿਆ ਸਮਾਇ॥ ਤਿਸ ਕੀ ਕੀਮਤਿ ਕਹੀ ਨ ਜਾਇ॥*
  *(ਉਹੀ)*
- *ਮੰਗਲਿ ਮਾਇਆ ਮੋਹੁ ਉਪਾਇਆ॥ ਆਪੇ ਸਿਰਿ ਸਿਰਿ ਧੰਧੈ ਲਾਇਆ॥*
  *(ਉਹੀ)*
- *ਬੁਧਵਾਰਿ ਆਪੇ ਬੁਧਿ ਸਾਰੁ॥ ਗੁਰਮੁਖਿ ਕਰਣੀ ਸਬਦੁ ਵੀਚਾਰੁ॥ (ਉਹੀ)*

**੫) ਦਿਨ ਰੈਣਿ:-** ਸ਼ਾਂਤੀ ਦੇ ਪੁੰਜ ਅਤੇ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਦਿਨ ਰੈਣਿ' ਕਾਵਿ-ਰੂਪ ਅਧੀਨ ਬਾਣੀ ਦੀ ਰਚਨਾ ਕੀਤੀ ਹੈ। ਗੁਰੂ ਸਾਹਿਬ ਫ਼ਰਮਾਉਂਦੇ ਹਨ:

*ਸੇਵੀ ਸਤਿਗੁਰੁ ਆਪਣਾ ਹਰਿ ਸਿਮਰੀ ਦਿਨ ਸਭਿ ਰੈਣ॥*

*ਆਪੁ ਤਿਆਗਿ ਸਰਣੀ ਪਵਾਂ ਮੁਖਿ ਬੋਲੀ ਮਿਠੜੇ ਵੈਣ॥*
*ਜਨਮ ਜਨਮ ਕਾ ਵਿਛੁੜਿਆ ਹਰਿ ਮੇਲਹੁ ਸਜਣੁ ਸੈਣ॥*
*ਜੋ ਜੀਅ ਹਰਿ ਤੇ ਵਿਛੁੜੇ ਸੇ ਸੁਖਿ ਨ ਵਸਨਿ ਭੈਣ॥* *(ਪੰਨਾ ੧੩੬)*

**੬) ਪਹਰੇ:-** ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਪਹਰੇ' ਕਾਵਿ-ਰੂਪ ਅਧੀਨ ਬਾਣੀ ਦੀ ਰਚਨਾ ਕੀਤੀ ਹੈ। ਫ਼ਰਮਾਨ ਹਨ:

- *ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ॥*
*ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ॥*
*(ਪੰਨਾ ੭੪)*

- *ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਾਲਕ ਬੁਧਿ ਅਚੇਤੁ॥*
*ਖੀਰੁ ਪੀਐ ਖੇਲਾਈਐ ਵਣਜਾਰਿਆ ਮਿਤ੍ਰਾ ਮਾਤ ਪਿਤਾ ਸੁਤ ਹੇਤੁ॥...*
*ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੋਬਨਿ ਮੈ ਮਤਿ॥*
*ਅਹਿਨਿਸਿ ਕਾਮਿ ਵਿਆਪਿਆ ਵਣਜਾਰਿਆ ਮਿਤ੍ਰਾ ਅੰਧੁਲੇ ਨਾਮੁ ਨ ਚਿਤਿ॥*
*(ਪੰਨਾ ੭੫)*

**੭) ਛੰਤ:-** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਛੰਤ ਕਾਵਿ-ਰੂਪ ਅਧੀਨ ਵੀ ਬਾਣੀ ਦਰਜ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਜੀ ਅਤੇ ਸ੍ਰੀ ਗੁਰੂ ਅਮਰਦਾਸ ਜੀ ਦੁਆਰਾ ਲਿਖੀ ਛੰਤ ਕਾਵਿ-ਰੂਪ ਅਧੀਨ ਬਾਣੀ ਦੇ ਫ਼ਰਮਾਨ ਹਨ:

- *ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥*
*ਤੀਰਥੁ ਸਬਦ ਬੀਚਾਰੁ, ਅੰਤਰਿ ਗਿਆਨੁ ਹੈ॥* *(ਪੰਨਾ ੬੮੭)*
- *ਸੁਖ ਸੋਹਿਲੜਾ ਹਰਿ ਧਿਆਵਹੁ॥ ਗੁਰਮੁਖਿ ਹਰਿ ਫਲੁ ਪਾਵਹੁ॥*
*ਗੁਰਮੁਖਿ ਫਲੁ ਪਾਵਹੁ ਹਰਿ ਨਾਮੁ ਧਿਆਵਹੁ ਜਨਮ ਜਨਮ ਕੇ ਦੂਖ ਨਿਵਾਰੇ॥*
*ਬਲਿਹਾਰੀ ਗੁਰ ਅਪਣੇ ਵਿਟਹੁ ਜਿਨਿ ਕਾਰਜ ਸਭਿ ਸਵਾਰੇ॥* *(ਪੰਨਾ ੭੬੭)*

**੮) ਘੋੜੀ:-** ਰੋਜ਼ਾਨਾ ਜੀਵਨ ਵਿਚ ਲਾੜੇ ਦੇ ਘੋੜੀ ਚੜ੍ਹਨ ਸਮੇਂ ਭੈਣਾਂ ਆਪਣੇ ਵੀਰ ਦੇ ਸ਼ਗਨ ਮਨਾਉਣ ਲਈ ਜੋ ਲੋਕ-ਗੀਤ ਗਾਉਂਦੀਆਂ ਹਨ, ਉਨ੍ਹਾਂ ਨੂੰ 'ਘੋੜੀ' ਕਾਵਿ-ਰੂਪ ਵਜੋਂ ਜਾਣਿਆ ਜਾਂਦਾ ਹੈ। ਚੌਥੇ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਨੇ ਇਸ ਰੂਪ ਦਾ ਰੂਪਾਂਤਰਣ ਕਰ ਕੇ ਵਡਹੰਸ ਰਾਗ ਵਿਚ ਦੋ 'ਘੋੜੀਆਂ' ਦੀ ਰਚਨਾ ਕੀਤੀ ਹੈ, ਜਿਨ੍ਹਾਂ ਵਿਚ ਦੇਹ-ਰੂਪੀ ਲਾੜੀ ਨੂੰ ਘੋੜੀ ਦੇ ਪ੍ਰਤੀਕ ਰਾਹੀਂ ਰੂਪਮਾਨ ਕੀਤਾ ਗਿਆ ਹੈ। ਦੇਹ-ਰੂਪੀ ਘੋੜੀ 'ਤੇ ਚੜ੍ਹ ਕੇ ਸਾਧ-ਸੰਗਤ ਦੀ ਜੰਵ ਲੈ ਕੇ ਸੰਸਾਰ ਦਾ ਔਖਾ ਮਾਰਗ ਕੱਟ ਕੇ ਜੀਵਾਤਮਾ ਦਾ ਪਰਮਾਤਮਾ ਨਾਲ ਸਦੀਵੀ ਵਸਲ ਭਾਵ ਮਿਲਾਪ ਹੁੰਦਾ ਹੈ। ਇਸ ਰਚਨਾ ਦੀ ਧਾਰਨਾ ਵੀ ਲੋਕ-ਰੂਪ ਵਾਲੀ ਹੀ ਹੈ। ਇਸ ਲੋਕ-ਕਾਵਿ ਦੀ ਵਰਤੋਂ ਸਿਰਫ਼ ਚੌਥੇ ਗੁਰੂ ਜੀ ਦੀ ਬਾਣੀ ਵਿਚ ਹੀ ਮਿਲਦੀ ਹੈ।

ਦੇਹ ਘੋੜੀ ਹੈ ਜਿਸ 'ਤੇ ਰੱਬ ਦੀ ਸਿਫ਼ਤ-ਸਲਾਹ ਦੀ ਕਾਠੀ ਪਾ ਕੇ ਜੀਵ ਇਸ

# ਅੰਜੁਲੀ : ਲੋਕ-ਕਾਵਿ-ਰੂਪਾਕਾਰ ਦਾ ਰੂਪਾਂਤਰਨ ਅੰਜਲੀ ਬਿਰਖੈ ਹੇਠਿ ਸਭਿ ਜੰਤ ਇਕਠੇ...ਨਿਕਟ ਅਧਿਐਨ

*-ਡਾ. ਕੁਲਦੀਪ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ, ਸਿਰਜਨਾ ਦੇ ਆਪਣੇ ਸਿਰਜਨਹਾਰ ਨਾਲ ਬਹੁਪਰਤੀ ਰਹੱਸਮਈ ਤੇ ਦਾਰਸ਼ਨਿਕ ਪਸਾਰਾਂ ਵਾਲੇ ਰਿਸ਼ਤੇ ਨੂੰ ਸਹਿਜ, ਸੰਤੁਲਿਤ ਤੇ ਜ਼ਿੰਮੇਵਾਰ ਸਮਾਜਕ ਕਰਮ-ਖੇਤਰ ਵਿਚ ਰੱਖ ਕੇ, ਤਤਕਾਲੀਨ ਮਨੁੱਖ ਨੂੰ ਉਸ ਦੀ ਧਾਰਮਿਕ, ਸਭਿਆਚਾਰਕ ਪਰੰਪਰਾ ਨਾਲ ਜੋੜਦੀ ਹੋਈ ਮਨੋਵਿਗਿਆਨਕ ਵਿਧੀ ਨਾਲ ਆਮ ਆਦਮੀ ਦੀ ਭਾਸ਼ਾ ਤੇ ਲਿਪੀ ਵਿਚ ਕਾਵਿ ਤੇ ਸੰਗੀਤ ਦੇ ਜਿਸ ਪ੍ਰਭਾਵਸ਼ਾਲੀ ਸੁਮੇਲ ਦੁਆਰਾ ਪੇਸ਼ ਕਰਦੀ ਹੈ, ਉਸ ਦੇ ਦਰਸ਼ਨ ਇਸ ਗੌਰਵਸ਼ਾਲੀ ਗ੍ਰੰਥ ਦੇ ਕਿਸੇ ਵੀ ਪਾਵਨ ਪੰਨੇ ਉੱਤੇ ਕਿਸੇ ਵੀ ਪਾਵਨ ਪਉੜੀ ਜਾਂ ਪੰਕਤੀ ਵਿੱਚੋਂ ਹੋ ਸਕਦੇ ਹਨ। ਉਦਾਹਰਣ ਵਜੋਂ: ਦੇਵ ਭਾਸ਼ਾ ਸੰਸਕ੍ਰਿਤ ਦੀ ਥਾਂ ਸਾਧਾਰਨ ਪੰਜਾਬੀ ਭਾਸ਼ਾ, ਕੁਲੀਨ ਵਰਗ ਦੀ ਦੇਵਨਾਗਰੀ ਲਿਪੀ ਦੀ ਥਾਂ ਸਾਧਾਰਨ ਗੁਰਮੁਖੀ ਲਿਪੀ, ਕਰਮਕਾਂਡ ਨਾਲ ਫਲ-ਪ੍ਰਾਪਤੀ ਦੇ ਪੁਰੋਹਿਤ ਪੁਜਾਰੀ ਵਰਗ ਦੇ ਭਰਮਜਾਲ ਦੀ ਥਾਂ ਸਵੱਛ ਜੀਵਨ-ਵਿਹਾਰ, ਜੀਵਨ ਨੂੰ ਮੌਤ ਦੇ ਡਰ ਹੇਠ ਨਿਰੰਤਰ ਬੋਝ ਸਮਝ ਕੇ ਜੀਣ ਦੀ ਥਾਂ ਇਸ ਨੂੰ ਮਿਹਰਬਾਨ ਨਿਆਂਸ਼ੀਲ ਸਿਰਜਨਹਾਰ ਦੀ ਖੇਡ ਸਮਝ ਕੇ ਉਸ ਦੀ ਛਤਰ-ਛਾਇਆ ਹੇਠ ਚੰਗੇ ਮਾੜੇ ਹਰ ਸਾਥੀ ਖਿਡਾਰੀ ਨਾਲ ਖੇਡ-ਭਾਵਨਾ ਨਾਲ ਖੇਡ ਕੇ ਪੁੱਗਣ ਜਿਹੇ ਕਿੰਨੇ ਹੀ ਵੇਰਵੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੦੧੯ ਉੱਤੇ ਮਾਰੂ ਰਾਗ ਵਿਚ ਅੰਕਿਤ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਇੱਕੋ ਸ਼ਬਦ ਵਿਚ ਪ੍ਰਾਪਤ ਹਨ ਜੋ ਕਿ 'ਅੰਜੁਲੀ' ਕਾਵਿ-ਰੂਪ ਵਿਚ ਅੰਕਿਤ ਹਨ। ਸ਼ਬਦ ਦਾ ਸੰਪੂਰਨ ਪਾਠ ਇਸ ਪ੍ਰਕਾਰ ਹੈ:

*ਮਾਰੂ ਮਹਲਾ ੫॥*
*ਬਿਰਖੈ ਹੇਠਿ ਸਭਿ ਜੰਤ ਇਕਠੇ॥ ਇਕਿ ਤਤੇ ਇਕਿ ਬੋਲਨਿ ਮਿਠੇ॥*
*ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ॥੧॥*
*ਪਾਪ ਕਰੇਦੜ ਸਰਪਰ ਮੁਠੇ॥ ਅਜਰਾਈਲਿ ਫੜੇ ਫੜਿ ਕੁਠੇ॥*
*ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ॥੨॥*
*ਸੰਗਿ ਨ ਕੋਈ ਭਈਆ ਬੇਬਾ॥ ਮਾਲੁ ਜੋਬਨੁ ਧਨੁ ਛੋਡਿ ਵਞੇਸਾ॥*
*ਕਰਣ ਕਰੀਮ ਨ ਜਾਤੋ ਕਰਤਾ ਤਿਲ ਪੀੜੇ ਜਿਉ ਘਾਣੀਆ॥੩॥*
*ਖੁਸਿ ਖੁਸਿ ਲੈਦਾ ਵਸਤੁ ਪਰਾਈ॥ ਵੇਖੈ ਸੁਣੇ ਤੇਰੈ ਨਾਲਿ ਖੁਦਾਈ॥*

** ਸਾਬਕਾ ਪ੍ਰੋਫੈਸਰ ਤੇ ਡੀਨ ਅਕਾਦਮਿਕ ਮਾਮਲੇ, ਪੰ. ਯੂ. ਪਟਿਆਲਾ।*
*# ੨, ਗਲੀ ਨੰ: ੯, ਗੁਰੂ ਨਾਨਕ ਨਗਰ, ਪਟਿਆਲਾ।*

*ਦੁਨੀਆ ਲਬਿ ਪਇਆ ਖਾਤ ਅੰਦਰਿ ਅਗਲੀ ਗਲ ਨ ਜਾਣੀਆ॥੪॥*
*ਜਮਿ ਜਮਿ ਮਰੈ ਮਰੈ ਫਿਰਿ ਜੰਮੈ॥ ਬਹੁਤੁ ਸਜਾਇ ਪਇਆ ਦੇਸਿ ਲੰਮੈ॥*
*ਜਿਨਿ ਕੀਤਾ ਤਿਸੈ ਨ ਜਾਣੀ ਅੰਧਾ ਤਾ ਦੁਖੁ ਸਹੈ ਪਰਾਣੀਆ॥੫॥*
*ਖਾਲਕ ਥਾਵਹੁ ਭੁਲਾ ਮੁਠਾ॥ ਦੁਨੀਆ ਖੇਲੁ ਬੁਰਾ ਰੁਠ ਤੁਠਾ॥*
*ਸਿਦਕੁ ਸਬੂਰੀ ਸੰਤੁ ਨ ਮਿਲਿਓ ਵਤੈ ਆਪਣ ਭਾਣੀਆ॥੬॥*
*ਮਉਲਾ ਖੇਲ ਕਰੇ ਸਭਿ ਆਪੇ॥ ਇਕਿ ਕਢੇ ਇਕਿ ਲਹਰਿ ਵਿਆਪੇ॥*
*ਜਿਉ ਨਚਾਏ ਤਿਉ ਤਿਉ ਨਚਨਿ ਸਿਰਿ ਸਿਰਿ ਕਿਰਤ ਵਿਹਾਣੀਆ॥੭॥*
*ਮਿਹਰ ਕਰੇ ਤਾ ਖਸਮੁ ਧਿਆਈ॥ ਸੰਤਾ ਸੰਗਤਿ ਨਰਕਿ ਨ ਪਾਈ॥*
*ਅੰਮ੍ਰਿਤ ਨਾਮ ਦਾਨੁ ਨਾਨਕ ਕਉ ਗੁਣ ਗੀਤਾ ਨਿਤ ਵਖਾਣੀਆ॥੮॥*

*(ਪੰਨਾ ੧੦੧੯)*

ਬਾਣੀਕਾਰ ਲਈ ਬਿਰਖ ਸਿਰਜਨਹਾਰ, ਉਸ ਦੀ ਛਾਇਆ, ਉਸ ਦੀ ਸੁਖਦਾਈ ਸੁਰੱਖਿਅਤ ਤੇ ਪ੍ਰਾਕ੍ਰਿਤਕ ਪਨਾਹ, ਉਸ ਦੀ ਕੁਦਰਤ ਦਾ ਵਿਸ਼ਾਲ ਚਿਹਨਕ ਹੈ। ਜੰਤ ਉਸ ਦੀ ਸਮੁੱਚੀ ਸਿਰਜਨਾ ਹੈ। ਕੀਟ ਪਤੰਗ ਤੇ ਚਿੰਦ ਪਰਿੰਦ ਤੋਂ ਲੈ ਕੇ ਮਨੁੱਖ ਤਕ ਹਰ ਜੀਵ ਇਸ ਵਿਚ ਸ਼ਾਮਲ ਹੈ। ਜੰਤ ਆਪਣੇ ਸੁਭਾਅ ਕਾਰਨ ਚੰਗੇ/ਮਾੜੇ, ਨੇਕ/ਬਦ, ਤੱਤੇ/ਠੰਢੇ ਕਿਸੇ ਵੀ ਸੁਭਾਅ ਦੇ ਹੋ ਸਕਦੇ ਹਨ। ਉਹ ਸਾਰੇ ਸਿਰਜਨਹਾਰ ਦੀ ਛਤਰ-ਛਾਇਆ ਵਿਚ ਉਸ ਦੀ ਪਨਾਹ ਹੇਠ ਇਕ ਸੀਮਿਤ ਅਵਧੀ ਦੀ ਖੇਡ ਖੇਡਣ ਲਈ ਇਕੱਠੇ ਹੋਏ ਹਨ। ਅਵਧੀ ਮੁੱਕਣ ਉਪਰੰਤ ਉਹ ਨਿੱਖੜ ਜਾਂਦੇ ਹਨ। ਕੋਈ ਪੁੱਗ ਕੇ ਜਾਂਦਾ ਹੈ, ਕੋਈ ਉਂਵੇ ਹੀ ਹਾਰ ਕੇ ਰੁੱਸ ਜਾਂਦਾ ਹੈ। ਖੇਡ ਵੀ ਨਹੀਂ ਖੇਡਦਾ ਕੋਈ। ਕੋਈ ਸਾਥੀਆਂ ਨਾਲ ਚੰਗਾ ਵਿਹਾਰ ਕਰਦੈ, ਕੋਈ ਬੁਰਾ। ਖੇਡ ਨੂੰ ਮਾਣ ਵੀ ਨਹੀਂ ਸਕਦਾ। ਸਮੁੱਚੇ ਬ੍ਰਹਿਮੰਡੀ ਪਸਾਰੇ ਨੂੰ, ਇਸ ਪ੍ਰਕ੍ਰਿਤੀ ਨੂੰ ਮਾਣ ਨਹੀਂ ਸਕਦਾ। ਇਸ ਨਾਲ ਸਵੱਛ ਸੰਤੁਲਿਤ ਰਿਸ਼ਤਾ ਨਹੀਂ ਬਣਾ ਸਕਦਾ। ਦੁਨੀਆਂ ਨੂੰ ਬੁਰਾ ਖੇਲ ਸਮਝ ਕੇ ਪਾਸੇ ਹੋ ਖਲੋਂਦਾ ਹੈ। ਜਿਸ ਸਿਰਜਨਹਾਰ ਨੇ ਇਹ ਖੇਡ ਸਿਰਜੀ ਹੈ, ਨਾ ਉਸ ਨਾਲ ਸਹੀ ਰਿਸ਼ਤਾ ਥਾਪਦਾ ਹੈ ਤੇ ਨਾ ਸਾਥੀ ਖਿਡਾਰੀਆਂ ਨਾਲ। ਇਸ ਰਿਸ਼ਤੇ ਦੀ ਬੁਨਿਆਦ ਉਸ ਦੀ ਗ਼ਲਤ ਸਮਝ ਉੱਤੇ ਟਿਕੀ ਹੋਈ ਹੈ ਜੋ ਉਸ ਨੂੰ ਨਿੱਜੀ ਹਿੱਤਾਂ ਦੀ ਪੂਰਤੀ ਹਿਤ ਉਸ ਦਾ ਸ਼ੋਸ਼ਣ ਕਰਨ ਵਾਲੇ ਲੋਕਾਂ ਨੇ ਦਿੱਤੀ ਹੈ ਤੇ ਉਸ ਨੇ ਆਪਣੀ ਅਲਪ ਬੁੱਧੀ ਤੇ ਥੋੜ੍ਹ-ਚਿਰੇ ਸੁਖ ਲਈ ਸਵੀਕਾਰ ਰੱਖੀ ਹੈ। ਇਸ ਜਟਿਲ ਜਾਲ ਵਿੱਚੋਂ ਕੱਢਣ ਲਈ ਗੁਰੂ ਸਾਹਿਬ ਨੇ ਮਨੁੱਖੀ ਮਾਨਸਿਕਤਾ ਨੂੰ ਬਦਲਣ ਵਾਲੀਆਂ ਜੁਗਤਾਂ ਵਰਤੀਆਂ ਹਨ। ਧਾਰਮਿਕ/ਸਭਿਆਚਾਰਕ ਖੇਤਰ ਦੇ ਅਨੁਸ਼ਠਾਨ ਤੇ ਉਸ ਸਮੇਂ 'ਅੰਜੁਲੀ' ਨਾਮ ਨਾਲ ਉਚਾਰੇ ਜਾਂਦੇ ਕਾਵਿ-ਰੂਪ ਦਾ ਪ੍ਰਯੋਗ, ਰਾਗ ਤੇ ਕਾਵਿ ਦਾ ਸੁਮੇਲ, ਖੇਡ ਦੇ ਵਿਸਤ੍ਰਿਤ ਰੂਪਕ ਦਾ ਉਪਯੋਗ, ਬਿਰਖ ਦਾ ਪ੍ਰਕ੍ਰਿਤਕ ਬਿੰਬ, ਸਮਾਜਕ ਵਿਹਾਰ ਵਿਚ ਬਾਣੀਏ ਦੀ ਹਿਸਾਬੀ-ਕਿਤਾਬੀ ਬਿਰਤੀ ਦਾ ਉਲੇਖ ਇਨ੍ਹਾਂ ਵਿਚ ਸ਼ਾਮਲ ਹਨ।

ਗੁਰੂ ਸਾਹਿਬ ਨੇ ਇਸ ਸ਼ਬਦ ਨੂੰ 'ਅੰਜੁਲੀ' ਨਾਂ ਦੇ ਲੋਕ-ਰੂਪਾਕਾਰ ਨਾਲ ਸੁਚੇਤ

ਰੂਪ ਵਿਚ ਜੋੜਿਆ ਹੈ। ਇਸ ਦਾ ਮੂਲ ਉਦੇਸ਼ ਹੈ ਆਪਣੇ ਪਾਠਕ/ਸ੍ਰੋਤੇ ਨੂੰ ਸਮੂਹਕ ਅਵਚੇਤਨ ਨਾਲ ਜੋੜਨਾ। ਉਹ ਸਮੂਹਕ ਅਵਚੇਤਨ ਜਿਸ ਵਿਚ ਪਸ਼ੂ ਤੋਂ ਲੈ ਕੇ ਵਿਕਸਤ ਸਭਿਅਕ ਮਨੁੱਖ ਤਕ ਦੇ ਤਮਾਮ ਵੇਰਵੇ ਸੁੱਤੇ ਪਏ ਹਨ। ਇਸ ਦੇ ਨਾਲ ਹੀ ਜੁੜੀ ਗੱਲ ਹੈ ਪਰੰਪਰਾ ਦੀ ਧਰਤੀ ਉੱਤੇ ਖਲੋ ਕੇ ਆਪਣਾ ਸੰਦੇਸ਼ ਉਚਾਰਨ ਦੀ ਗੁਰੂ ਸਾਹਿਬ ਦੀ ਜੁਗਤ। ਉਨ੍ਹਾਂ ਨੇ ਭਾਰਤੀ ਧਰਮ/ਸਮਾਜ ਵਿਚ ਪ੍ਰਾਪਤ ਕਰਮਕਾਂਡਾਂ/ਰੂੜ੍ਹੀਆਂ/ਸੰਸਕਾਰਾਂ ਦੀ ਆਮ ਆਦਮੀ ਉੱਤੇ ਪਕੜ ਨੂੰ ਪਛਾਣ ਕੇ ਉਸ ਨਾਲ ਸੰਵਾਦ ਰਚਾਇਆ ਹੈ। 'ਅੰਜੁਲੀ' ਕੇਵਲ ਇਕ ਸ਼ਬਦ ਹੀ ਨਹੀਂ, ਇਸ ਨਾਲ ਅਨੁਸ਼ਠਾਨਕ ਕਰਮ-ਕਾਂਡ, ਰੂੜੀਆਂ, ਸੰਸਕਾਰ ਤੇ ਵਿਸ਼ਵਾਸ ਜੁੜੇ ਹੋਏ ਹਨ। ਇਹ ਇਕ ਕਾਵਿ-ਰੂਪਾਕਾਰ ਭੀ ਹੈ। ਇਹ ਲੋਕ ਕਾਵਿ-ਰੂਪਾਕਾਰ ਹੈ ਜੋ ਪੰਜਾਬ, ਰਾਜਸਥਾਨ ਤੇ ਸਿੰਧ ਦੇ ਲੋਕ-ਸਾਹਿਤ ਦਾ ਅੰਗ ਰਿਹਾ ਹੈ। 'ਅੰਜੁਲੀ' ਨੂੰ ਵਿਸ਼ਿਸ਼ਟ ਸਾਹਿਤ ਦਾ ਅੰਗ ਸ੍ਰੀ ਗੁਰੂ ਅਰਜਨ ਸਾਹਿਬ ਨੇ ਹੀ ਬਣਾਇਆ। ਸੰਸਕ੍ਰਿਤ ਮੂਲ ਦੇ ਸ਼ਬਦ 'ਅੰਜੁਲੀ' ਦੇ ਸਾਧਾਰਨ ਅਰਥ ਸਨ 'ਹੱਥ ਜੋੜ ਕੇ ਕੀਤੀ ਬੇਨਤੀ'। ਅਰਥ ਵਿਸਤਾਰ ਕਾਰਨ ਪਿਤਰਾਂ/ਦੇਵਤਿਆਂ ਨੂੰ ਅਰਪਿਤ ਪਾਣੀ ਦੀ ਚੂਲੀ ਨੂੰ ਅੰਜੁਲੀ ਕਿਹਾ ਜਾਣ ਲੱਗਾ। ਸਮੇਂ ਦੇ ਬੀਤਣ ਨਾਲ ਇਸ ਦਾ ਸੰਬੰਧ ਜੀਵ ਦੀ ਮੌਤ ਨਾਲ ਜੁੜ ਗਿਆ। ਦਾਹ ਸੰਸਕਾਰ ਉਪਰੰਤ ਪੁਰਾਤਨ ਹਿੰਦੂ ਮਰਯਾਦਾ ਅਨੁਸਾਰ ਪਾਣੀ ਵਿਚ ਤਿਲ ਮਿਲਾ ਕੇ ਮ੍ਰਿਤਕ ਨਮਿਤ ਦੋਹਾਂ ਹੱਥਾਂ ਨਾਲ ਪਾਣੀ ਦੀਆਂ ਅੰਜੁਲੀਆਂ (ਚੁਲੀਆਂ) ਦਿੱਤੀਆਂ ਜਾਂਦੀਆਂ। ਉਪਰੋਕਤ ਦੋਵੇਂ ਅਵਸਰਾਂ ਉੱਤੇ—ਭਾਵ ਪਿਤਰ/ਦੇਵ ਪੂਜਾ ਅਤੇ ਦਾਹ ਸੰਸਕਾਰ ਉਪਰੰਤ ਮ੍ਰਿਤਕ ਨੂੰ ਦਿੱਤੀਆਂ ਅੰਜੁਲੀਆਂ- ਅਵਸਰ ਅਨੁਕੂਲ ਮੰਤਰ ਉਚਾਰੇ ਜਾਂਦੇ। ਇਨ੍ਹਾਂ ਮੰਤਰਾਂ ਦੇ ਸੰਗਠਿਤ ਸਰੂਪ ਵਿੱਚੋਂ ਹੀ 'ਅੰਜੁਲੀ' ਨਾਮ ਦੇ ਲੋਕ-ਕਾਵਿ-ਰੂਪਾਕਾਰ ਦਾ ਜਨਮ ਹੋਇਆ।

'ਅੰਜੁਲੀ' ਦੇ ਸ਼ਾਬਦਿਕ ਅਰਥ ਅਤੇ ਵਿਵਹਾਰਕ ਸੰਦਰਭਾਂ ਤੋਂ ਸਪੱਸ਼ਟ ਹੈ ਕਿ ਇਸ ਦੀ ਵਰਤੋਂ ਪਿਤਰਾਂ/ਦੇਵਤਿਆਂ ਦੀ ਪ੍ਰਸੰਨਤਾ ਹਾਸਲ ਕਰ ਕੇ ਆਪਣੀ ਖ਼ੈਰ-ਸੁਖ ਮੰਗਣ ਜਾਂ ਫਿਰ ਵਿੱਛੜੇ ਪ੍ਰਾਣੀ ਲਈ ਪਰਲੋਕ ਵਿਚ ਸੁਖ-ਮੰਗਲ ਦੀ ਕਾਮਨਾ ਕਰਨ ਲਈ ਕੀਤੀ ਜਾਂਦੀ ਸੀ। ਆਪਣੇ ਲਈ ਇਥੇ/ਉੱਤੇ ਸੁਖ। ਵਿੱਛੜੇ ਪਿਤਰਾਂ ਲਈ ਲੋਕ/ਪਰਲੋਕ ਵਿਚ ਸੁਖ। ਨਰਕ ਦੇ ਭੈਅ ਤੋਂ ਮੁਕਤੀ ਦਾ ਧਰਵਾਸਾ ਦਿੰਦੀ ਸੀ ਅੰਜੁਲੀ। ਵਿੱਛੜੇ ਜੀਵ ਨੂੰ 'ਅੰਜੁਲੀ' ਦੇ ਕੇ ਉਸ ਨੂੰ ਧਰਮ ਰਾਏ ਦੇ ਦਰਬਾਰ ਵਿਚ ਕਰੜੇ ਦੰਡ ਤੋਂ ਬਚਾਉਣਾ ਇਸ ਦਾ ਮੂਲ ਸਰੋਕਾਰ ਸੀ। ਮ੍ਰਿਤੂ ਉਪਰੰਤ ਅਣਡਿੱਠੀ ਦੁਨੀਆਂ ਵਿਚ ਸੁਖ ਤੇ ਰਿਆਇਤਾਂ ਦੀ ਆਕਾਂਖਿਆ ਦੀ ਮਾਨਸਿਕਤਾ ਇਸ ਪਿੱਛੇ ਕਾਰਜਸ਼ੀਲ ਸੀ। ਇਸ ਆਕਾਂਖਿਆ ਵਾਲੀ ਮਾਨਸਿਕਤਾ ਦਾ ਸ਼ੋਸ਼ਣ ਪੁਜਾਰੀ/ਪੁਰੋਹਿਤ ਵਰਗ ਕਰਦਾ ਸੀ।

ਸ੍ਰੀ ਗੁਰੂ ਅਰਜਨ ਸਾਹਿਬ ਜੀ ਇਸ ਮਾਨਸਿਕਤਾ ਨੂੰ ਮੁੱਢੋਂ-ਸੁੱਢੋਂ ਬਦਲਦੇ ਹਨ। ਉਹ ਕਹਿੰਦੇ ਹਨ ਕਿ ਮਾੜੇ ਕਰਮਾਂ ਦਾ ਲੇਖਾ ਤਾਂ ਦੇਣਾ ਹੀ ਪੈਣਾ ਹੈ। ਪਾਪ-ਕਰਮਾਂ ਦਾ ਦੰਡ ਅਵੱਸ਼ ਮਿਲੇਗਾ। ਪਰਾਇਆ ਹੱਕ ਮਾਰਨ ਤੇ ਅਨਿਆਂ ਕਰਨ ਵਾਲੇ ਨੂੰ 'ਅੰਜੁਲੀ'

ਵਰਗੇ ਅਨੁਸ਼ਠਾਨ ਬਚਾ ਨਹੀਂ ਸਕਦੇ। ਮੌਤ ਉਪਰੰਤ ਲੇਖਾ ਮੰਗਣ ਵਾਲਾ ਤਾਂ ਬਾਣੀਏ ਵਰਗਾ ਬੇਲਿਹਾਜ਼ ਹੈ ਹਿਸਾਬ-ਕਿਤਾਬ ਵਿਚ। ਉਹ ਭਾਰਤੀ ਪਰੰਪਰਾ ਵਿਚ ਧਰਮਰਾਜ ਦੀ ਥਾਂ ਅਜਰਾਈਲ ਦਾ ਚਿਹਨਕ ਵਰਤ ਕੇ ਸਹਿਜੇ ਹੀ ਇਹ ਸੰਕੇਤ ਕਰਦੇ ਹਨ ਕਿ ਲੇਖਾ ਮੰਗਣ ਵਾਲਾ ਆਪਣਾ ਨਹੀਂ ਪਰਾਇਆ ਹੈ। ਪਰਾਏ ਸਭਿਆਚਾਰ ਦਾ ਚਿਹਨਕ ਇਥੇ ਧਿਆਨ ਦੇਣ ਯੋਗ ਹੈ। ਤਿਲ-ਪਾਣੀ ਦੀ 'ਅੰਜੁਲੀ' ਉਸ ਦਾ ਕੀ ਬਚਾਅ ਕਰੇਗੀ ਜੋ ਜਿਉਂਦੇ-ਜੀਅ ਪਰਾਏ ਦਾ ਹੱਕ ਮਾਰਦਾ ਰਿਹਾ ਹੈ, ਲੋਭ-ਲਾਲਚ ਵਿਚ ਸਿਰਜਨਹਾਰ ਕਰਤੇ ਨੂੰ ਭੁੱਲ ਕੇ ਪਾਪ ਕਰਦਾ ਰਿਹਾ ਹੈ। ਉਸ ਦਾ ਅੰਧ ਵਿਹਾਰ ਤਾਂ ਉਸ ਨੂੰ ਅੰਨ੍ਹੇ ਨਰਕ ਵਿਚ ਸੁੱਟੇਗਾ ਹੀ ਸੁੱਟੇਗਾ। ਬਚਾਅ ਤਾਂ ਭਲੇ ਪੁਰਸ਼ਾਂ ਦੀ ਸੰਗਤ ਨਾਲ ਅਕਾਲ ਪੁਰਖ ਨੂੰ ਚੇਤੇ ਰੱਖ ਕੇ ਇਸ ਜੀਵਨ-ਖੇਡ ਨੂੰ ਉਸਾਰੂ ਤੇ ਸਵੱਛ ਤਰੀਕੇ ਨਾਲ ਖੇਡਣ ਵਿਚ ਹੈ। ਨਹੀਂ ਤਾਂ ਇਹ ਆਵਾਗਵਨ ਚੱਲਦਾ ਰਹੇਗਾ। ਇਕ ਸਜ਼ਾ ਵਾਂਙ ਜਨਮ-ਮਰਨ ਦਾ ਲੰਬਾ ਚੱਕਰ ਚੱਲੀ ਜਾਏਗਾ। ਮੁੱਕੇਗਾ ਉਦੋਂ ਹੀ ਜਦੋਂ ਮਨੁੱਖੀ ਮਾਨਸਿਕਤਾ ਨਿਰਮਲ ਹੋ ਕੇ ਅੰਤਿਮ ਸਤਿ ਵਿਚ ਵਿਲੀਨ ਹੋਣ ਦੇ ਯੋਗ ਹੋ ਗਈ।

ਅਜਿਹਾ ਉਦੋਂ ਹੀ ਸੰਭਵ ਹੈ ਜਦੋਂ ਜੀਵਨ ਦੀ ਛਿਣਭੰਗਰਤਾ ਦਾ ਅਹਿਸਾਸ ਹੋਵੇ। ਉਸ ਦਾ ਨਿਰਮਲ ਭੈਅ ਹੋਵੇ। ਇਸ ਨਿਰਮਲ ਭੈਅ ਵਿਚ ਸਿਰਜਨਹਾਰ ਅਕਾਲ ਪੁਰਖ ਅਤੇ ਉਸ ਦੀ ਸਮੁੱਚੀ ਸਿਰਜਨਾ ਪ੍ਰਤੀ ਪ੍ਰੇਮ ਹੋਵੇ। ਨਿੱਜੀ ਹਿੱਤ, ਸਵਾਰਥ ਅਤੇ ਲੋਭ-ਲਾਲਚ ਦੀ ਥਾਂ ਸਰਬੱਤ ਦੇ ਭਲੇ ਦੀ ਇੱਛਾ ਹੋਵੇ। ਪ੍ਰਕ੍ਰਿਤੀ ਦੀ ਸੁਖਦਾਈ ਸੁਰੱਖਿਅਤ ਛਾਇਆਦਾਰ ਪਨਾਹ ਵਿਚ ਸਮੂਹ ਜੀਅ-ਜੰਤ ਹੀ ਆਪੋ-ਆਪਣੇ ਤਰੀਕੇ ਨਾਲ, ਆਪੋ-ਆਪਣੇ ਸੁਭਾਅ ਅਨੁਸਾਰ ਹੱਸ-ਖੇਡ, ਲੜ-ਭਿੜ, ਰੁਸ-ਮੰਨ ਰਹੇ ਹਨ। ਅਲਪ ਕਾਲ ਦੀ ਇਸ ਖੇਡ ਲਈ ਗੁਰੂ ਸਾਹਿਬ ਨੇ ਰਾਤ ਦਾ ਰੂਪਕ ਵਰਤਿਆ ਹੈ। ਰਾਤ ਅਲਪ ਕਾਲ ਦੇ ਸਾਂਝੇ ਰੈਣ-ਬਸੇਰੇ ਦਾ ਰੂਪਕ ਹੈ, ਇਸ ਰੈਣ-ਬਸੇਰੇ ਨੂੰ ਅਸਥਾਈ ਥੋੜ੍ਹਚਿਰਾ ਮੰਨਣ ਦਾ। ਇਸ ਦੌਰਾਨ ਪ੍ਰਾਪਤ ਸਾਥੀਆਂ ਨਾਲ ਪ੍ਰੇਮ-ਪਿਆਰ ਤੇ ਸਹਿਹੋਂਦ ਵਾਲਾ ਜੀਵਨ ਜੀਅ ਕੇ ਇਸ ਰਾਤ ਦੇ ਹਨੇਰੇ ਨੂੰ ਚਾਨਣ ਵਿਚ ਬਦਲਣਾ ਸੰਭਵ ਹੈ। ਨਹੀਂ ਤਾਂ ਰਾਤ ਉਂਞ ਵੀ ਮੁੱਕ ਹੀ ਜਾਣੀ ਹੈ। ਬਿਨਾਂ ਕਿਸੇ ਪ੍ਰਾਪਤੀ ਦੇ।

ਇਸ 'ਅੰਜੁਲੀ' ਦੇ ਪਹਿਲੇ ਚਰਨ ਦੀ ਅੰਤਿਮ ਪੰਗਤੀ ਹੈ : 'ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ॥' ਇਸ ਦੇ ਨਵੀਨਤਮ ਅਰਥ ਸਿੱਖ ਧਰਮ ਅਤੇ ਅੰਗਰੇਜ਼ੀ ਦੇ ਪ੍ਰਸਿੱਧ ਵਿਦਵਾਨ ਪ੍ਰੋ. ਗੁਰਬਚਨ ਸਿੰਘ ਤਾਲਬ ਦੇ ਅੰਗਰੇਜ਼ੀ ਅਨੁਵਾਦ ਦੇ ਜ਼ਰੀਏ ਪਛਾਣਨ ਦਾ ਯਤਨ ਮੈਂ ਕੀਤਾ। ਉਨ੍ਹਾਂ ਸੂਰਜ ਦੇ ਅਸਤ ਹੋਣ ਉੱਤੇ ਬਿਰਖ ਹੇਠੋਂ ਪੰਛੀਆਂ ਦੇ ਉਡਾਰੀ ਮਾਰਨ ਦੀ ਗੱਲ ਕੀਤੀ ਹੈ। ਉਸ ਬਿਰਖ ਹੇਠੋਂ ਜਿੱਥੇ ਵਿਭਿੰਨ ਰੁਚੀਆਂ/ਸੁਭਾਵਾਂ ਦੇ ਜੰਤ ਕੁਝ ਸਮੇਂ ਲਈ ਰਹੇ। ਮੈਨੂੰ ਪ੍ਰਤੀਤ ਹੁੰਦਾ ਹੈ ਕਿ ਗੁਰੂ ਸਾਹਿਬ ਨੇ ਜੀਵਨ ਨੂੰ ਦਿਨ ਦੇ ਰੂਪਕ ਨਾਲ ਨਹੀਂ, ਰੈਣ (ਰਾਤ) ਦੇ ਰੂਪਕ ਰਾਹੀਂ ਪੇਸ਼ ਕੀਤਾ ਹੈ। 'ਪਹਰੇ' ਸਿਰਲੇਖ ਹੇਠਲੀ ਬਾਣੀ ਇਸੇ ਦੀ ਪੁਸ਼ਟੀ ਕਰਦੀ ਹੈ। ਇਸ ਵਿਚ ਦਿਨ ਦੇ ਨਹੀਂ, ਰਾਤ ਦੇ ਚਾਰ ਪਹਿਰਾਂ ਦਾ ਜ਼ਿਕਰ ਹੈ। ਪਹਿਲੈ ਪਹਰੈ ਰੈਣਿ

ਕੇ ਵਣਜਾਰਿਆ ਮਿਤ੍ਰਾ... ਦੂਜੈ ਪਹਰੈ ਰੈਣਿ ਕੇ ਵਣਜਾਰਿਆ ਮਿਤ੍ਰਾ... ਦੇ ਵਾਕਾਂਸ਼ ਇਸ ਦਾ ਪ੍ਰਮਾਣ ਹਨ। ਪ੍ਰੋ. ਸਾਹਿਬ ਸਿੰਘ ਨੇ ਪਹਿਰਿਆਂ ਵਾਲਾ ਤਰਕ ਵਰਤਣ ਤੋਂ ਬਿਨਾਂ ਹੀ ਜੋ ਅਰਥ ਕੀਤੇ ਹਨ, ਉਹ ਮੇਰੀ ਧਾਰਨਾ ਦੀ ਪੁਸ਼ਟੀ ਕਰਦੇ ਹਨ। ਉਨ੍ਹਾਂ ਅਨੁਸਾਰ ਭਾਂਤ-ਸੁਭਾਂਤੇ ਪੰਛੀ ਰਾਤ ਦੀ ਰਾਤ ਬਿਰਖ ਹੇਠ ਇਕੱਠੇ ਹੁੰਦੇ ਹਨ। ਅਸਤ ਹੋਇਆ ਸੂਰਜ ਜਦੋਂ ਮੁੜ ਚੜ੍ਹਦਾ ਹੈ ਤਾਂ ਉਹ ਆਪੋ-ਆਪਣੀ ਅਉਧ ਮੁੱਕਣ ਉੱਤੇ ਉਡਾਰੀ ਮਾਰ ਜਾਂਦੇ ਹਨ। ਉਂਞ ਅਸਤ ਤੇ ਉਦੋਤ ਰਤਾ ਵਡੇਰੇ ਸੰਯੁਕਤ ਚਿਹਨਕ ਹਨ। ਅਸਤ ਰਾਤ ਦਾ ਗੁਜ਼ਰਨਾ ਵੀ ਹੈ ਤੇ ਜੀਵਨ ਦਾ ਗੁਜ਼ਰਨਾ ਵੀ। ਉਦੋਤ ਸੂਰਜ ਦਾ ਉਦੇ ਹੋਣਾ ਵੀ ਹੈ ਤੇ ਨਵੇਂ ਜੀਵਨ ਜਾਂ ਨਵੇਂ ਜਨਮ ਦਾ ਅਰੰਭ ਵੀ। ਅਸਤ ਤੇ ਉਦੋਤ ਇੰਞ ਜੀਵਨ-ਚੱਕਰ ਦੇ ਦੋ ਸਿਰੇ ਹਨ। ਸਾਰੇ ਜੰਤ ਇਸ ਜੀਵਨ-ਚੱਕਰ ਦਾ ਅੰਗ ਹਨ। ਚੰਗੇ ਵੀ, ਮਾੜੇ ਵੀ। ਜੀਵ ਦੀ ਮਾਨਸਿਕਤਾ ਦੇ ਸੰਪੂਰਨ ਵਿਕਾਸ ਤਕ ਅਸਤ ਉਦੋਤ ਦੇ ਰੂਪ ਵਿੱਚੋਂ ਆਵਾਗਵਨ ਦਾ ਇਹ ਚੱਕਰ ਨਿਰੰਤਰ ਜਾਰੀ ਰਹਿੰਦਾ ਹੈ। ਇਸ ਦੌਰਾਨ ਅਨੇਕਾਂ ਚੰਗੇ ਤੇ ਭਲੇ ਬੰਦੇ ਵੀ ਇਸ ਖੇਡ ਵਿਚ ਸ਼ਾਮਲ ਰਹਿੰਦੇ ਹਨ ਤੇ ਅਨੇਕਾਂ ਮਾੜੇ ਵੀ। ਖੇਡ ਹੁੰਦੀ ਹੀ ਦੋ ਧਿਰਾਂ ਨਾਲ ਹੈ। ਇਕ ਧਿਰ ਕਦੇ ਕੋਈ ਖੇਡ ਨਹੀਂ ਖੇਡ ਸਕਦੀ। ਭਾਵੇਂ ਮਾੜੀ ਹੋਵੇ ਅਤੇ ਭਾਵੇਂ ਚੰਗੀ। ਇਸ ਰਹੱਸ ਨੂੰ ਮੌਲਾ ਦੀ ਖੇਡ ਦੇ ਰੂਪ ਵਿਚ ਸਮਝਣ-ਸਮਝਾਉਣ ਪਿੱਛੇ ਇਸ ਨੂੰ ਬੋਝ ਜਾਂ ਸਜ਼ਾ ਸਮਝਣ ਦੀ ਮਾਨਸਿਕਤਾ ਤੋਂ ਤੋੜ ਕੇ ਅਨੰਦ ਤੇ ਖੇਡ ਦੀ ਮਾਨਸਿਕਤਾ ਨਾਲ ਜੋੜਨ ਦਾ ਮਨੋਵਿਗਿਆਨ ਕਾਰਜਸ਼ੀਲ ਹੈ।

ਇਸ ਪਾਵਨ ਬਾਣੀ ਵਿਚ 'ਜੰਤ' ਦਾ ਚਿਹਨਕ ਕੇਵਲ ਪੰਛੀ ਲਈ ਨਹੀਂ, ਸਮੂਹ ਜੀਵਾਂ ਦਾ ਸੂਚਕ ਹੈ। 'ਹੇਠ' ਚਿਹਨਕ ਵੀ ਕੇਵਲ ਬਿਰਖ ਦੇ ਹੇਠਾਂ ਦੀ ਭੌਤਿਕ ਹੋਂਦ ਤਕ ਸੀਮਿਤ ਨਹੀਂ; ਇਹ ਸਿਰਜਨਾ ਦੇ ਸਮੂਹ ਵਿਸਤਾਰਾਂ ਲਈ ਸਿਰਜਨਹਾਰ ਦੀ ਸੁਖਦਾਈ, ਸੁਰੱਖਿਅਤ, ਕੁਦਰਤੀ ਪਨਾਹ ਦਾ ਚਿਹਨਕ ਹੈ। ਬਿਰਖ ਦੇ ਉੱਤੇ, ਥੱਲੇ, ਵਿਚ, ਸਾਰਾ ਕੁਝ ਹੀ ਇਸ ਦਾ ਹਿੱਸਾ ਹੈ। 'ਬਿਰਖ' ਚਿਹਨਕ ਨੂੰ ਵਰਤਣਾ ਪਦਾਰਥਕ ਸੀਮਾਵਾਂ ਤੋਂ ਮੁਕਤ ਹੋ ਕੇ ਵਿਸ਼ਾਲ ਪ੍ਰਕ੍ਰਿਤਕ ਪਸਾਰਾਂ ਨਾਲ ਜੋੜਨ ਦਾ ਸੰਕੇਤਕ ਹੈ। ਦੁਨੀਆਂ ਵਿਚ ਪੂਰਬ ਤੇ ਪੱਛਮ ਦੇ ਖ਼ੂਬਸੂਰਤ ਕਾਵਿ ਵਿਚ 'ਰੁਖ/ਬਿਰਖ' ਦਾ ਚਿਹਨਕ ਬਾਰ-ਬਾਰ ਵਰਤਿਆ ਗਿਆ ਹੈ। ਇਹ ਬਿਰਖ ਇਸ ਪਾਵਨ ਬਾਣੀ ਵਿਚ ਬ੍ਰਹਿਮੰਡੀ ਵਿਸਤਾਰਾਂ ਵਾਲਾ ਹੈ ਕਿਉਂਕਿ ਇਹ ਅਸੀਮ/ਅਥਾਹ, ਹਰ ਵਰਣਨ ਤੋਂ ਬਾਹਰ ਸਿਰਜਨਹਾਰ ਦਾ ਚਿਹਨਕ ਹੈ। ਜੰਤਾਂ ਦੇ ਤੱਤੇ/ਮਿੱਠੇ ਹੋਣ ਪਿੱਛੇ ਵੀ ਅਸੀਮ ਵਿਸਤਾਰ ਹਨ। ਜਪੁਜੀ ਸਾਹਿਬ ਦੀਆਂ 'ਅਸੰਖ' ਸ਼ਬਦ ਦੇ ਉਪਯੋਗ ਵਾਲੀਆਂ ਪਉੜੀਆਂ ਤੇ ਸੁਖਮਨੀ ਸਾਹਿਬ ਵਿਚ 'ਕਈ ਕੋਟਿ' ਦੇ ਚਿਹਨਕ ਇਨ੍ਹਾਂ ਅਸੀਮ ਵਿਸਤਾਰਾਂ ਦੇ ਹੀ ਸੰਕੇਤਕ ਹਨ। ਬਿਰਖ ਹੇਠ ਇਨ੍ਹਾਂ ਜੰਤਾਂ ਦੀ ਹੋਂਦ ਸਿਰਜਨਹਾਰ ਦੇ ਅਨੁਸ਼ਾਸਨ ਵਿਚ ਇਨ੍ਹਾਂ ਦੀ ਅਸਤ/ਉਦੋਤ ਦੇ ਚੱਕਰ ਵਿਚ ਬੱਝੀ ਅਲਪਕਾਲੀ ਹਸਤੀ ਹੈ। ਇਸ ਬਿਰਖ ਹੇਠ ਜੀਵਾਂ ਦਾ ਇਕੱਠੇ ਹੋਣਾ ਸਿਰਜਨਹਾਰ ਲਈ ਖੇਡ ਹੈ। ਜੀਵਾਂ ਨੂੰ ਇਹ ਖੇਡ ਆਪਣੀ ਹੋਂਦ-ਹਸਤੀ ਦੇ ਸੰਪੂਰਨ ਵਿਕਾਸ ਦੇ ਉਦੇਸ਼ ਦੀ ਪੂਰਤੀ ਲਈ ਖੇਡਣੀ ਚਾਹੀਦੀ ਹੈ। ਇਸ

ਰਚਨਾ ਦੇ ਚਿਹਨਕਾਂ ਦੀ ਜੜਤ ਰਾਗ ਤੇ ਕਾਵਿ ਦੇ ਸੁਮੇਲ ਨਾਲ ਮਨੁੱਖੀ ਮਾਨਸਿਕਤਾ ਨੂੰ ਮੂਲੋਂ ਬਦਲਣ ਵੱਲ ਰੁਚਿਤ ਹੈ।

ਇਸ ਸਿਲਸਿਲੇ ਵਿਚ ਇਹ ਤੱਥ ਵੀ ਧਿਆਨ ਦੇਣ ਯੋਗ ਹੈ ਕਿ ਗੁਰੂ ਸਾਹਿਬ ਆਪਣੀ ਗੱਲ ਕਾਵਿ ਤੇ ਰਾਗ ਦੇ ਸੁਮੇਲ ਨਾਲ ਕਹਿੰਦੇ ਹਨ। ਇਸ ਦੌਰਾਨ ਉਹ ਪ੍ਰਗੀਤਕ ਅੰਦਾਜ਼ ਦੀ ਵਰਤੋਂ ਵਧੇਰੇ ਕਰਦੇ ਹਨ ਤਾਂ ਕਿ ਮਨ ਦੀਆਂ ਅੰਤਰੀਵ ਤੇ ਸੂਖਮ ਤਰਬਾਂ ਨੂੰ ਛੋਹਿਆ ਤੇ ਪ੍ਰਭਾਵਿਤ ਕੀਤਾ ਜਾ ਸਕੇ। ਰਾਗ ਤੇ ਕਾਵਿ ਦੇ ਇਸ ਸੁਮੇਲ ਦੀ ਸ਼ੁਰੂਆਤ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਸਾਡੇ ਲਈ ਕਰ ਦਿੱਤੀ ਸੀ।

ਮਨੁੱਖੀ ਮਾਨਸਿਕਤਾ ਦੇ ਸੂਖ਼ਮ ਪਰਿਵਰਤਨ ਪੱਖੋਂ ਰਾਤ/ਦਿਨ ਦੇ ਚਿਹਨਕਾਂ ਨਾਲ ਰਤਾ ਫਿਰ ਪਰਤੀਏ। 'ਰਾਤ' ਹਨੇਰੇ ਦਾ ਨਾਮ ਵੀ ਹੈ ਤੇ ਟਿਕਾਅ ਦਾ ਵੀ। ਆਰਾਮ ਦਾ ਵੀ। ਸੋਚਣ ਚਿੰਤਨ ਦਾ ਅਵਸਰ ਵੀ ਹੈ ਇਹ। 'ਦਿਨ' ਦੁਨਿਆਵੀ ਭਟਕਣ ਦਾ ਚਿਹਨਕ ਹੈ। 'ਕਾਰੋਬਾਰ' ਦਾ। ਰਾਤ ਦੇ ਹਨੇਰੇ ਨੂੰ ਚਾਨਣ ਵਿਚ ਬਦਲਣਾ ਜੀਵਨ ਦਾ ਉਦੇਸ਼ ਹੈ। ਜੀਵਨ ਹਨੇਰੇ ਤੋਂ ਚਾਨਣ ਵੱਲ ਦੀ ਯਾਤਰਾ ਹੈ। ਮਾਨਸ ਤੋਂ ਦੇਵਤੇ ਬਣਨ ਦਾ ਅਵਸਰ। ਬਹੁਤਾ ਲੰਮਾ ਨਹੀਂ, ਸੀਮਿਤ ਅਉਧ ਵਾਲਾ ਦੁਰਲੱਭ ਅਵਸਰ ਹੈ ਇਹ। ਗੁਰੂ ਹੀ ਹਨੇਰੇ ਤੋਂ ਚਾਨਣ ਵੱਲ ਲਿਜਾਂਦਾ ਹੈ। 'ਗੁਰੂ' ਦੇ ਅਰਥ ਹੀ 'ਹਨੇਰੇ ਵਿਚ ਚਾਨਣ ਕਰਨ ਵਾਲਾ ਸੋਮਾ' ਹਨ। ਬਿਰਖ ਹੇਠਲੇ ਜੀਅ-ਜੰਤ ਰਾਤ ਦੇ ਅਲਪ ਕਾਲ-ਖੰਡ ਵਿਚ ਉਸ ਸਿਰਜਨਹਾਰ ਅਕਾਲ ਪੁਰਖ ਦੇ ਹੁਕਮ ਨਾਲ ਇਕੱਠੇ ਹੁੰਦੇ ਹਨ। ਉਸ ਦੇ ਹੁਕਮ ਵਿਚ ਹੀ ਹਰ ਕੋਈ ਆਪੋ-ਆਪਣੀ ਅਉਧ ਪੂਰੀ ਕਰ ਕੇ ਜਾਈ ਜਾਂਦਾ ਹੈ। ਗੁਰੂ ਸਾਹਿਬ ਕਹਿੰਦੇ ਹਨ ਕਿ ਇਸ ਦੌਰਾਨ ਨਿਆਂਸ਼ੀਲ, ਲੋਭ-ਲਾਲਚ ਤੋਂ ਮੁਕਤ, ਸਬਰ ਸੰਤੋਖ ਵਾਲਾ ਨਿਸ਼ਪਾਪ ਜੀਵਨ ਜਿਊਣ ਦੀ ਲੋੜ ਹੈ। ਪਰਾਇਆ ਹੱਕ ਮਾਰ ਕੇ ਖੋਹਾਖਿੰਜੀ ਕਰਨ ਵਾਲੇ ਨੂੰ ਕੋਈ ਅਨੁਸ਼ਠਾਨਕ ਅੰਜੁਲੀ, ਕੋਈ ਵੀ ਕਰਮਕਾਂਡ, ਸਜ਼ਾ ਦਾ ਭਾਗੀਦਾਰ ਹੋਣ ਤੋਂ ਨਹੀਂ ਬਚਾ ਸਕਦਾ। ਕੋਈ ਭਈਆ/ਬੇਬਾ/ਸੰਬੰਧੀ, ਕਿਸੇ ਨਮਿਤ ਕਿਸੇ ਪੂਜਾ-ਪਾਠ ਨਾਲ ਇਸ ਸਥਿਤੀ ਨੂੰ ਬਦਲ ਨਹੀਂ ਸਕਦਾ। ਬਾਣੀਆ ਤੇ ਧਰਮਰਾਜ ਜਾਂ ਯਮਰਾਜ ਦੀ ਥਾਂ ਅਜ਼ਰਾਈਲ ਦਾ ਚਿਹਨਕ ਧਿਆਨ ਦੇਣ ਯੋਗ ਹਨ। ਇਹ 'ਅੰਜੁਲੀ' ਮੂਲ ਰੂਪ ਵਿਚ ਕਰਮਕਾਂਡ ਤੇ ਅਨੁਸ਼ਠਾਨ ਨਾਲ ਜੁੜੇ ਜਨ ਸਮੂਹ ਦੀ ਮਾਨਸਿਕਤਾ ਨੂੰ ਬਦਲਣਾ ਚਾਹੁੰਦੀ ਹੈ। ਇਸ ਪਰੰਪਰਾ ਵਿਚ ਲੇਖਾ ਮੰਗਣ ਵਾਲਾ ਬਾਣੀਆ ਬੇਲਿਹਾਜ਼ ਹੈ। ਇਸ ਪਰੰਪਰਾ ਲਈ ਅਜ਼ਰਾਈਲ ਦਾ ਚਿਹਨਕ ਓਪਰਾ ਹੈ। ਇਸ ਦੇ ਜ਼ਰੀਏ ਪਰਲੋਕ ਵਿਚ ਓਪਰੇ ਤੇ ਬੇਲਿਹਾਜ਼ ਲੇਖਾ ਮੰਗਣ ਵਾਲੇ ਦਾ ਸਾਹਮਣਾ ਕਰਨ ਦਾ ਕਰੂਰ ਯਥਾਰਥ ਗੁਰੂ ਸਾਹਿਬ ਨੇ ਦ੍ਰਿੜ੍ਹ ਕਰਵਾਇਆ ਹੈ।

ਇਥੇ ਇਹ ਵੀ ਚੇਤੇ ਰੱਖਣਾ ਚਾਹੀਦਾ ਹੈ ਕਿ:

*ਪ੍ਰਥਾਇ ਸਾਖੀ ਮਹਾਂਪੁਰਖ ਬੋਲਦੇ ਸਾਂਝੀ ਸਰਬ ਜਹਾਨੈ॥*

ਗੁਰੂ ਪਾਤਸ਼ਾਹ ਨੇ ਆਪਣੀ ਗੱਲ 'ਅੰਜੁਲੀ' ਕਰਮ-ਕਾਂਡ ਨਾਲ ਜੁੜੇ ਜਨ-ਸਮੂਹ ਦੇ ਪ੍ਰਸੰਗ ਵਿਚ ਛੇੜੀ ਹੈ, ਪਰ ਇਸ ਦਾ ਸੰਦੇਸ਼ ਸਰਬ-ਸਾਂਝਾ ਹੈ। ਇਸ

ਸ਼ਬਦ ਦੇ ਚਿਹਨਕਾਂ ਦੇ ਵਿਸਤ੍ਰਿਤ ਤੇ ਬਹੁਮੁਖੀ ਪਸਾਰ ਇਸ ਸ਼ਬਦ ਤੋਂ ਬਾਹਰ ਬਾਕੀ ਬਾਣੀ ਨਾਲ ਸੰਗਲੀ-ਦਰ-ਸੰਗਲੀ ਜੁੜੇ ਮੈਟਾਨਿਮਿਕ ਰਿਸ਼ਤੇ ਵਿੱਚੋਂ ਰੂਪਮਾਨ ਹੁੰਦੇ ਹਨ। ਕਾਵਿ ਦੀ ਮੂਲ ਬਿਰਤੀ ਤੇ ਸੁਭਾਅ ਰੂਪਕ ਜਾਂ ਮੈਟਾਫੋਰਿਕ ਹੋਣ ਦੇ ਬਾਵਜੂਦ ਇਸ ਕਾਵਿ ਦਾ ਮੈਟਾਨਿਮਿਕ ਪਸਾਰ ਇਸ ਨੂੰ ਪ੍ਰਭਾਵਸ਼ਾਲੀ ਬਣਾਉਂਦਾ ਹੈ। ਇਸ 'ਅੰਜੁਲੀ' ਦੇ ਚਿਹਨਕ ਆਪਣਾ ਅਰਥ-ਸੰਚਾਰ ਆਪਣੇ ਆਪ ਵਿਚ ਵੀ ਕਰ ਰਹੇ ਹਨ ਪਰੰਤੂ ਇਸ ਤੋਂ ਵਡੇਰੇ ਤੇ ਸੰਪੂਰਨ ਅਰਥਾਂ ਲਈ ਇਹ ਪ੍ਰਸਤੁਤ ਬਾਣੀ ਤੋਂ ਬਾਹਰ ਕਿਸੇ ਹੋਰ ਗੈਰ-ਹਾਜ਼ਰ ਚਿਹਨਕ ਨਾਲ ਜੁੜਦਾ-ਜੋੜਦਾ ਅੱਖਰ, ਸ਼ਬਦ, ਓਅੰਕਾਰ, ਨਿਰੰਕਾਰ, ਸਿਰਜਨਹਾਰ ਦੇ ਰੂ-ਬ-ਰੂ ਕਰ ਦਿੰਦਾ ਹੈ।

ਕਰਮਕਾਂਡੀ 'ਅੰਜੁਲੀ' ਦੁਆਰਾ ਪਾਪਾਂ/ਦੁਸ਼ਕਰਮਾਂ ਦੇ ਫਲ ਤੋਂ ਛੁਟਕਾਰੇ ਦੀ ਥਾਂ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੁਆਰਾ ਰਚਿਤ 'ਅੰਜੁਲੀ' ਸਦ-ਪੁਰਖਾਂ ਦੀ ਸੰਗਤ ਵਿਚ ਸਿਰਜਨਾ ਤੇ ਸਿਰਜਨਹਾਰ ਦੇ ਪਰਸਪਰ ਸੰਬੰਧਾਂ ਤੇ ਸਿਰਜਨਾ ਦੇ ਵਿਭਿੰਨ ਅੰਗਾਂ ਦੇ ਅੰਤਰ-ਸੰਬੰਧਾਂ ਨੂੰ ਸਹੀ ਰੂਪ ਵਿਚ ਪਛਾਣਦੇ ਹੋਏ ਸਦਗੁਣ ਧਾਰਨ ਕਰ ਕੇ ਸਿਰਜਨਹਾਰ ਦੇ ਗੁਣ ਗਾਇਣ ਦੇ ਰਾਹ ਪਾਉਂਦੀ ਹੈ। ਪਰੰਪਰਾ ਵਿਚ ਪ੍ਰਾਪਤ 'ਅੰਜੁਲੀ' ਦਾ ਸਰੋਕਾਰ ਵਿੱਛੜੇ ਜੀਵ/ਪਿਤਰ/ਦੇਵਤਾ ਦੀ ਪ੍ਰਸੰਨਤਾ/ਸੁਖ ਆਰਾਮ ਨਾਲ ਹੈ। ਗੁਰੂ ਸਾਹਿਬ ਦੁਆਰਾ ਰਚਿਤ 'ਅੰਜੁਲੀ' ਦਾ ਕੇਂਦਰ-ਬਿੰਦੂ ਸਿਰਜਨਹਾਰ ਦੇ ਹੁਕਮ ਵਿਚ ਚੱਲ ਰਹੀ ਸਿਰਜਨਾ ਹੈ। ਸਿਰਜਨਹਾਰ ਦੀ ਖੇਡ, ਉਸ ਦੇ ਹੁਕਮ, ਮਿਹਰ, ਗੁਣ ਗਾਇਣ, ਸਦਗੁਣਾਂ ਦਾ ਗ੍ਰਹਿਣ, ਦੁਸ਼ਕਰਮਾਂ ਦਾ ਤਿਆਗ, ਸਿਦਕ ਸਬੂਰੀ ਵਾਲਾ ਜੀਵਨ ਇਸ ਦੇ ਸਰੋਕਾਰ ਹਨ। ਤਿਲ ਪਾਣੀ ਦੇ ਦਾਨ ਵਾਲੀ ਅੰਜੁਲੀ ਦੀ ਥਾਂ ਇਹ ਨਾਮ-ਦਾਨ ਦ੍ਰਿੜ੍ਹ ਕਰਵਾਉਂਦੀ ਹੈ।

ਤੱਤੇ ਤੇ ਮਿੱਠੇ ਦੀ ਸਹਿਹੋਂਦ ਹੈ ਸਿਰਜਨਹਾਰ ਦੀ ਇਸ ਸਿਰਜਨਾ ਵਿਚ। ਤੱਤੇ ਪ੍ਰਤੀ ਮਿੱਠੇ ਦੀ ਨਫ਼ਰਤ ਜਾਂ ਮਿੱਠੇ ਦਾ ਆਪਣੀ ਅੱਛਾਈ ਦਾ ਹੰਕਾਰ ਇਸ ਪ੍ਰਬੰਧ ਵਿਚ ਸਵੀਕ੍ਰਿਤ ਨਹੀਂ। ਤੱਤੇ ਦਾ ਆਪਸੀ ਦੁਸ਼ਟਤਾ ਕਾਰਨ ਖੋਹ ਖਿੰਜ, ਜ਼ੋਰ, ਜ਼ੁਲਮ ਜ਼ਬਰਦਸਤੀ ਵੀ ਪ੍ਰਵਾਨ ਨਹੀਂ। ਦੋਵੇਂ ਇਕ ਨਿਸ਼ਚਿਤ ਪ੍ਰਬੰਧ ਵਿਚ ਜੀਵਨ-ਖੇਡ ਨੂੰ ਪੁੱਗਣ ਲਈ ਖੇਡ ਰਹੇ ਹਨ। ਅਕਾਲ ਪੁਰਖ ਦੁਆਰਾ ਰਚਾਈ ਇਸ ਖੇਡ ਦੀਆਂ ਅੰਤਿਮ ਸੀਮਾਵਾਂ ਵੀ ਉਸ ਵੱਲੋਂ ਨਿਸ਼ਚਿਤ ਹਨ, ਪਰੰਤੂ ਇਨ੍ਹਾਂ ਦੇ ਅੰਦਰ ਜੀਵ ਆਪਣੀ ਖੇਡ ਚੰਗੇ/ਮਾੜੇ ਆਪਣੇ ਹੀ ਤਰੀਕੇ ਨਾਲ ਖੇਡਣ ਲਈ ਸੁਤੰਤਰ ਹੈ।

ਵਿਚਾਰ ਅਧੀਨ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇੱਕੋ ਵੱਡੀ ਸੰਰਚਨਾ ਦਾ ਅੰਗ ਹੈ ਜਿਸ ਨੂੰ ਇਕ ਹਾਈਪਰ ਸਾਈਨ ਜਾਂ ਮਹਾਂਚਿਹਨ ਵਜੋਂ ਪਛਾਣਨਾ ਸੰਭਵ ਹੈ। ਇਸ ਪਾਵਨ ਬਾਣੀ ਦੇ ਹਰ ਚਿਹਨਕ, ਹਰ ਤੱਤ ਦੇ ਅਰਥ ਇਸ ਬਾਣੀ ਦੇ ਅੰਦਰ ਆਪਣੀ ਮੌਲਿਕ ਪਛਾਣ ਰੱਖਦੇ ਹਨ।

■

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ: ਲੋਕ-ਕਾਵਿ ਦੇ ਮਹਾਨ ਸ੍ਰੋਤ

*- ਸ. ਸੁਖਦੇਵ ਸਿੰਘ ਸ਼ਾਂਤ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲੋਕ-ਕਾਵਿ ਦੇ ਮਹਾਨ ਸ੍ਰੋਤ ਹਨ। ਲੋਕ-ਕਾਵਿ ਉਹ ਕਾਵਿ ਹੁੰਦਾ ਹੈ ਜਿਹੜਾ ਲੋਕਾਂ ਦੀਆਂ ਭਾਵਨਾਵਾਂ, ਰਹੁ-ਰੀਤਾਂ ਅਤੇ ਲੋਕ-ਸਭਿਆਚਾਰ ਦਾ ਪ੍ਰਗਟਾਵਾ ਕਰਦਾ ਹੋਵੇ। ਇਸ ਵਿਚ ਪ੍ਰਚੱਲਤ ਲੋਕ-ਕਾਵਿ ਦੇ ਵੱਖ-ਵੱਖ ਕਾਵਿ-ਰੂਪ—ਲੋਕ-ਸੰਗੀਤ, ਲੋਕ-ਸ਼ੈਲੀ ਅਤੇ ਲੋਕ-ਭਾਸ਼ਾ ਦਾ ਹੋਣਾ ਜ਼ਰੂਰੀ ਹੁੰਦਾ ਹੈ। ਇਹ ਕਾਵਿ ਲੋਕਾਂ ਦੀ ਜ਼ੁਬਾਨ 'ਤੇ ਚੜ੍ਹ ਜਾਂਦਾ ਹੈ ਅਤੇ ਲੋਕ-ਉਕਤੀਆਂ, ਲੋਕ-ਅਖਾਣਾਂ ਅਤੇ ਲੋਕ-ਮੁਹਾਵਰਿਆਂ ਦੇ ਰੂਪ ਵਿਚ ਲੋਕਾਂ ਦੀ ਆਮ ਬੋਲ-ਚਾਲ ਦਾ ਹਿੱਸਾ ਬਣ ਜਾਂਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਲਾਹੀ ਅਤੇ ਪਵਿੱਤਰ ਬਾਣੀ ਵਿਚ ਲੋਕ-ਕਾਵਿ ਦੇ ਹੇਠ ਲਿਖੇ ਰੂਪ ਦੇਖਣ ਨੂੰ ਮਿਲਦੇ ਹਨ:

ੳ) ਸਮੇਂ ਅਤੇ ਰੁੱਤਾਂ ਨਾਲ ਸੰਬੰਧਿਤ ਕਾਵਿ-ਰੂਪ ਜਿਵੇਂ ਬਾਰਹਮਾਹ, ਸਤਵਾਰਾ, ਦਿਨ ਰੈਣਿ, ਪਹਰੇ, ਰੁਤੀ, ਥਿਤੀ ਆਦਿ।

ਅ) ਅੱਖਰਾਂ ਨਾਲ ਸੰਬੰਧਿਤ ਕਾਵਿ-ਰੂਪ ਜਿਵੇਂ ਬਾਵਨ ਅਖਰੀ ਅਤੇ ਪਟੀ।

ੲ) ਲੋਕ-ਧਾਰਾ, ਲੋਕ-ਰੀਤਾਂ ਅਤੇ ਲੋਕ-ਵਿਸ਼ਵਾਸਾਂ ਨਾਲ ਸੰਬੰਧਿਤ ਕਾਵਿ-ਰੂਪ ਜਿਵੇਂ ਵਾਰ, ਛੰਤ, ਘੋੜੀਆਂ, ਅਲਾਹਣੀਆਂ, ਸਦੁ, ਕਰਹਲੇ, ਰਹੋਆ, ਮੁੰਦਾਵਣੀ, ਆਰਤੀ, ਬਿਰਹੜੇ, ਵਣਜਾਰਾ ਆਦਿ।

ਸ) ਕਾਵਿ-ਬਣਤਰ ਪੱਖੋਂ ਕਾਵਿ-ਰੂਪ ਜਿਵੇਂ ਕਾਫੀ, ਪਦੇ, ਸਲੋਕ, ਦੋਹਰਾ, ਡਖਣਾ, ਪਉੜੀ, ਅਸਟਪਦੀ, ਚਉਪਦੇ, ਤਿਪਦੇ, ਦੁਪਦੇ, ਪੰਚਪਦੇ, ਸੋਲਹੇ, ਫੁਨਹੇ, ਸਵਈਆ ਆਦਿ।

ਕਿੰਨਾ ਮਹਾਨ ਖ਼ਜ਼ਾਨਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਿਰਪਾ ਕਰ ਕੇ ਸਾਨੂੰ ਬਖ਼ਸ਼ਿਆ ਹੈ! ਕਿੰਨੀ ਤਰਤੀਬ ਨਾਲ ਗੁਰਬਾਣੀ ਦੇ ਕਾਵਿ-ਰੂਪਾਂ ਨੂੰ ਅਤੇ ਛੰਦ-ਪ੍ਰਬੰਧ ਨੂੰ ਸਜਾਇਆ ਗਿਆ ਹੈ! ਬੁੱਧੀ ਦੰਗ ਰਹਿ ਜਾਂਦੀ ਹੈ ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਦੁੱਤੀ ਸੰਪਾਦਨ-ਕਲਾ ਦਾ ਅਨੰਦ ਮਾਣਦੇ ਹਾਂ। ਹੁਣ ਅਸੀਂ ਉਪਰੋਕਤ ਕਾਵਿ-ਰੂਪਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚੋਂ ਵਿਚਾਰਨ ਦਾ ਕੁਝ ਯਤਨ ਕਰਾਂਗੇ।

**ੳ) ਸਮੇਂ ਅਤੇ ਰੁੱਤਾਂ ਨਾਲ ਸੰਬੰਧਿਤ ਕਾਵਿ-ਰੂਪ :**

ਬਾਰਹਮਾਹਾ ਅਰਥਾਤ ਬਾਰਾਮਾਹ ਇਕ ਬਹੁਤ ਹੀ ਪ੍ਰਸਿੱਧ ਕਾਵਿ-ਰੂਪ ਹੈ।

*# ੩੬-ਬੀ, ਰਤਨ ਨਗਰ, ਪਟਿਆਲਾ।*

ਹਿੰਦੀ ਅਤੇ ਸੰਸਕ੍ਰਿਤ ਦੇ ਕਵੀਆਂ ਨੇ ਇਸ ਕਾਵਿ-ਰੂਪ ਦੀ ਬਹੁਤ ਵਰਤੋਂ ਕੀਤੀ ਹੈ। ਬਾਰ੍ਹਾਂ ਮਹੀਨਿਆਂ ਦਾ ਸੰਬੰਧ ਸੂਰਜ ਦੀ ਦਿਸ਼ਾ ਨਾਲ ਹੈ। ਸੂਰਜ ਬਾਰ੍ਹਾਂ ਰਾਸ਼ੀਆਂ ਵਿੱਚੋਂ ਗੁਜ਼ਰਦਾ ਹੈ। ਉਸ ਦਾ ਇਹ ਗੁਜ਼ਰਨਾ ਧਰਤੀ ਦੇ ਸੂਰਜ ਦੁਆਲੇ ਘੁੰਮਣ ਕਰਕੇ ਹੈ। ਰਾਸ਼ੀ ਬਦਲਣ ਦੇ ਪਹਿਲੇ ਦਿਨ ਨੂੰ ਸੰਕ੍ਰਾਂਤਿ ਜਾਂ ਸੰਗਰਾਂਦ ਆਖਿਆ ਜਾਂਦਾ ਹੈ। ਸਾਡੇ ਦੇਸ਼ ਵਿਚ ਵੱਖ-ਵੱਖ ਧਰਮਾਂ ਦੇ ਲੋਕ ਆਪਣੇ-ਆਪਣੇ ਢੰਗ ਨਾਲ ਇਸ ਦਿਨ ਦੀ ਪਵਿੱਤਰਤਾ ਨੂੰ ਸਵੀਕਾਰਦੇ ਹਨ। ਗੁਰੂ ਸਾਹਿਬ ਨੇ 'ਬਾਰਹਮਾਹਾ ਮਾਝ' ਵਿਚ ਮਹੀਨਿਆਂ ਦੇ ਨਾਵਾਂ ਨਾਲ ਹਰੀ ਦਾ ਨਾਮ ਜਪਣ ਅਤੇ ਸ਼ੁਭ ਕਰਮ ਕਰਨ ਦੀ ਸਿੱਖਿਆ ਦਿੱਤੀ ਹੈ। ਗੁਰਮਤਿ ਅਨੁਸਾਰ ਉਹ ਸਾਰੇ ਮਹੀਨੇ, ਦਿਨ, ਪਲ, ਥਿਤ, ਵਾਰ, ਘੜੀ ਭਲੇ ਹਨ ਜਿਨ੍ਹਾਂ ਵਿਚ ਪਰਮਾਤਮਾ ਦੀ ਕਿਰਪਾ ਸਦਕਾ ਮਨੁੱਖ ਉਸ ਦੇ ਨਾਮ ਨਾਲ ਜੁੜਦਾ ਹੈ। ਗੁਰੂ ਸਾਹਿਬ ਜੀ ਦਾ ਪਵਿੱਤਰ ਫ਼ਰਮਾਨ ਹੈ:

*ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥*
*ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ॥* *(ਪੰਨਾ ੧੩੬)*

ਰਾਗ ਤੁਖਾਰੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ 'ਬਾਰਹਮਾਹਾ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਸ਼ੋਭਿਤ ਹੈ। ਇਸ ਬਾਣੀ ਵਿਚ ਗੁਰੂ ਸਾਹਿਬ ਫ਼ਰਮਾਉਂਦੇ ਹਨ ਕਿ ਉਹ ਮਹੀਨੇ, ਰੁੱਤਾਂ, ਥਿੱਤਾਂ, ਵਾਰ, ਘੜੀਆਂ, ਪਲ ਆਦਿ ਸ਼ੁਭ ਹਨ ਜਦੋਂ ਪਰਮਾਤਮਾ ਨਾਲ ਮਨੁੱਖ ਦਾ ਮਿਲਾਪ ਹੁੰਦਾ ਹੈ। ਮਨੁੱਖ ਦੇ ਸਾਰੇ ਕਾਰਜਾਂ ਨੂੰ ਸੰਵਾਰਨ ਵਾਲਾ ਉਹ ਇੱਕੋ-ਇੱਕ ਪਰਮਾਤਮਾ ਹੈ ਅਤੇ ਉਹੀ ਸਾਰੀਆਂ ਵਿਧੀਆਂ ਅਤੇ ਉਪਾਵਾਂ ਦਾ ਮਾਲਕ ਹੈ। ਆਪ ਜੀ ਦਾ ਫ਼ਰਮਾਨ ਹੈ:

*ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ॥*
*ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ॥*
*ਪ੍ਰਭ ਮਿਲੇ ਪਿਆਰੇ ਕਾਰਜ ਸਾਰੇ ਕਰਤਾ ਸਭ ਬਿਧਿ ਜਾਣੈ॥*
*ਜਿਨਿ ਸੀਗਾਰੀ ਤਿਸਹਿ ਪਿਆਰੀ ਮੇਲੁ ਭਇਆ ਰੰਗੁ ਮਾਣੈ॥*

*(ਪੰਨਾ ੧੧੦੯)*

ਰਾਗ ਬਿਲਾਵਲ ਵਿਚ ਹਫ਼ਤੇ ਦੇ ਵਾਰਾਂ ਦੇ ਨਾਵਾਂ ਨੂੰ ਲੈ ਕੇ 'ਵਾਰ ਸਤ' ਜਾਂ 'ਸਤਵਾਰਾ' ਨਾਂ ਦੀ ਪਵਿੱਤਰ ਬਾਣੀ ਸ੍ਰੀ ਗੁਰੂ ਅਮਰਦਾਸ ਜੀ ਦੀ ਰਚਨਾ ਹੈ। ਇਸ ਕਾਵਿ-ਰੂਪ ਸਤਵਾਰੇ ਦੀ ਵਰਤੋਂ ਕਰਦੇ ਹੋਏ ਗੁਰੂ ਸਾਹਿਬ ਨੇ ਆਦਿਤਵਾਰ (ਐਤਵਾਰ), ਸੋਮਵਾਰਿ, ਮੰਗਲਿ, ਬੁਧਵਾਰਿ, ਵੀਰਵਾਰਿ, ਸੁਕ੍ਰਵਾਰਿ ਅਤੇ ਛਨਿਛਰਵਾਰਿ ਦੇ ਨਾਂ ਲਿਖੇ ਹਨ। ਦਿਨਾਂ ਨਾਲ ਲੋਕਾਂ ਦੇ ਮਨਾਂ ਵਿਚ ਕਈ ਭਰਮ-ਭੁਲੇਖੇ ਅਤੇ ਵਹਿਮ ਜੁੜੇ ਹੋਏ ਸਨ। ਗੁਰਮਤਿ ਅਨੁਸਾਰ ਕੋਈ ਵੀ ਦਿਨ ਚੰਗਾ ਜਾਂ ਮਾੜਾ ਨਹੀਂ। ਚੰਗਿਆਈ ਜਾਂ ਬੁਰਿਆਈ ਤਾਂ ਮਨੁੱਖ ਦੇ ਕੀਤੇ ਜਾਣ ਵਾਲੇ ਕੰਮਾਂ ਵਿਚ ਹੈ। ਵੀਰਵਾਰ ਬਾਰੇ ਗੁਰੂ ਸਾਹਿਬ ਜੀ ਭਰਮਾਂ ਦਾ ਖੰਡਨ ਕਰਦੇ ਹੋਏ ਫ਼ਰਮਾਉਂਦੇ ਹਨ:

*ਵੀਰਵਾਰਿ ਵੀਰ ਭਰਮਿ ਭੁਲਾਏ॥*
*ਪ੍ਰੇਤ ਭੂਤ ਸਭਿ ਦੂਜੈ ਲਾਏ॥* *(ਪੰਨਾ ੮੪੧)*

ਇਸੇ ਤਰ੍ਹਾਂ ਸਨਿੱਚਰਵਾਰ ਨਾਲ ਜੁੜੇ ਵਹਿਮਾਂ ਦਾ ਖੰਡਨ ਵੀ ਕੀਤਾ ਗਿਆ ਹੈ:

*ਛਨਿਛਰਵਾਰਿ ਸਉਣ ਸਾਸਤ ਬੀਚਾਰੁ॥*
*ਹਉਮੈ ਮੇਰਾ ਭਰਮੈ ਸੰਸਾਰੁ॥* *(ਪੰਨਾ ੮੪੧)*

ਰਾਗ ਗਉੜੀ ਵਿਚ 'ਵਾਰ ਕਬੀਰ ਜੀਉ ਕੇ' ਸਿਰਲੇਖ ਹੇਠ ਹਫ਼ਤੇ ਦੇ ਨਾਵਾਂ ਨੂੰ ਆਧਾਰ ਬਣਾ ਕੇ ਸਤਵਾਰਾ ਕਾਵਿ-ਰੂਪ ਵਰਤ ਕੇ ਬਾਣੀ ਦੀ ਰਚਨਾ ਭਗਤ ਕਬੀਰ ਜੀ ਨੇ ਕੀਤੀ ਹੈ। ਇਸ ਬਾਣੀ ਵਿਚ ਆਪ ਜੀ ਨੇ ਦਿਨਾਂ ਦੇ ਨਾਂ ਆਦਿਤ, ਸੋਮਵਾਰਿ, ਮੰਗਲਵਾਰ, ਬੁਧਵਾਰਿ, ਬ੍ਰਿਹਸਪਤਿ, ਸੁਕ੍ਰਿਤ ਅਤੇ ਥਾਵਰ (ਸਨਿੱਚਰਵਾਰ) ਕਰ ਕੇ ਲਿਖੇ ਹਨ। ਇਸ ਬਾਣੀ ਰਾਹੀਂ ਆਪ ਜੀ ਨੇ ਭਗਤੀ ਕਰਨ, ਬਾਣੀ ਨਾਲ ਜੁੜਨ, ਪੰਜ ਵਿਕਾਰਾਂ 'ਤੇ ਕਾਬੂ ਪਾਉਣ, ਗਿਆਨ ਦੀ ਪ੍ਰਾਪਤੀ ਕਰਨ ਅਤੇ ਪਰਮਾਤਮਾ ਨਾਲ ਮਿਲਾਪ ਕਰਨ ਦਾ ਰਸਤਾ ਦੱਸਿਆ ਹੈ।

ਚੌਦਾਂ ਥਿਤਾਂ ਅਤੇ ਮੱਸਿਆ ਜਾਂ ਪੁੰਨਿਆ ਦਾ ਸੰਬੰਧ ਚੰਦਰਮਾ ਨਾਲ ਹੈ। ਹਨੇਰੇ ਅਤੇ ਚਾਨਣੇ ਪੱਖ ਦੀਆਂ ਵਦੀਆਂ ਅਤੇ ਸੁਦੀਆਂ ਦੀਆਂ ਥਿਤਾਂ ਨੂੰ ਆਧਾਰ ਬਣਾ ਕੇ ਗੁਰੂ ਸਾਹਿਬਾਨ ਨੇ 'ਥਿਤੀ' ਬਾਣੀ ਦੀ ਰਚਨਾ ਕੀਤੀ ਹੈ। ਇਹ ਕਾਵਿ-ਰੂਪ ਰਾਗ ਬਿਲਾਵਲ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਤੇ ਰਾਗ ਗਉੜੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰਬਾਣੀ ਦੀ ਰਚਨਾ ਕਰਨ ਲਈ ਵਰਤਿਆ ਹੈ। ਏਕਮ, ਦੂਜੈ, ਤ੍ਰਿਤੀਆ, ਚਉਥਿ, ਪੰਚਮੀ, ਖਸਟੀ, ਸਪਤਮੀ, ਅਸਟਮੀ, ਨਉਮੀ, ਦਸਮੀ, ਏਕਾਦਸੀ, ਦੁਆਦਸੀ, ਤੇਰਸਿ, ਚਉਦਸਿ, ਅਮਾਵਸਿਆ ਦੇ ਰੂਪ ਵਿਚ ਰਾਗੁ ਬਿਲਾਵਲ ਵਿਚ ਦਰਜ ਬਾਣੀ 'ਥਿਤੀ' ਵਿਚ ਥਿੱਤਾਂ ਦੇ ਨਾਂ ਦਰਜ ਕੀਤੇ ਗਏ ਹਨ। ਥੋੜ੍ਹੇ-ਬਹੁਤ ਅੰਤਰ ਨਾਲ ਇਹੀ ਥਿੱਤਾਂ ਮਹਲਾ ਪੰਜਵਾਂ ਨੇ ਰਾਗੁ ਗਉੜੀ ਵਿਚ 'ਥਿਤੀ' ਬਾਣੀ ਦੀ ਰਚਨਾ ਕਰਦਿਆਂ ਲਿਖੀਆਂ ਹਨ। ਉਥੇ ਇਹ ਏਕਮ, ਦੁਤੀਆ, ਤ੍ਰਿਤੀਆ, ਚਤੁਰਥਿ, ਪੰਚਮਿ, ਖਸਟਮਿ, ਸਪਤਮਿ, ਅਸਟਮੀ, ਨਉਮੀ, ਦਸਮੀ, ਏਕਾਦਸੀ, ਦੁਆਦਸੀ, ਤ੍ਰਉਦਸੀ, ਚਉਦਹਿ, ਅਮਾਵਸ ਅਤੇ ਪੂਰਨਮਾ ਕਰਕੇ ਦਰਜ ਹਨ। ਥਿੱਤਾਂ ਨਾਲ ਸੰਬੰਧਿਤ ਇਸ ਕਾਵਿ-ਰੂਪ ਥਿਤੀ ਨੂੰ ਵਰਤਦਿਆਂ ਗੁਰੂ ਸਾਹਿਬਾਨ ਨੇ ਪਰਮਾਤਮਾ ਦੀ ਭਗਤੀ ਨੂੰ ਹੀ ਕੇਂਦਰ-ਬਿੰਦੂ ਰੱਖਿਆ ਹੈ। 'ਏਕਮ ਏਕੰਕਾਰ ਨਿਰਾਲਾ', 'ਏਕਦਾਸੀ ਇਕ ਰਿਦੈ ਵਸਾਵੈ', 'ਸਪਤਮੀ ਸਤੁ ਸੰਤੋਖੁ ਸਰੀਰਿ', ਆਦਿ ਪਵਿੱਤਰ ਕਥਨ ਇਸ ਗੱਲ ਦੀ ਪੁਸ਼ਟੀ ਕਰਦੇ ਹਨ ਕਿ ਗੁਰਬਾਣੀ ਵਿਚ ਲੋਕ-ਕਾਵਿ ਦਾ ਚਾਹੇ ਕੋਈ ਵੀ ਰੂਪ ਵਰਤਿਆ ਜਾ ਰਿਹਾ ਹੈ ਤਾਂ ਵਿਸ਼ਾ ਉਹੀ ਹੈ ਪਰਮਾਤਮਾ ਦੀ ਭਗਤੀ ਅਤੇ ਜੀਵਨ ਦੀ ਸ਼ੁੱਧਤਾ। ਭਗਤ ਕਬੀਰ ਜੀ ਦੀ 'ਥਿਤੀ' ਰਚਨਾ ਰਾਗ ਗਉੜੀ ਵਿਚ ਪੰਨਾ ੩੪੩-੪੪ 'ਤੇ ਦਰਜ ਹੈ ਅਤੇ ਇਸ ਬਾਣੀ ਦਾ

ਵਿਸ਼ਾ ਵੀ ਪਰਮਾਤਮਾ ਦੀ ਭਗਤੀ ਹੀ ਰੱਖਿਆ ਗਿਆ ਹੈ। ਇਸ ਬਾਣੀ ਵਿਚ ਆਪ ਜੀ ਨੇ ਥਿੱਤਾਂ ਦੇ ਨਾਂ ਅੰਮਾਵਸ, ਪਰਿਵਾ, ਦੁਤੀਆ, ਤ੍ਰਿਤੀਆ, ਚਉਥਹਿ, ਪਾਂਚੈ, ਛਠਿ, ਸਾਤੈਂ, ਅਸਟਮੀ, ਨਉਮੀ, ਦਸਮੀ, ਏਕਾਦਸੀ, ਬਾਰਸਿ, ਤੇਰਸਿ, ਚਉਦਸਿ ਅਤੇ ਪੂਨਿਉ ਵਰਤੇ ਹਨ। ਭਗਤ ਕਬੀਰ ਜੀ ਨੇ ਫ਼ਰਮਾਇਆ ਹੈ ਕਿ ਜੋ ਵਿਅਕਤੀ ਥਿਤਾਂ ਵਾਰਾਂ ਦੇ ਚੰਗੇ ਮਾੜੇ ਹੋਣ ਦੇ ਚੱਕਰਾਂ ਵਿਚ ਪੈਂਦਾ ਹੈ ਉਹ ਨਾ ਉਰਵਾਰ ਜੋਗਾ (ਇਸ ਲੋਕ ਜੋਗਾ) ਅਤੇ ਨਾ ਪਾਰ ਜੋਗਾ (ਪਰਲੋਕ ਜੋਗਾ) ਰਹਿੰਦਾ ਹੈ। ਆਪ ਜੀ ਦਾ ਫ਼ਰਮਾਨ ਹੈ:

*ਪੰਦ੍ਰਹ ਥਿਤੰੀ ਸਾਤ ਵਾਰ॥*
*ਕਹਿ ਕਬੀਰ ਉਰਵਾਰ ਨ ਪਾਰ॥* *(ਪੰਨਾ ੩੪੩)*

ਸਮੇਂ ਨਾਲ ਹੀ ਸੰਬੰਧਿਤ ਬਾਣੀ ਹੈ 'ਦਿਨ ਰੈਣਿ'। ਰਾਗ ਮਾਝ ਵਿਚ ਇਹ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਪਾਵਨ ਬਾਣੀ ਹੈ। ਇਸ ਕਾਵਿ-ਰੂਪ ਵਿਚ ਵੀ ਗੁਰੂ ਸਾਹਿਬ ਆਪਣੀ ਰੂਹਾਨੀਅਤ ਦੀ ਗੱਲ ਨੂੰ ਮੁੱਖ ਰੱਖਦੇ ਹਨ। ਪਵਿੱਤਰ ਫ਼ਰਮਾਨ ਹੈ:

*ਨਾਨਕੁ ਜੀਵੈ ਜਪਿ ਹਰੀ ਦੋਖ ਸਭੇ ਹੀ ਹੰਤੁ॥*
*ਦਿਨੁ ਰੈਣਿ ਜਿਸੁ ਨ ਵਿਸਰੈ ਸੋ ਹਰਿਆ ਹੋਵੈ ਜੰਤੁ॥* *(ਪੰਨਾ ੧੩੭)*

ਦਿਨ-ਰਾਤ ਜਿਸ ਨੂੰ ਹਰੀ ਦਾ ਨਾਮ ਨਹੀਂ ਵਿੱਸਰਦਾ ਉਸ ਦੇ ਸਭ ਦੁੱਖ ਕੱਟੇ ਜਾਂਦੇ ਹਨ ਅਤੇ ਉਹ ਹਰਿਆ-ਭਰਿਆ ਹੋ ਜਾਂਦਾ ਹੈ।

ਛੇ ਰੁੱਤਾਂ 'ਤੇ ਆਧਾਰਿਤ ਕਾਵਿ-ਰੂਪ 'ਰੁਤੀ' ਸ੍ਰੀ ਗੁਰੂ ਅਰਜਨ ਦੇਵ ਜੀ ਨੇ ਰਾਮਕਲੀ ਰਾਗ ਵਿਚ ਵਰਤ ਕੇ ਹਰੇਕ ਰੁੱਤ ਦੇ ਕੁਦਰਤੀ ਸੁਭਾਅ ਨੂੰ ਚਿਤਰਿਆ ਹੈ। ਇਸ ਬਾਣੀ ਦੇ ਸ਼ੁਰੂ ਵਿਚ ਹੀ ਗੁਰੂ ਸਾਹਿਬ ਨੇ ਆਪਣਾ ਮੂਲ-ਆਸ਼ਾ ਪਹਿਲਾਂ ਹੀ ਪ੍ਰਗਟ ਕਰ ਦਿੱਤਾ ਹੈ:

*ਜਸੁ ਗਾਵਹੁ ਵਡਭਾਗੀਹੋ ਕਰਿ ਕਿਰਪਾ ਭਗਵੰਤ ਜੀਉ॥*
*ਰੁਤੀ ਮਾਹ ਮੂਰਤ ਘੜੀ ਗੁਣ ਉਚਰਤ ਸੋਭਾਵੰਤ ਜੀਉ॥* *(ਪੰਨਾ ੯੨੭)*

ਅਨੰਦਮਈ ਬਸੰਤ ਰੁੱਤ ਦੇ ਮਹੀਨੇ ਚੇਤ ਅਤੇ ਵੈਸਾਖ ਦੱਸੇ ਹਨ, ਗ੍ਰੀਖਮ ਰੁੱਤ ਵਿਚ ਜੇਠ ਅਤੇ ਹਾੜ ਮਹੀਨਿਆਂ ਦੀ ਤਪਸ਼ ਦੱਸੀ ਹੈ; ਰੁਤਿ ਬਰਸੁ (ਵਰਖਾ ਰੁੱਤ) ਦੇ ਮਹੀਨਿਆਂ ਸਾਵਣ ਅਤੇ ਭਾਦਵੇ (ਭਾਦਉ) ਵਿਚ ਜਲਥਲ ਹੋਣ ਦਾ ਚਿਤਰਨ ਹੈ; ਰੁੱਤ ਸਰਦ ਦੇ ਠੰਢੇ ਅਤੇ ਸਜੀਲੇ ਮਹੀਨਿਆਂ ਅੱਸੂ ਅਤੇ ਕੱਤਕ ਦਾ ਜ਼ਿਕਰ ਹੈ; ਰੁੱਤ ਸਿਸੀਅਰ (ਸਿਆਲ) ਦੇ ਮਹੀਨੇ ਪੋਹ-ਮੱਘਰ ਦੀ ਸੀਤਲਤਾ ਦਾ ਬਿਆਨ ਹੈ ਅਤੇ ਹਿਮਕਰ (ਪਛੇਤਰੀ ਸਰਦੀ) ਦੇ ਮਹੀਨਿਆਂ ਮਾਘ-ਫੱਗਣ ਦੀ ਮਨ-ਭਾਉਂਦੀ ਮਿੱਠੀ ਰੁੱਤ ਦਾ ਜ਼ਿਕਰ ਹੈ।

ਸਮੇਂ ਦੀ ਚਾਲ ਨਾਲ ਸੰਬੰਧਿਤ ਇਕ ਹੋਰ ਪ੍ਰਸਿੱਧ ਕਾਵਿ-ਰੂਪ 'ਪਹਰੇ' ਵੀ ਸ੍ਰੀ

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਅੰਕਿਤ ਹੈ। ਤੁਖਾਰੀ ਰਾਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸਿਰੀਰਾਗੁ ਵਿਚ ਵੀ ਮਹਲਾ ਪਹਿਲਾ ਦੀ ਬਾਣੀ 'ਪਹਰੇ' ਸਿਰਲੇਖ ਹੇਠ ਦਰਜ ਹੈ। ਰਾਤ ਦੇ ਚਾਰ ਪਹਿਰ ਹੁੰਦੇ ਹਨ। ਗੁਰੂ ਸਾਹਿਬ ਨੇ ਇਨ੍ਹਾਂ ਚਾਰ ਪਹਿਰਾਂ ਦੇ ਰੂਪ ਵਿਚ ਮਨੁੱਖ ਦੀ ਜ਼ਿੰਦਗੀ ਦੇ ਚਾਰ ਪਹਿਰ ਬਿਆਨ ਕੀਤੇ ਹਨ। ਇਸ ਬਾਣੀ ਵਿਚ ਗੁਰੂ ਸਾਹਿਬ ਨੇ ਮਨੁੱਖ ਨੂੰ 'ਵਣਜਾਰਿਆ ਮਿਤ੍ਰਾ' ਕਹਿ ਕੇ ਸੰਬੋਧਨ ਕੀਤਾ ਹੈ। ਵਣਜਾਰਾ ਆਪਣੀ ਪੂੰਜੀ ਦੀ ਸੰਭਾਲ ਵਿਚ ਰਾਤ ਦਾ ਇਕ-ਇਕ ਪਹਿਰ ਜਾਗ ਕੇ ਕੱਢਦਾ ਹੈ। ਇਸੇ ਤਰ੍ਹਾਂ ਗੁਰੂ ਸਾਹਿਬ ਮਨੁੱਖ ਨੂੰ ਸਮਝਾਉਂਦੇ ਹਨ ਕਿ ਉਹ ਨਾਮ ਦੀ ਪੂੰਜੀ ਨੂੰ ਸੰਭਾਲ ਲਵੇ। ਸਿਰੀਰਾਗੁ ਦੇ ਪਹਿਰਿਆਂ ਵਿਚ ਚਾਰ ਪਹਿਰਿਆਂ ਦੀ ਵੰਡ ਗੁਰੂ ਸਾਹਿਬ ਨੇ ਇਸ ਤਰ੍ਹਾਂ ਕੀਤੀ ਹੈ:-

ਪਹਿਲੈ ਪਹਰੈ - ਹੁਕਮਿ ਪਇਆ ਗਰਭਾਸਿ
ਦੂਜੈ ਪਹਰੈ - ਵਿਸਰਿ ਗਇਆ ਧਿਆਨੁ
ਤੀਜੈ ਪਹਰੈ - ਧਨ ਜੋਬਨ ਸਿਉ ਚਿਤੁ
ਚਉਥੈ ਪਹਰੈ - ਲਾਵੀ ਆਇਆ ਖੇਤੁ (ਪੰਨਾ ੭੫)

ਤੁਖਾਰੀ ਰਾਗ ਵਿਚ ਰਾਤ ਅਤੇ ਨੀਂਦ ਦੀ ਅਵਸਥਾ ਨੂੰ ਲੈ ਕੇ ਮਨੁੱਖ ਦੇ ਮਨ ਅਤੇ ਜੀਵਨ ਦੀਆਂ ਅਵਸਥਾਵਾਂ ਦਾ ਵਰਣਨ ਕੀਤਾ ਗਿਆ ਹੈ।

**ਅ) ਅੱਖਰਾਂ ਨਾਲ ਸੰਬੰਧਿਤ ਕਾਵਿ-ਰੂਪ**

ਕਿਸੇ ਵੀ ਭਾਸ਼ਾ ਦੀ ਵਰਣਮਾਲਾ ਨੂੰ ਲੈ ਕੇ ਕਾਵਿ-ਰਚਨਾ ਕਰਨ ਦੀ ਪ੍ਰੰਪਰਾ ਸਦੀਆਂ ਤੋਂ ਚਲੀ ਆ ਰਹੀ ਹੈ। ਅੱਖਰਾਂ ਵਿੱਚੋਂ ਡੂੰਘੇ ਅਰਥਾਂ ਦੀ ਭਾਲ ਮਨੁੱਖ ਲਈ ਹਮੇਸ਼ਾਂ ਦਿਲਚਸਪੀ ਦਾ ਵਿਸ਼ਾ ਰਿਹਾ ਹੈ। ਇਸ ਕਾਵਿ-ਰੂਪ ਦੇ ਭਾਰਤੀ ਸਾਹਿਤ ਵਿਚ ਕਈ ਰੂਪ ਜਿਵੇਂ ਬਾਵਨ ਅਖਰੀ, ਬਾਵਨੀ, ਕਕਹਿਰਾ, ਪਟੀ, ਪੈਂਤੀਸ ਅਖਰੀ ਆਦਿ ਮਿਲਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਬਾਵਨ ਅਖਰੀ' ਸਿਰਲੇਖ ਹੇਠ ਭਗਤ ਕਬੀਰ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੀਆਂ ਬਾਣੀਆਂ ਦਰਜ ਹਨ। ਰਾਗ ਗਉੜੀ ਵਿਚ 'ਬਾਵਨ ਅਖਰੀ' ਕਾਵਿ-ਰੂਪ ਤਹਿਤ ਭਗਤ ਕਬੀਰ ਜੀ ਦੇ ੪੫ ਛੰਦ ਦਰਜ ਹਨ ਅਤੇ ਇਸੇ ਰਾਗ ਵਿਚ ਮਹਲਾ ਪੰਜਵਾਂ ਦੇ ਇਸ ਕਾਵਿ-ਰੂਪ ਵਿਚ ੫੫ ਛੰਦ ਅੰਕਿਤ ਹਨ।

ਭਗਤ ਕਬੀਰ ਜੀ ਨੇ ਅੱਖਰਾਂ ਦੀ ਮਹੱਤਤਾ ਦੱਸਦੇ ਹੋਏ ਕਿਹਾ ਹੈ ਕਿ ਇਨ੍ਹਾਂ ਬਾਵਨ ਅੱਖਰਾਂ ਵਿਚ ਤਿੰਨਾਂ ਲੋਕਾਂ ਦੀ ਗੱਲ ਹੈ ਅਤੇ ਇਨ੍ਹਾਂ ਅੱਖਰਾਂ ਰਾਹੀਂ ਪਦਾਰਥਕ ਸੰਸਾਰ ਦਾ ਬਿਆਨ ਹੋ ਸਕਦਾ ਹੈ ਪਰ ਪਰਮਾਤਮਾ ਇਨ੍ਹਾਂ ਅੱਖਰਾਂ ਤੋਂ ਪਰ੍ਹੇ ਹੈ। ਆਪ ਫ਼ਰਮਾਉਂਦੇ ਹਨ:

*ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨ ਹੀ ਮਾਹਿ॥*
*ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ॥* *(ਪੰਨਾ ੩੪੦)*

ਅੱਖਰਾਂ ਦਾ ਉਚਾਰਨ ਜਿਵੇਂ ਅਸੀਂ ਹੁਣ ਗੁਰਮੁਖੀ ਅੱਖਰਾਂ ਦਾ ਕਰਦੇ ਹਾਂ, ਉਵੇਂ ਹੀ ਭਗਤ ਕਬੀਰ ਜੀ ਨੇ ਲਿਖਿਆ ਹੈ ਜਿਵੇਂ ਕਕਾ, ਖਖਾ, ਗਗਾ, ਘਘਾ, ਙੰਙਾ, ਚਚਾ, ਛਛਾ, ਜਜਾ, ਝਝਾ, ਞੰਞਾ ਆਦਿ।

ਰਾਗ ਗਉੜੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਅੱਖਰਾਂ ਦੀ ਮਹਿਮਾ ਇਸ ਤਰ੍ਹਾਂ ਬਿਆਨ ਕਰਦੇ ਹਨ:

*ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ॥*
*ਅਖਰ ਕਰਿ ਕਰਿ ਬੇਦ ਬੀਚਾਰੇ॥*
*ਅਖਰ ਸਾਸਤ੍ਰ ਸਿੰਮ੍ਰਿਤਿ ਪੁਰਾਨਾ॥*
*ਅਖਰ ਨਾਦ ਕਥਨ ਵਖ੍ਯ਼ਾਨਾ॥*
*ਅਖਰ ਮੁਕਤਿ ਜੁਗਤਿ ਭੈ ਭਰਮਾ॥*
*ਅਖਰ ਕਰਮ ਕਿਰਤਿ ਸੁਚ ਧਰਮਾ॥*
*ਦ੍ਰਿਸਟਿਮਾਨ ਅਖਰ ਹੈ ਜੇਤਾ॥*
*ਨਾਨਕ ਪਾਰਬ੍ਰਹਮ ਨਿਰਲੇਪਾ॥* *(ਪੰਨਾ ੨੬੧)*

ਭਗਤ ਕਬੀਰ ਜੀ ਵਾਂਙ ਹੀ ਗੁਰੂ ਸਾਹਿਬ ਅੱਖਰਾਂ ਦੀ ਮਹਾਨਤਾ ਅਤੇ ਵਿਸ਼ਾਲਤਾ ਬਿਆਨ ਕਰਦੇ ਹਨ ਪਰ ਸਿਧਾਂਤ ਉਹੀ ਪੇਸ਼ ਕਰਦੇ ਹਨ ਕਿ ਪਰਮਾਤਮਾ ਇਨ੍ਹਾਂ ਦ੍ਰਿਸ਼ਟਮਾਨ ਅੱਖਰਾਂ ਤੋਂ ਨਿਰਲੇਪ ਹੈ। ਉਸ ਦਾ ਬਿਆਨ ਇਨ੍ਹਾਂ ਅੱਖਰਾਂ ਵਿਚ ਨਹੀਂ ਹੋ ਸਕਦਾ। ਗੁਰੂ ਸਾਹਿਬ ਜੀ ਦੀ ਪਾਵਨ ਬਾਣੀ 'ਬਾਵਨ ਅਖਰੀ' ਵਿਚ ਅੱਖਰਾਂ ਦੀ ਤਰਤੀਬ ਭਿੰਨ ਹੈ ਪਰ ਉਚਾਰਨ ਪੱਖੋਂ ਅੱਖਰਾਂ ਨੂੰ ਆਧੁਨਿਕ ਗੁਰਮੁਖੀ ਅੱਖਰਾਂ ਦੇ ਉਚਾਰਨ ਵਾਂਙ ਲਿਖਿਆ ਗਿਆ ਹੈ ਜਿਵੇਂ ਸਸਾ, ਧਧਾ, ਙੰਙਾ, ਲਲਾ ਆਦਿ।

ਅੱਖਰਾਂ 'ਤੇ ਆਧਾਰਿਤ ਕਾਵਿ-ਰੂਪ 'ਪਟੀ' ਆਸਾ ਰਾਗ ਵਿਚ ਮਹਲਾ ੧ ਅਤੇ ਮਹਲਾ ੩ ਨੇ ਗੁਰਬਾਣੀ-ਰਚਨਾ ਲਈ ਵਰਤਿਆ ਹੈ। ਮੁਹਾਰਨੀ ਦੇ ਪ੍ਰਸਿੱਧ ਬੋਲੇ 'ਅਯੋ ਅਙੈ, ਕਾਖੈ ਘੰਙੈ, ਰੀਰੀ ਲਲੀ, ਸਿਧੰ ਙਾਇਐ' ਇਸ ਬਾਣੀ ਵਿਚ ਵਰਤੇ ਗਏ ਹਨ। ਇਸ ਤਰ੍ਹਾਂ ਮੁਹਾਰਨੀ ਦੇ ਇਨ੍ਹਾਂ ਬੋਲਿਆਂ ਨੂੰ ਸੁਰੱਖਿਅਤ ਰੂਪ ਵਿਚ ਗੁਰੂ ਸਾਹਿਬ ਨੇ ਸੰਭਾਲ ਲਿਆ ਹੈ। ਗੁਰਮੁਖੀ ਦੇ ਅੱਖਰਾਂ ਨੂੰ ਉਚਾਰਨ ਮੁਤਾਬਿਕ ਛਛਾ, ਬਬਾ, ਜਜਾ, ਕਕਾ, ਤਤਾ, ਭਭਾ, ਵਵਾ, ਧਧਾ ਆਦਿ ਕਰਕੇ ਲਿਖਿਆ ਗਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਸਸੈ, ਈਵੜੀ, ਊੜੈ, ਙੰਙੈ, ਕਕੈ, ਖਖੈ, ਗਗੈ ਆਦਿ ਕਰਕੇ ਲਿਖਿਆ ਹੈ। ਵਿਸ਼ਾ ਇਸ ਬਾਣੀ ਦਾ ਉਹੀ ਇਕ ਓਅੰਕਾਰ ਹੀ ਹੈ। ਪਰਮਾਤਮਾ ਹੀ ਸਾਰੀ ਬਾਣੀ ਦਾ ਕੇਂਦਰੀ ਧੁਰਾ ਹੈ ਅਤੇ ਸਾਰੀ ਗੁਰਬਾਣੀ ਇਸ ਧੁਰੇ ਦੁਆਲੇ ਘੁੰਮਦੀ ਹੈ। ਪਵਿੱਤਰ ਫ਼ਰਮਾਨ ਹੈ:

*ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ॥*
*(ਪੰਨਾ ੪੩੨)*

ਇਸੇ ਤਰ੍ਹਾਂ ਹੀ ਪਰਮਾਤਮਾ ਨੂੰ ਹਿਰਦੇ ਵਿਚ ਵਸਾਉਣ ਲਈ ਅੱਖਰ ਦੇ ਬਹਾਨੇ ਕਿਹਾ ਗਿਆ ਹੈ:

*ਰਾਰੈ ਰਾਮੁ ਚਿਤਿ ਕਰਿ ਮੂੜੇ ਹਿਰਦੈ ਜਿਨ੍ ਕੈ ਰਵਿ ਰਹਿਆ॥*

*(ਪੰਨਾ ੪੩੫)*

## (ੲ) ਲੋਕ-ਧਾਰਾ, ਲੋਕ-ਰੀਤਾਂ ਅਤੇ ਲੋਕ-ਵਿਸ਼ਵਾਸਾਂ ਨਾਲ ਸੰਬੰਧਿਤ ਕਾਵਿ-ਰੂਪ

ਮਨੁੱਖ ਦੀ ਜ਼ਿੰਦਗੀ ਖੁਸ਼ੀ-ਗ਼ਮੀ, ਸੁਖ-ਦੁੱਖ ਅਤੇ ਜਨਮ-ਮੌਤ ਦਾ ਸੁਮੇਲ ਹੈ। ਬੱਚੇ ਦੇ ਜਨਮ ਦੀ ਖੁਸ਼ੀ ਮਨਾਈ ਜਾਂਦੀ ਹੈ। ਕੁੜਮਾਈ ਅਤੇ ਵਿਆਹ ਦੀਆਂ ਰਸਮਾਂ ਵੀ ਖੁਸ਼ੀ ਭਰਪੂਰ ਹੁੰਦੀਆਂ ਹਨ। ਵਿਛੋੜਾ ਮਨੁੱਖ ਲਈ ਦੁੱਖ ਦਾ ਕਾਰਨ ਹੁੰਦਾ ਹੈ। ਇਸੇ ਤਰ੍ਹਾਂ ਮੌਤ ਸਮੇਂ ਵੀ ਆਮ ਮਨੁੱਖ ਰੋਣ-ਧੋਣ ਲੱਗ ਜਾਂਦੇ ਹਨ। ਇਨ੍ਹਾਂ ਸਾਰੇ ਮੌਕਿਆਂ 'ਤੇ ਵੱਖ-ਵੱਖ ਤਰ੍ਹਾਂ ਦੇ ਗੀਤ ਗਾਏ ਜਾਂਦੇ ਹਨ। ਛੰਦ, ਸਿਠਣੀਆਂ, ਘੋੜੀਆਂ ਆਦਿ ਖੁਸ਼ੀ ਸਮੇਂ ਗਾਏ ਜਾਣ ਵਾਲੇ ਲੋਕ-ਕਾਵਿ ਦੇ ਪ੍ਰਚੱਲਤ ਰੂਪ ਹਨ। ਵੈਣ, ਅਲਾਹਣੀਆਂ, ਸੱਦ ਆਦਿ ਮੌਤ ਦੇ ਸਮੇਂ ਨਾਲ ਸੰਬੰਧਿਤ ਲੋਕ-ਗੀਤਾਂ ਦੀ ਵੰਨਗੀ ਹਨ। ਬਿਰਹੜੇ, ਕਰਹਲੇ, ਵਣਜਾਰਾ ਆਦਿ ਕਾਵਿ-ਰੂਪ ਵਿਛੋੜੇ ਦੇ ਸਮੇਂ ਨਾਲ ਸੰਬੰਧ ਰੱਖਦੇ ਹਨ। ਘਰ ਦੇ ਜੀਆਂ ਤੋਂ ਦੂਰ ਹੋ ਕੇ ਪਰਦੇਸ-ਭ੍ਰਮਣ ਸਮੇਂ ਮਨੁੱਖ ਵਿਛੋੜੇ ਦੇ ਅਹਿਸਾਸਾਂ ਵਿੱਚੋਂ ਗੁਜ਼ਰਦਾ ਹੈ। ਯੁੱਧ ਸਮੇਂ ਜਾਂ ਯੁੱਧ ਤੋਂ ਬਾਅਦ ਬੀਰ-ਰਸ ਨਾਲ ਭਰਪੂਰ ਲੋਕ-ਕਾਵਿ ਦਾ ਰੂਪ 'ਵਾਰ' ਬੜਾ ਹੀ ਮਹੱਤਵਪੂਰਨ ਲੋਕ-ਕਾਵਿ ਹੈ। ਆਪਣੇ ਇਸ਼ਟ ਦੀ ਪੂਜਾ ਅਤੇ ਸਿਫ਼ਤ-ਸਲਾਹ ਲਈ ਭਜਨ ਜਾਂ ਸ਼ਬਦ ਗਾਉਣਾ ਅਤੇ ਆਰਤੀ ਕਰਨਾ ਵੀ ਇਕ ਧਾਰਮਿਕ ਅਨੁਸ਼ਠਾਨ ਅਤੇ ਲੋਕ-ਰੀਤ ਹੈ। ਬੁਝਾਰਤਾਂ ਦੇ ਰੂਪ ਵਿਚ, ਟੱਪਿਆਂ ਦੇ ਰੂਪ ਵਿਚ ਅਤੇ ਬੋਲੀਆਂ ਦੇ ਰੂਪ ਵਿਚ ਲੋਕ-ਕਾਵਿ ਦੇ ਨਿੱਕੇ-ਨਿੱਕੇ ਆਕਾਰ ਦੇ ਗੀਤ ਮਨੁੱਖ ਦੇ ਜੀਵਨ ਦਾ ਅਹਿਮ ਹਿੱਸਾ ਹਨ। 'ਮੁੰਦਾਵਣੀ' ਬੁਝਾਰਤ ਰੂਪ ਵਿਚ ਮੰਨਿਆ ਜਾਣ ਵਾਲਾ ਇਕ ਕਾਵਿ-ਰੂਪ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਉਪਰੋਕਤ ਸਾਰੇ ਲੋਕ-ਕਾਵਿ-ਰੂਪ ਬੜੀ ਖ਼ੂਬਸੂਰਤੀ ਨਾਲ ਵਰਤੇ ਗਏ ਹਨ। ਛੰਦ ਨੂੰ ਗੁਰਬਾਣੀ ਵਿਚ ਛੰਤ ਕਰਕੇ ਲਿਖਿਆ ਗਿਆ ਹੈ। ਛੰਦਾਂ ਦੇ ਅਨੇਕਾਂ ਰੂਪ ਬਾਣੀ ਦੇ ਰਚਨਹਾਰਿਆਂ ਨੇ ਆਪਣੀ ਬਾਣੀ ਵਿਚ ਵਰਤ ਕੇ ਚਮਤਕਾਰੀ ਰੰਗ ਦਿਖਾਏ ਹਨ। ਲੋਕ-ਸਾਹਿਤ ਵਿਚ ਛੰਦ ਵਿਸ਼ੇਸ਼ ਕਿਸਮ ਦੇ ਪ੍ਰੇਮ-ਗੀਤਾਂ ਕਰਕੇ ਪ੍ਰਸਿੱਧ ਹਨ। ਇਹ ਲੰਮੀ ਹੇਕ ਨਾਲ ਇਸਤਰੀਆਂ ਦੁਆਰਾ ਖੁਸ਼ੀ ਦੇ ਮੌਕੇ ਗਾਏ ਜਾਂਦੇ ਹਨ। ਗੁਰਬਾਣੀ ਵਿਚ ਇਨ੍ਹਾਂ ਛੰਦਾਂ ਦੀਆਂ ਤੁਕਾਂ ਦੇ ਅੰਤ ਵਿਚ ਰਾਮ, 'ਰਾਮ ਰਾਜੇ ਜਾਂ ਬਲਿਰਾਮ ਜੀਓ' ਆਦਿ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ। ਹਰੇਕ ਛੰਦ ਵਿਚ ਚਾਰ ਬੰਦ ਹੁੰਦੇ ਹਨ ਪਰ ਕਿਤੇ ਵੱਧ ਵੀ ਹੋ ਸਕਦੇ ਹਨ। ਸਰੋਦੀ ਅਤੇ ਲੈਆਤਮਕ ਹੋਣਾ ਇਨ੍ਹਾਂ ਛੰਦਾਂ ਦਾ ਕੇਂਦਰੀ ਗੁਣ

ਹੈ। ਬਾਣੀ ਦੇ ਰਚਣਹਾਰਿਆਂ ਨੇ ਇਸ ਲੋਕ-ਕਾਵਿ ਦੇ ਰੂਪ ਵਿਚ ਆਪਣੇ ਆਪ ਨੂੰ ਇਸਤਰੀ ਦੇ ਰੂਪ ਵਿਚ ਚਿਤਰਦੇ ਹੋਏ ਪਰਮਾਤਮਾ ਰੂਪੀ ਕੰਤ ਦੇ ਦਰਸ਼ਨਾਂ ਦੀ ਲੋਚਾ ਲਈ ਤਾਂਘ ਪ੍ਰਗਟ ਕੀਤੀ ਹੈ। ਵਿਆਹ, ਜੰਞ, ਮਿਲਾਪ ਆਦਿ ਦੇ ਮੌਕਿਆਂ ਦਾ ਵਰਣਨ ਕਰ ਕੇ ਆਪਣੀ ਪਰਮਾਤਮਾ ਨਾਲ ਮਿਲਾਪ ਦੀ ਖੁਸ਼ੀ ਨੂੰ ਇਨ੍ਹਾਂ ਛੰਦਾਂ ਰਾਹੀਂ ਦਰਸਾਇਆ ਹੈ। ਪਵਿੱਤਰ ਗੁਰਬਾਣੀ ਦੀ ਇਕ ਉਦਾਹਰਣ ਪਰਮਾਤਮਾ ਅਤੇ ਆਤਮਾ ਦੇ ਮਿਲਾਪ ਦੀ ਖੁਸ਼ੀ ਨੂੰ ਇਉਂ ਪ੍ਰਗਟ ਕਰਦੀ ਹੈ:

*ਮੁੰਧ ਜੋਬਨਿ ਬਾਲੜੀਏ ਮੇਰਾ ਪਿਰੁ ਰਲੀਆਲਾ ਰਾਮ॥*
*ਧਨ ਪਿਰ ਨੇਹੁ ਘਣਾ ਰਸਿ ਪ੍ਰੀਤਿ ਦਇਆਲਾ ਰਾਮ॥* *(ਪੰਨਾ ੪੩੫-੩੬)*

ਇਕ ਸੁਹਾਗਣ ਔਰਤ ਭਾਵ ਗੁਰਮੁਖ ਵੱਲੋਂ ਇਕ ਨਵ-ਜੋਬਨ ਵਾਲੀ ਔਰਤ (ਜਗਿਆਸੂ) ਨੂੰ ਮਿਲਾਪ ਲਈ ਪ੍ਰੇਰਨਾ ਇਨ੍ਹਾਂ ਪਵਿੱਤਰ ਵਾਕਾਂ ਵਿਚ ਦਿੱਤੀ ਗਈ ਹੈ। ਇਸ ਤਰ੍ਹਾਂ ਗੁਰਬਾਣੀ ਦੇ ਮੂਲ ਵਿਸ਼ੇ ਨੂੰ ਇਨ੍ਹਾਂ ਛੰਦਾਂ ਰਾਹੀਂ ਬੜੀ ਕਾਵਿਕ ਖ਼ੂਬਸੂਰਤੀ ਨਾਲ ਪੇਸ਼ ਕੀਤਾ ਗਿਆ ਹੈ।

ਵਿਆਹ ਸਮੇਂ ਲਾੜੇ ਨੂੰ ਘੋੜੀ 'ਤੇ ਬਿਠਾ ਕੇ ਲਾੜੇ ਦੀਆਂ ਭੈਣਾਂ, ਭਰਜਾਈਆਂ ਅਤੇ ਹੋਰ ਰਿਸ਼ਤੇਦਾਰ ਇਸਤਰੀਆਂ ਖੁਸ਼ੀ ਦੇ ਗੀਤ ਗਾਉਂਦੀਆਂ ਹਨ। ਇਹ ਗੀਤ ਘੋੜੀਆਂ ਕਰਕੇ ਪ੍ਰਸਿੱਧ ਹਨ। ਸ੍ਰੀ ਗੁਰੂ ਰਾਮਦਾਸ ਜੀ ਨੇ ਰਾਗ ਵਡਹੰਸ ਵਿਚ ਇਸ ਕਾਵਿ-ਰੂਪ ਨੂੰ ਬੜੀ ਗਹਿਰਾਈ ਭਰੀ ਕਲਾ ਨਾਲ ਵਰਤਿਆ ਹੈ। ਗੁਰੂ ਸਾਹਿਬ ਇਥੇ ਮਨੁੱਖ ਦੀ ਦੇਹੀ ਨੂੰ ਘੋੜੀ ਦੇ ਰੂਪ ਵਿਚ ਬਿਆਨ ਕਰਦੇ ਹਨ। ਘੋੜੀ ਦੇ ਨਾਲ ਹੀ ਕਾਠੀ, ਲਗਾਮ ਅਤੇ ਚਾਬੁਕ ਨੂੰ ਰੂਪਕਾਂ ਦੇ ਤੌਰ 'ਤੇ ਬੜੀ ਖ਼ੂਬਸੂਰਤੀ ਨਾਲ ਵਰਤਿਆ ਗਿਆ ਹੈ। ਪਵਿੱਤਰ ਫ਼ਰਮਾਨ ਹਨ:

*- ਕਾਂਇਆ ਹੰਸ ਥੀਆ ਵੇਛੋੜਾ ਜਾਂ ਦਿਨ ਪੁੰਨੇ ਮੇਰੀ ਮਾਏ॥* *(ਪੰਨਾ ੫੭੯)*
*- ਦੇਹ ਪਾਵਉ ਜੀਨੁ ਬੁਝਿ ਚੰਗਾ ਰਾਮ॥...*
*ਕੜੀਆਲੁ ਮੁਖੇ ਗੁਰਿ ਗਿਆਨੁ ਦ੍ਰਿੜਾਇਆ ਰਾਮ॥*
*ਜਨ ਨਾਨਕ ਹਰਿ ਕਿਰਪਾ ਧਾਰੀ ਦੇਹ ਘੋੜੀ ਚੜਿ ਹਰਿ ਪਾਇਆ॥...*
*(ਪੰਨਾ ੫੭੫-੭੬)*

ਘੋੜੀ ਰੂਪੀ ਦੇਹ 'ਤੇ ਚੰਗਿਆਈ ਦੀ ਕਾਠੀ ਪਾ ਕੇ ਮੂੰਹ ਵਿਚ ਸੰਜਮ ਦੀ ਲਗਾਮ ਦੇ ਕੇ ਅਤੇ ਗੁਰੂ ਦੇ ਸ਼ਬਦ ਦੀ ਚੋਟ ਭਾਵ ਚਾਬੁਕ ਨਾਲ ਇਸ ਘੋੜੀ ਦੀ ਸਵਾਰੀ ਕਰ ਕੇ ਪਰਮਾਤਮਾ ਦੀ ਪ੍ਰਾਪਤੀ ਕੀਤੀ ਜਾ ਸਕਦੀ ਹੈ।

ਅਲਾਹਣੀਆਂ ਇਕ ਬੜਾ ਹੀ ਪ੍ਰਸਿੱਧ ਸ਼ੋਕ-ਗੀਤ ਦਾ ਰੂਪ ਹੈ। ਇਹ ਸ਼ੋਕ-ਗੀਤ ਕਿਸੇ ਦੀ ਮੌਤ ਸਮੇਂ ਉਸ ਦੀ ਸਿਫ਼ਤ ਕਰਦਿਆਂ ਹੋਇਆਂ ਗਾਏ ਜਾਂਦੇ ਹਨ। ਵੈਣਾਂ ਦੇ ਰੂਪ ਵਿਚ ਅਲਾਹਣੀਆਂ ਗਾਉਣ ਦਾ ਰਿਵਾਜ ਹੈ। ਰਾਗ ਵਡਹੰਸ ਵਿਚ ਹੀ ਗੁਰੂ ਸਾਹਿਬ ਨੇ ਇਸ ਲੋਕ-ਕਾਵਿ ਰੂਪ ਨੂੰ ਕਾਇਆ ਅਤੇ ਹੰਸ ਦੇ ਵਿਛੋੜੇ ਦੇ ਮੌਕੇ

ਨੂੰ ਪ੍ਰਗਟਾਉਣ ਲਈ ਵਰਤਿਆ ਹੈ:

*ਕਾਂਇਆ ਹੰਸ ਥੀਆ ਵੇਛੋੜਾ ਜਾਂ ਦਿਨ ਪੁੰਨੇ ਮੇਰੀ ਮਾਏ॥ (ਪੰਨਾ ੫੭੯)*

ਮੌਤ ਇਕ ਅਟੱਲ ਸਚਾਈ ਹੈ। ਇਸ ਦੇਹੀ ਨੇ ਇਕ ਨਾ ਇਕ ਦਿਨ ਬਿਨਸ ਜਾਣਾ ਹੈ। ਗੁਰੂ ਸਾਹਿਬ ਨੇ ਮੌਤ ਸਮੇਂ ਰੋਣ ਨੂੰ ਵਿਅਰਥ ਦੱਸਿਆ ਹੈ। ਆਪ ਪੁੱਛਦੇ ਹਨ ਕਿ ਕਿਸ ਨੂੰ ਰੋਇਆ ਜਾਵੇ, ਇਹ ਤਾਂ ਪਰਮਾਤਮਾ ਵੱਲੋਂ ਪਾਈ ਗਈ ਬਾਜੀ ਭਾਵ ਖੇਡ ਹੈ। ਗਾਫ਼ਲ ਸੰਸਾਰ ਮਾਇਆ ਕਰਕੇ ਅਤੇ ਆਪਣੀਆਂ ਲੋੜਾਂ ਕਰਕੇ ਮਰਨ ਵਾਲੇ ਨੂੰ ਰੋਂਦਾ ਹੈ। ਗੁਰੂ ਸਾਹਿਬ ਇਥੇ ਮਰਨ ਦਾ ਢੰਗ ਵੀ ਦੱਸਦੇ ਹਨ ਜਿਸ ਨਾਲ ਮਨੁੱਖ ਅਮਰ ਹੋ ਜਾਂਦਾ ਹੈ ਭਾਵ ਪਰਮਾਤਮਾ ਵਿਚ ਲੀਨ ਹੋ ਜਾਂਦਾ ਹੈ। ਪਵਿੱਤਰ ਫ਼ਰਮਾਨ ਹੈ:

*ਮਰਣੁ ਮੁਣਸਾਂ ਸੂਰਿਆ ਹਕੁ ਹੈ ਜੋ ਹੋਇ ਮਰਹਿ ਪਰਵਾਣੋ॥ (ਪੰਨਾ ੫੮੦)*

ਬਹਾਦਰਾਂ ਵਾਂਗ ਪੰਜੇ ਵਿਕਾਰਾਂ ਨੂੰ ਮਾਰ ਕੇ ਪਰਮਾਤਮਾ ਨਾਲ ਇਸ ਢੰਗ ਨਾਲ ਜੁੜਿਆ ਜਾਵੇ ਕਿ ਮੌਤ ਉਪਰੰਤ ਮਨੁੱਖ ਪਰਮਾਤਮਾ ਕੋਲ ਪ੍ਰਵਾਨ ਹੋ ਜਾਵੇ ਅਤੇ ਉਸ ਦਾ ਜਨਮ-ਮਰਨ ਮੁੱਕ ਜਾਵੇ।

ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਸਮਾਉਣ ਸਮੇਂ ਆਪ ਜੀ ਦੇ ਪੜੋਤੇ ਬਾਬਾ ਸੁੰਦਰ ਜੀ ਨੇ ਬਾਣੀ 'ਸਦੁ' ਉਚਾਰੀ। 'ਸਦੁ' ਦਾ ਭਾਵ ਹੈ ਸੱਦਾ ਜਾਂ ਮਰਨ ਦਾ ਬੁਲਾਵਾ। ਗੁਰੂ ਸਾਹਿਬ ਨੇ ਜੋਤੀ ਜੋਤਿ ਸਮਾਉਣ ਸਮੇਂ ਜੋ ਉਪਦੇਸ਼ ਦਿੱਤਾ ਉਹ ਬਾਬਾ ਸੁੰਦਰ ਜੀ ਨੇ ਇਸ ਕਾਵਿ-ਰੂਪ ਨੂੰ ਵਰਤ ਕੇ ਸਾਡੇ ਸਾਹਮਣੇ ਪ੍ਰਗਟ ਕੀਤਾ ਹੈ। ਗੁਰੂ ਸਾਹਿਬ ਨੇ ਅਲਾਹਣੀਆਂ ਦੀ ਬਾਣੀ ਵਾਂਗ ਹੀ ਮੌਤ ਉਪਰੰਤ ਰੋਣ ਤੋਂ ਰੋਕਿਆ ਹੈ ਅਤੇ ਪਰਮਾਤਮਾ ਦੀ ਸਿਫ਼ਤ-ਸਲਾਹ ਦਾ ਕੀਰਤਨ ਕਰਨ ਦਾ ਉਪਦੇਸ਼ ਕੀਤਾ ਹੈ:

*- ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ॥...*
*ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥*
*(ਪੰਨਾ ੯੨੩)*

ਬਿਰਹੜੇ ਗੀਤ ਦਾ ਉਹ ਰੂਪ ਹੈ ਜਿਸ ਵਿਚ ਬਿਰਹਾ ਜਾਂ ਵਿਛੋੜੇ ਦਾ ਜ਼ਿਕਰ ਹੋਵੇ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਕਾਵਿ-ਰੂਪ ਨੂੰ ਮਨੁੱਖ ਅਤੇ ਪਰਮਾਤਮਾ ਦੇ ਆਪਸੀ ਵਿਛੋੜੇ ਨੂੰ ਚਿਤਰਨ ਲਈ ਵਰਤਿਆ ਹੈ। ਆਪ ਜੀ ਫ਼ਰਮਾਉਂਦੇ ਹਨ:

*ਜੋ ਜੀਅ ਤੁਝ ਤੇ ਬੀਛੁਰੇ ਪਿਆਰੇ ਜਨਮਿ ਮਰਹਿ ਬਿਖੁ ਖਾਇ॥*
*ਜਿਸੁ ਤੂੰ ਮੇਲਹਿ ਸੋ ਮਿਲੈ ਪਿਆਰੇ ਤਿਸ ਕੈ ਲਾਗਉ ਪਾਇ॥ (ਪੰਨਾ ੪੩੧)*

ਪਰਮਾਤਮਾ ਨਾਲੋਂ ਵਿੱਛੜ ਕੇ ਮਨੁੱਖ ਜਨਮ-ਮਰਨ ਦੇ ਚੱਕਰ ਵਿਚ ਰਹਿੰਦਾ ਹੈ। ਉਸ ਦੇ ਨਾਲ ਮਿਲਾਪ ਕਰਵਾ ਦੇਣ ਵਾਲੇ ਦੇ ਵੀ ਪੈਰੀਂ ਪੈਣਾ ਬਣਦਾ ਹੈ। ਇਹ ਉਪਕਾਰ ਕੇਵਲ ਅਤੇ ਕੇਵਲ ਗੁਰੂ ਹੀ ਕਰ ਸਕਦਾ ਹੈ। ਇਹ ਉਪਕਾਰ ਸਾਡੇ 'ਤੇ

ਗੁਰਬਾਣੀ ਦੇ ਰੂਪ ਵਿਚ ਗੁਰੂ ਸਾਹਿਬ ਦਿਆਲਤਾ ਨਾਲ ਬਖਸ਼ਿਸ਼ ਕਰ ਰਹੇ ਹਨ।

'ਕਰਹਲੇ' ਅਤੇ 'ਵਣਜਾਰਾ' ਕਾਵਿ-ਰੂਪ ਉਨ੍ਹਾਂ ਪ੍ਰਦੇਸੀ ਮਨੁੱਖਾਂ ਦੇ ਜੀਵਨ ਨੂੰ ਪ੍ਰਗਟ ਕਰਦੇ ਹਨ ਜਿਹੜੇ ਆਪਣੇ ਜੀਵਨ-ਨਿਰਬਾਹ ਲਈ ਅਤੇ ਵਪਾਰ ਲਈ ਆਪਣਾ ਘਰ ਛੱਡ ਕੇ ਦੂਰ-ਦੁਰਾਡੇ ਜਾਂਦੇ ਹਨ। ਕਰਹਲ ਊਠ ਨੂੰ ਕਹਿੰਦੇ ਹਨ। ਰਾਜਸਥਾਨੀ ਅਤੇ ਸਿੰਧੀ ਭਾਸ਼ਾ ਨਾਲ ਇਸ ਸ਼ਬਦ ਦਾ ਸੰਬੰਧ ਹੈ। ਊਠਾਂ ਵਾਲੇ ਸੌਦਾਗਰ ਰਸਤੇ ਵਿਚ ਊਠਾਂ ਨੂੰ ਹੱਕਦੇ ਹੋਏ ਕਰਹਲੇ ਰੂਪੀ ਗੀਤ ਗਾਉਂਦੇ ਹਨ। ਗਉੜੀ ਰਾਗ ਵਿਚ ਸ੍ਰੀ ਗੁਰੂ ਰਾਮਦਾਸ ਜੀ ਨੇ ਮਨ ਨੂੰ ਪਰਦੇਸੀ ਅਤੇ ਕਰਹਲਾ ਕਹਿ ਕੇ ਸੰਬੋਧਨ ਕੀਤਾ ਹੈ। ਉਪਦੇਸ਼ ਕੀਤਾ ਹੈ ਕਿ ਕਰਹਲੇ ਰੂਪੀ ਮਨ ਨੂੰ ਆਪਣੀ ਮੰਜ਼ਿਲ ਪਰਮਾਤਮਾ ਵੱਲ ਜਾਣਾ ਚਾਹੀਦਾ ਹੈ। ਪਵਿੱਤਰ ਫ਼ਰਮਾਨ ਹੈ:

*ਹਮ ਪੰਖੀ ਮਨ ਕਰਹਲੇ ਹਰਿ ਤਰਵਰੁ ਪੁਰਖੁ ਅਕਾਲਿ॥*
*ਵਡਭਾਗੀ ਗੁਰਮੁਖਿ ਪਾਇਆ ਜਨ ਨਾਨਕ ਨਾਮੁ ਸਮਾਲਿ॥ (ਪੰਨਾ ੨੩੫)*

ਵਣਜਾਰੇ ਵੀ ਆਪਣੇ ਵਣਜ ਲਈ ਦੂਰ-ਦੂਰ ਜਾਂਦੇ ਹਨ। ਆਪਣੀ ਪੂੰਜੀ ਦੀ ਰਾਖੀ ਲਈ ਰਾਤਾਂ ਨੂੰ ਜਾਗਦੇ ਹਨ। ਗੁਰੂ ਸਾਹਿਬ ਨੇ ਸਿਰੀਰਾਗੁ ਵਿਚ ਕਾਵਿ-ਰੂਪ 'ਵਣਜਾਰਾ' ਰਾਹੀਂ ਮਨੁੱਖ ਨੂੰ 'ਵਣਜਾਰਿਆ ਮਿਤ੍ਰਾ' ਨਾਲ ਸੰਬੋਧਨ ਕਰ ਕੇ ਨਾਮ ਦੀ ਪੂੰਜੀ ਨੂੰ ਸੰਭਾਲਣ ਦਾ ਉਪਦੇਸ਼ ਦਿੱਤਾ ਹੈ।

ਬੀਰ-ਰਸ ਨਾਲ ਭਰਪੂਰ 'ਵਾਰਾਂ' ਲੋਕ-ਕਾਵਿ ਵਿਚ ਬੜੀ ਅਹਿਮੀਅਤ ਰੱਖਦੀਆਂ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਬਾਈ ਵਾਰਾਂ' ਦਰਜ ਹਨ। ਇਨ੍ਹਾਂ ਵਾਰਾਂ ਵਿਚ ਪਉੜੀਆਂ ਦੇ ਰੂਪ ਵਿਚ ਛੰਦ ਦਰਜ ਹਨ ਅਤੇ ਨਾਲ ਹੀ ਸਲੋਕ ਵੀ ਸ਼ਾਮਲ ਕੀਤੇ ਗਏ ਹਨ। ਬਚ ਗਏ ਸਲੋਕਾਂ ਨੂੰ 'ਸਲੋਕ ਵਾਰਾਂ ਤੇ ਵਧੀਕ' ਲਿਖ ਕੇ ਦਰਜ ਕੀਤਾ ਗਿਆ ਹੈ। ਆਸਾ ਕੀ ਵਾਰ ਦਾ ਗਾਇਨ ਨਿੱਤ ਗੁਰਦੁਆਰਾ ਸਾਹਿਬਾਨ ਵਿਚ ਰਾਗੀ ਸਿੰਘਾਂ ਵੱਲੋਂ ਕੀਤਾ ਜਾਂਦਾ ਹੈ। ਇਨ੍ਹਾਂ ਵਾਰਾਂ ਵਿਚ ਗੁਰੂ ਸਾਹਿਬਾਨ ਨੇ ਪੰਜ ਵਿਕਾਰਾਂ ਅਤੇ ਸਮਾਜ ਦੀਆਂ ਪ੍ਰਚੱਲਤ ਬੁਰਾਈਆਂ ਅਰਥਾਤ ਗ਼ਲਤ ਰੀਤਾਂ-ਰਸਮਾਂ ਦੇ ਵਿਰੁੱਧ ਸੰਘਰਸ਼ ਨੂੰ ਛੇੜਿਆ ਹੈ। ਇਸ ਤਰ੍ਹਾਂ ਇਨ੍ਹਾਂ ਵਾਰਾਂ ਵਿਚ ਅਧਿਆਤਮਕ ਯੁੱਧ ਅਤੇ ਅਧਿਆਤਮਕ ਸੰਘਰਸ਼ ਦੀ ਗੱਲ ਕੀਤੀ ਗਈ ਹੈ। ਇਸ ਸੰਖੇਪ ਲੇਖ ਵਿਚ ਵਾਰਾਂ ਬਾਰੇ ਲਿਖਣਾ ਸੂਰਜ ਨੂੰ ਦੀਵਾ ਦਿਖਾਉਣ ਵਾਲੀ ਗੱਲ ਹੈ। ਇਸ ਬਾਰੇ ਅਨੇਕਾਂ ਕਿਤਾਬਾਂ ਲਿਖੀਆਂ ਜਾ ਸਕਦੀਆਂ ਹਨ। ਇਨ੍ਹਾਂ ਵਾਰਾਂ ਨੂੰ ਗੁਰੂ ਸਾਹਿਬਾਨ ਨੇ ਪ੍ਰਚੱਲਤ ਲੋਕ-ਵਾਰਾਂ ਦੀਆਂ ਧੁਨੀਆਂ 'ਤੇ ਗਾਉਣ ਦੇ ਵੀ ਆਦੇਸ਼ ਕੀਤੇ ਹੋਏ ਹਨ। ਇਸ ਕਾਵਿ-ਰੂਪ ਵਿਚ ਗੁਰੂ ਸਾਹਿਬਾਨ ਦਾ ਗਿਆਨ ਅਥਾਹ ਸਮੁੰਦਰ ਦੀ ਨਿਆਈਂ ਹੈ। ਬਸ ਵਾਹ ਵਾਹ ਹੀ ਕਰਨੀ ਬਣਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੪੨੯ 'ਤੇ 'ਮੁੰਦਾਵਣੀ ਮਹਲਾ ੫' ਦਰਜ

ਹੈ। ਇਸ ਨੂੰ ਗੁਰੂ ਸਾਹਿਬ ਵੱਲੋਂ ਲਾਈ ਗਈ ਮੋਹਰ ਵੀ ਕਿਹਾ ਜਾ ਸਕਦਾ ਹੈ। ਇਹ ਇਕ ਬੁਝਾਰਤ ਵੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੂਪੀ ਥਾਲ ਵਿਚ ਕਿੰਨੀਆਂ ਅਮੋਲਕ ਵਸਤਾਂ ਪਈਆਂ ਹੋਈਆਂ ਹਨ! ਇਸ ਦਾ ਪਾਠ ਇਸ ਤਰ੍ਹਾਂ ਹੈ:

*ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥*
*ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ॥*
*ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ॥*
*ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ॥*
*ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ॥ (ਪੰਨਾ ੧੪੨੯)*

ਗਉੜੀ ਬੈਰਾਗਣਿ ਰਾਗ ਵਿਚ 'ਰਹੋਆ' ਰੂਪੀ ਕਾਵਿ-ਰੂਪ ਨੂੰ ਵਰਤਿਆ ਗਿਆ ਹੈ। ਇਸਤਰੀਆਂ ਇਸ ਗੀਤ ਦੇ ਰੂਪ ਨੂੰ ਵਿਆਹਾਂ ਸਮੇਂ ਲੰਮੀ ਧਾਰਨਾ ਨਾਲ ਗਾਉਂਦੀਆਂ ਹਨ। ਇਸੇ ਤਰ੍ਹਾਂ ਆਰਤੀ ਗਾਉਣ ਦਾ ਧਾਰਮਿਕ ਪੱਖ ਤੋਂ ਰਿਵਾਜ ਬਹੁਤ ਪੁਰਾਣਾ ਹੈ। ਗੁਰੂ ਸਾਹਿਬਾਨ ਨੇ ਅਤੇ ਭਗਤ ਸਾਹਿਬਾਨ ਨੇ ਆਰਤੀ ਨੂੰ ਬੜੀ ਵਿਸ਼ਾਲਤਾ ਦਾ ਰੂਪ ਦਿੱਤਾ ਹੈ। ਹਵਾ, ਸੂਰਜ, ਚੰਦਰਮਾ, ਤਾਰੇ, ਬ੍ਰਹਿਮੰਡ ਆਦਿ ਸਾਰੇ ਹੀ ਪਰਮਾਤਮਾ ਦੀ ਆਰਤੀ ਵਿਚ ਲੱਗੇ ਦਿਖਾਏ ਹਨ।

### (ਸ) ਕਾਵਿ-ਬਣਤਰ ਦੇ ਪੱਖੋਂ ਕਾਵਿ-ਰੂਪ

ਕਾਵਿ-ਬਣਤਰ ਦੇ ਪੱਖੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਾਫੀ, ਪਦੇ, ਸਲੋਕ, ਦੋਹਰਾ, ਡਖਣਾ, ਪਉੜੀ, ਅਸਟਪਦੀਆਂ, ਚਉਪਦੇ, ਤਿਪਦੇ, ਦੁਪਦੇ, ਪੰਚਪਦੇ, ਸੋਲਹੇ, ਫੁਨਹੇ, ਸਵਈਏ ਆਦਿ ਕਾਵਿ-ਰੂਪਾਂ ਨੂੰ ਬਹੁਤ ਹੀ ਸੁੰਦਰ ਢੰਗ ਨਾਲ ਸਜਾਇਆ ਅਤੇ ਪੇਸ਼ ਕੀਤਾ ਗਿਆ ਹੈ। ਸੂਫ਼ੀ-ਕਾਵਿ ਵਿਚ ਕਾਫ਼ੀ ਦੇ ਕਾਵਿ-ਰੂਪ ਦੀ ਬੜੀ ਮਹੱਤਤਾ ਹੈ। 'ਕਾਫ਼ੀ' ਅਰਬੀ ਭਾਸ਼ਾ ਦਾ ਸ਼ਬਦ ਹੈ। ਇਸ ਕਾਵਿ-ਰੂਪ ਵਿਚ ਸਥਾਈ ਤੁਕ ਵਾਲੀ ਧਾਰਨਾ ਹੁੰਦੀ ਹੈ। ਰਾਗ ਆਸਾ, ਤਿਲੰਗ, ਸੂਹੀ ਅਤੇ ਮਾਰੂ ਵਿਚ ਮਹਲਾ ੧, ਮਹਲਾ ੫ ਅਤੇ ਮਹਲਾ ੯ ਦੀਆਂ ਕਾਫੀਆਂ ਦਰਜ ਹਨ। 'ਪਦਾ' ਸੰਸਕ੍ਰਿਤ ਵਿਚ ਛੰਦਬੱਧ ਰਚਨਾ ਨੂੰ ਕਿਹਾ ਜਾਂਦਾ ਹੈ। ਰਾਗ ਗੂਜਰੀ ਵਿਚ ਭਗਤ ਜੈਦੇਵ ਜੀ ਦਾ ਸੰਸਕ੍ਰਿਤਮਈ ਗੀਤ 'ਪਦਾ' ਦਰਜ ਕੀਤਾ ਗਿਆ ਹੈ। ਸਲੋਕ ਦੋਹਰਾ ਅਤੇ ਡਖਣਾ ਦੋ-ਦੋ ਤੁਕਾਂ ਵਾਲੇ ਕਾਵਿ-ਰੂਪ ਹਨ। ਸੰਸਕ੍ਰਿਤ ਭਾਸ਼ਾ ਵਿਚ ਸਲੋਕ ਇਕ ਛੰਦ ਦਾ ਨਾਮ ਹੈ। ਸਾਧ-ਭਾਸ਼ਾ ਵਿਚ ਸਲੋਕ ਦੋਹਰੇ ਦੇ ਰੂਪ ਵਿਚ ਮਿਲਦੇ ਹਨ। ਬਾਬਾ ਫਰੀਦ ਜੀ, ਭਗਤ ਕਬੀਰ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਵਿਸ਼ੇਸ਼ ਸਥਾਨ ਰੱਖਦੇ ਹਨ। 'ਬਾਈ ਵਾਰਾਂ' ਵਿਚ ਵੀ ਪਉੜੀਆਂ ਦੇ ਨਾਲ-ਨਾਲ ਗੁਰੂ ਸਾਹਿਬਾਨ ਦੇ ਰਚੇ ਹੋਏ ਸਲੋਕ ਸ਼ਾਮਲ ਕੀਤੇ ਹੋਏ ਹਨ। ਸੁਖਮਨੀ ਸਾਹਿਬ ਵਿਚ ਵੀ ਅਸਟਪਦੀਆਂ ਦੇ

ਅਰੰਭ ਵਿਚ ਇਕ-ਇਕ ਸਲੋਕ ਦਰਜ ਹੈ। ਸਲੋਕ ਕਾਵਿ-ਰੂਪ ਗਾਗਰ ਵਿਚ ਸਾਗਰ ਬੰਦ ਕਰਨ ਵਾਲਾ ਕਾਵਿ-ਰੂਪ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਾਮਲ ਸਲੋਕਾਂ ਦੇ ਵਿਸ਼ਿਆਂ ਦੀ ਵੰਨ-ਸੁਵੰਨਤਾ ਅਚੰਭਿਤ ਕਰਨ ਵਾਲੀ ਹੈ। ਜੀਵਨ ਦੇ ਬਹੁਤ ਸਾਰੇ ਖੇਤਰਾਂ ਨਾਲ ਇਹ ਸਲੋਕ ਸੰਬੰਧਿਤ ਹਨ।

'ਪਉੜੀ' ਬਹੁਤ ਹੀ ਪ੍ਰਸਿੱਧ ਕਾਵਿ-ਰੂਪ ਹੈ। ਪੰਜਾਬੀ ਬੀਰ-ਕਾਵਿ ਦੀ ਇਕ ਖਾਸ ਬਹਿਰ ਹੈ। ਇਸ ਵਿਚ ਬਹੁਤ ਕਿਸਮਾਂ ਦੇ ਛੰਦਾਂ ਦੀ ਵਰਤੋਂ ਹੋਈ ਮਿਲਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਰੰਭਕ ਰਚਨਾ ਜਪੁ ਜੀ ਸਾਹਿਬ ਇਸੇ ਕਾਵਿ-ਰੂਪ ਦੀ ਵਰਤੋਂ ਕਰਕੇ ਰਚੀ ਗਈ ਹੈ। ਗੁਰਬਾਣੀ ਵਿਚ ਦਰਜ ਬਾਈ ਵਾਰਾਂ ਵਿਚ ਪਉੜੀਆਂ ਜ਼ਿਆਦਾ ਹਨ। ਪਉੜੀ ਦਾ ਗਾਇਨ ਅਲੱਗ ਤੌਰ 'ਤੇ ਪਖਾਵਜ ਦੀ ਗਤ ਰੋਕ ਕੇ ਉੱਚੀ ਆਵਾਜ਼ ਵਿਚ ਕੀਤਾ ਜਾਂਦਾ ਹੈ ਤਾਂ ਕਿ ਇਸ ਦੇ ਅਰਥ ਸੁਣਨ ਵਾਲਿਆਂ ਨੂੰ ਸਿੱਧੇ ਤੌਰ 'ਤੇ ਸਪੱਸ਼ਟ ਹੋ ਜਾਣ।

'ਅਸਟਪਦੀ' ਕਾਵਿ-ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਿਸ਼ੇਸ਼ ਸਥਾਨ ਰੱਖਦਾ ਹੈ। ਸੁਖਮਨੀ ਸਾਹਿਬ ਦੀਆਂ ੨੪ ਅਸਟਪਦੀਆਂ ਦਾ ਪਾਠ ਮਨੁੱਖ ਨੂੰ ਸੁਖ ਅਤੇ ਸ਼ਾਂਤੀ ਪ੍ਰਦਾਨ ਕਰਨ ਦੇ ਸਮਰੱਥ ਹੈ। ਇਸ ਕਾਵਿ-ਰੂਪ ਦੇ ਚਰਣ-ਪ੍ਰਬੰਧ ਵਿਚ ਅੱਠ ਪਦੇ ਜਾਂ ਅੱਠ ਬੰਦ ਪਾਏ ਜਾਂਦੇ ਹਨ। ਇਹ ਬੰਦ ਦੋ, ਤਿੰਨ, ਚਾਰ, ਪੰਜ ਜਾਂ ਛੇ ਤੁਕਾਂ ਦੇ ਵੀ ਹੋ ਸਕਦੇ ਹਨ। ਸੁਖਮਨੀ ਸਾਹਿਬ ਵਿਚ ਦਸ ਤੁਕਾਂ ਦੇ ਪਦੇ ਵੀ ਰਚੇ ਗਏ ਹਨ। ਤੋਲ ਅਤੇ ਵਜ਼ਨ ਸਾਰੀ ਗੁਰਬਾਣੀ ਵਿਚ ਅਸਟਪਦੀਆਂ ਦਾ ਇਕ ਨਹੀਂ ਹੈ ਸਗੋਂ ਭਾਂਤ-ਸੁਭਾਂਤਾ ਹੈ। ਜਿਵੇਂ ਅੱਠ ਪਦੇ ਅਸਟਪਦੀ ਬਣਾਉਂਦੇ ਹਨ ਉਸੇ ਤਰ੍ਹਾਂ ਚਾਰ ਪਦਿਆਂ ਨਾਲ ਚਉਪਦੇ, ਤਿੰਨ ਨਾਲ ਤਿਪਦੇ, ਦੋ ਨਾਲ ਦੁਪਦੇ, ਪੰਜ ਨਾਲ ਪੰਚਪਦੇ ਅਤੇ ਸੋਲਾਂ ਪਦਿਆਂ ਨਾਲ ਸੋਲਹੇ ਗੁਰਬਾਣੀ ਵਿਚ ਰਚੇ ਗਏ ਹਨ।

'ਫੁਨਹੇ' ਕਾਵਿ-ਰੂਪ 'ਪੁਨਹ' ਤੋਂ ਬਣਿਆ ਹੈ। 'ਪੁਨਹ' ਦਾ ਭਾਵ ਹੈ ਜਿਸ ਵਿਚ ਕੋਈ ਸ਼ਬਦ ਮੁੜ-ਮੁੜ ਕੇ ਦੁਹਰਾਇਆ ਜਾਵੇ। ਹਿੰਦੀ ਸਾਹਿਤ ਵਿਚ ਇਸ ਕਾਵਿ-ਰੂਪ ਨੂੰ 'ਅੜਿੱਲ' ਆਖਿਆ ਜਾਂਦਾ ਹੈ। ਇਸ ਕਾਵਿ-ਰੂਪ ਵਿਚ ਮਹਲਾ ੫ ਦੇ ੨੩ ਛੰਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ੁਸੋਭਿਤ ਹਨ। ਇਨ੍ਹਾਂ ਵਿਚ 'ਹਰਿ ਹਾਂ' (ਹੇ ਹਰੀ) ਸ਼ਬਦ ਮੁੜ-ਮੁੜ ਕੇ ਆਉਂਦਾ ਹੈ।

'ਸਵੈਯਾ' ਜਾਂ 'ਸਵਈਆ' ਇਕ ਬਹੁਤ ਹੀ ਹਰਮਨ ਪਿਆਰਾ ਅਤੇ ਵਿਸ਼ੇਸ਼ ਛੰਦ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਰਚੇ ਹੋਏ ੨੦ ਸਵਈਏ ਹਨ। ਗਿਆਰ੍ਹਾਂ ਭੱਟ ਸਾਹਿਬਾਨ ਦੇ ਰਚੇ ਹੋਏ ੧੨੩ ਸਵਈਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ੋਭਾ ਬਣੇ ਹੋਏ ਹਨ। ਸਵਈਆਂ ਵਿਚ ਉਪਮਾ, ਸਿਫ਼ਤ-ਸਲਾਹ ਅਤੇ ਗੁਰਮਤਿ ਦੇ ਸਿਧਾਂਤ ਸੰਕੇਤਕ ਰੂਪ ਵਿਚ ਦੇਖਣ ਨੂੰ

ਮਿਲਦੇ ਹਨ।

'ਗਾਥਾ' ਨਾਮ ਦੀ ਰਚਨਾ ਅਤੇ 'ਸਹਸਕ੍ਰਿਤੀ ਸਲੋਕ' ਦੋ ਅਜਿਹੀਆਂ ਰਚਨਾਵਾਂ ਹਨ ਜਿਨ੍ਹਾਂ ਵਿਚ ਸੰਸਕ੍ਰਿਤ ਭਾਸ਼ਾ ਦੇ ਬਦਲੇ ਹੋਏ ਰੂਪ ਦੇਖਣ ਨੂੰ ਮਿਲਦੇ ਹਨ। 'ਸਹਸਕ੍ਰਿਤੀ ਸਲੋਕ ਮਹਲਾ ੫' ਦਾ ਇਕ ਸੁੰਦਰ ਨਮੂਨਾ ਇਸ ਤਰ੍ਹਾਂ ਹੈ:

*ਨਹ ਬਿਲੰਬ ਧਰਮੰ ਬਿਲੰਬ ਪਾਪੰ॥*
*ਦ੍ਰਿੜੰਤ ਨਾਮੰ ਤਜੰਤ ਲੋਭੰ॥*
*ਸਰਣਿ ਸੰਤੰ ਕਿਲਬਿਖ ਨਾਸੰ ਪ੍ਰਾਪਤੰ ਧਰਮ ਲਖ੍ਹਿਣ॥* *(ਪੰਨਾ ੧੩੫੪)*

ਧਰਮ ਦਾ ਕੰਮ ਕਰਨ ਲਈ ਦੇਰ ਨਾ ਕਰੀਏ, ਦੇਰ ਕਰਨੀ ਹੈ ਤਾਂ ਪਾਪ ਕਰਨ ਵਿਚ ਕਰੀਏ। ਨਾਮ ਨੂੰ ਦ੍ਰਿੜ੍ਹ ਕਰ ਕੇ ਲੋਭ ਨੂੰ ਛੱਡੀਏ ਅਤੇ ਸਤਸੰਗਤਿ ਦੀ ਸ਼ਰਨ ਪੈ ਕੇ ਸਾਰੇ ਦੁੱਖਾਂ-ਕਲੇਸ਼ਾਂ ਦਾ ਨਾਸ਼ ਕਰੀਏ। ਇਸ ਪਵਿੱਤਰ ਉਪਦੇਸ਼ ਦਾ ਪਾਲਣ ਕਰ ਕੇ ਅਸੀਂ ਆਪਣਾ ਲੋਕ-ਪਰਲੋਕ ਸੁਹੇਲਾ ਕਰ ਸਕਦੇ ਹਾਂ।

'ਗਾਥਾ' ਬਾਰੇ ਗੁਰੂ ਸਾਹਿਬ ਆਪ ਹੀ ਕਹਿੰਦੇ ਹਨ ਕਿ ਇਸ ਗੂੜ੍ਹ ਭਾਸ਼ਾ ਨੂੰ ਵਿਰਲੇ ਜਨ ਹੀ ਸਮਝ ਸਕਦੇ ਹਨ। ਪਵਿੱਤਰ ਫ਼ਰਮਾਨ ਹੈ:

*- ਗਾਥਾ ਗੂੜ ਅਪਾਰੰ ਸਮਝਣੰ ਬਿਰਲਾ ਜਨਹ॥*
*- ਗਾਥਾ ਗੁੰਫ ਗੋਪਾਲ ਕਥੰ ਮਥੰ ਮਾਨ ਮਰਦਨਹ॥*
*ਹਤੰ ਪੰਚ ਸਤ੍ਰੇਣ ਨਾਨਕ ਹਰਿ ਬਾਣੇ ਪ੍ਰਹਾਰਣਹ॥* *(ਪੰਨਾ ੧੩੬੦)*

ਪਰਮਾਤਮਾ ਦੀ ਕਥਾ ਸਦਕਾ ਮਨੁੱਖ ਦਾ ਹੰਕਾਰ ਮਰ ਜਾਂਦਾ ਹੈ। ਪੰਜ ਦੁਸ਼ਮਣ ਭਾਵ ਪੰਜ ਵਿਕਾਰ ਖ਼ਤਮ ਹੋ ਜਾਂਦੇ ਹਨ। ਹਰੀ ਦੇ ਨਾਮ ਦਾ ਬਾਣ ਇਨ੍ਹਾਂ ਵਿਕਾਰਾਂ 'ਤੇ ਸਿੱਧਾ ਹਮਲਾ ਕਰਦਾ ਹੈ।

ਇਉਂ ਇਸ ਸਾਰੀ ਵਿਚਾਰ ਤੋਂ ਸਾਨੂੰ ਭਲੀ-ਭਾਂਤ ਨਜ਼ਰ ਆ ਜਾਂਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੂਪੀ ਥਾਲ ਵਿਚ ਅਧਿਆਤਮਵਾਦ ਦੇ ਨਾਲ-ਨਾਲ ਸਾਡੇ ਲੋਕ-ਸਭਿਆਚਾਰ ਦਾ ਕਿੰਨਾ ਵੱਡਾ ਅਨਮੋਲ ਖ਼ਜ਼ਾਨਾ ਪਿਆ ਹੈ ਜਿਸ ਦੀ ਜਿੰਨੀ ਵੀ ਸਿਫ਼ਤ ਕਰੀਏ ਥੋੜ੍ਹੀ ਹੈ! ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀਆਂ ਅਨੇਕ ਤੁਕਾਂ ਲੋਕ-ਮੁਹਾਵਰੇ ਦਾ ਹਿੱਸਾ ਬਣ ਚੁੱਕੀਆਂ ਹਨ। ਅਨੇਕਾਂ ਪੰਜਾਬੀ ਕਵੀਆਂ ਅਤੇ ਲੇਖਕਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਕਾਵਿ-ਕਲਾ ਦੇ ਪੱਖੋਂ ਪ੍ਰਭਾਵਿਤ ਕੀਤਾ ਹੈ। ਇਸ ਅਨਮੋਲ ਖ਼ਜ਼ਾਨੇ ਵਿਚ ਅਣਗਿਣਤ ਹੀਰੇ-ਮੋਤੀ ਲੁਕੇ ਪਏ ਹਨ। ਸ੍ਰੀ ਗੁਰੂ ਅਮਰਦਾਸ ਜੀ ਰਾਗ ਸੋਰਠਿ ਕੀ ਵਾਰ ਵਿਚ ਗੁਰਬਾਣੀ ਦੇ ਮਹਾਨ ਖ਼ਜ਼ਾਨੇ ਬਾਰੇ ਫ਼ਰਮਾਨ ਕਰ ਰਹੇ ਹਨ:

*ਥਾਲੈ ਵਿਚਿ ਤੈ ਵਸਤੂ ਪਈਓ ਹਰਿ ਭੋਜਨੁ ਅੰਮ੍ਰਿਤੁ ਸਾਰੁ॥* *(ਪੰਨਾ ੬੪੫)*

■

# ਗੁਰਬਾਣੀ ਵਿਆਕਰਣਿਤ ਕਿਰਤ ਕਿ ਉਚਰਿਤ ਵੱਥ

*- ਡਾ. ਗੁਰਬਖ਼ਸ਼ ਸਿੰਘ ਯੂ.ਐਸ.ਏ.*

ਹਰ ਪੂਰਬ-ਪੱਛਮ ਦਾ ਵਿਦਵਾਨ ਇਹ ਜਾਣਦਾ ਹੈ ਕਿ ਹਰ ਇਕ ਬੋਲੀ ਹੁੰਦੀ ਹੀ ਸ਼ਬਦਾਵਲੀ ਅਤੇ ਵਿਆਕਰਨ ਦਾ ਜੋੜ ਹੈ, ਬੋਲੀ ਤੋਂ ਵਿਆਕਰਨ ਕੋਈ ਵੱਖਰੀ ਵਸਤੂ ਨਹੀਂ। ਜਦੋਂ ਗੁਰੂ ਸਾਹਿਬ ਨੇ ਗੁਰਬਾਣੀ ਉਚਾਰੀ ਤਾਂ ਉਹ ਵਿਆਕਰਨ ਦੇ ਅਸੂਲਾਂ ਵਿਚ ਹੀ ਬੱਧੀ ਹੋਈ ਸੀ। ਹਾਂ, ਗੁਰਬਾਣੀ ਦੀ ਵਿਆਕਰਨ ਹੋਰ ਬੋਲੀਆਂ ਦੀਆਂ ਵਿਆਕਰਨਾਂ ਤੋਂ ਵਿਸ਼ੇਸ਼ ਵਿਲੱਖਣਤਾ ਰੱਖਦੀ ਹੈ। ਉਸ ਨੂੰ ਖੋਜਣ ਤੇ ਸਮਝਣ ਨਾਲ ਹੀ ਬਾਣੀ ਨੂੰ ਠੀਕ ਸਮਝਿਆ ਜਾ ਸਕਦਾ ਹੈ।

ਵਿਆਕਰਨ ਦੇ ਕੁਝ ਅੰਗ ਹਨ:

i) ਵਚਨ ਇਕ-ਵਚਨ, ਬਹੁ-ਵਚਨ;

ii) ਲਿੰਗ, ਇਸਤਰੀ ਲਿੰਗ, ਪੁਲਿੰਗ

iii) ਕਿਰਿਆ, ਭੂਤ, ਵਰਤਮਾਨ, ਭਵਿੱਖ।

ਨਾਂਵ, ਪੜਨਾਂਵ, ਵਿਸ਼ੇਸ਼ਣ ਆਦਿ ਇਹ ਸਭ ਬੋਲੀਆਂ ਵਿਚ ਆਪਣੇ-ਆਪਣੇ ਅਸੂਲਾਂ ਅਨੁਸਾਰ ਵਰਤੇ ਜਾਣ ਤਾਂ ਹੀ ਬੋਲੀ ਬਣਦੀ ਹੈ। ਅਨਪੜ੍ਹ ਮਾਂ-ਬਾਪ ਦੇ ਬੱਚੇ ਜਦੋਂ ਬੋਲਣਾ ਸਿੱਖਦੇ ਹਨ ਤਾਂ ਉਹ ਸ਼ਬਦਾਵਲੀ ਦੇ ਨਾਲ ਵਿਆਕਰਨ ਭੀ ਸਿੱਖ ਜਾਂਦੇ ਹਨ। ਬੱਚਾ ਪੁੱਛਦਾ ਹੈ, "ਮੇਰੀਆਂ ਖੇਡਾਂ ਕਿੱਥੇ ਹਨ?" ਉਹ ਨਾ ਤਾਂ 'ਮੇਰੀ ਖੇਡਾਂ' ਕਹਿੰਦਾ ਹੈ, ਨਾ ਹੀ ਉਹ 'ਮੇਰੀਆਂ ਖੇਡ' ਕਹਿੰਦਾ ਹੈ। ਉਹ ਇਹ ਵੀ ਨਹੀਂ ਕਹਿੰਦਾ ਕਿ "ਮੇਰਾ ਮੰਮੀ ਆਇਆ ਹੈ" ਜਾਂ "ਮੇਰੀ ਪਿਤਾ ਗਈ ਹੈ।" ਬੱਚੇ ਬੋਲੀ ਦੇ ਨਾਲ ਵਿਆਕਰਨ ਦੇ ਅੰਗ (ਵਚਨ ਅਤੇ ਲਿੰਗ) ਭੀ ਸਿੱਖ ਲੈਂਦੇ ਹਨ ਪਰ ਉਨ੍ਹਾਂ ਨੂੰ ਗਿਆਨ ਨਹੀਂ ਹੈ ਕਿ ਇਹ ਵਿਆਕਰਨ ਹੈ। ਇਵੇਂ ਗੁਰਬਾਣੀ ਦੀ ਭੀ ਵਿਆਕਰਨ ਹੈ ਪਰ ਹੈ ਬਹੁਤ ਵਿਲੱਖਣ, ਜੋ ਗੁਰਬਾਣੀ ਨੂੰ ਠੀਕ ਬੱਝਵੇਂ ਅਰਥ ਦਿੰਦੀ ਹੈ, ਉਦਾਹਰਨ :

*ਆਹਰ ਸਭਿ ਕਰਦਾ ਫਿਰੈ ਆਹਰੁ ਇਕੁ ਨ ਹੋਇ॥*

*ਨਾਨਕ ਜਿਤੁ ਆਹਰਿ ਜਗੁ ਉਧਰੈ ਵਿਰਲਾ ਬੂਝੈ ਕੋਇ॥* *(ਪੰਨਾ ੯੬੫)*

ਇਥੇ 'ਆਹਰ' ਦੇ ਤਿੰਨ ਵਿਆਕਰਨਿਕ ਰੂਪ ਹਨ ਅਤੇ ਇਸ ਦੇ ਤਿੰਨ ਅਰਥ ਹਨ:-

i) ਆਹਰ : ਬਹੁ-ਵਚਨ, ਬਹੁਤੇ ਆਹਰ।

ii) ਆਹਰੁ : ਇੱਕ ਵਚਨ, ਇੱਕ ਆਹਰ।

iii) ਆਹਰਿ : ਆਹਰ ਕਰਕੇ, ਆਹਰ ਦੁਆਰਾ।

ਅਰਥ :- ਮਨੁੱਖ ਹੋਰ ਤਾਂ ਬਹੁਤ ਆਹਰ ਕਰਦਾ ਹੈ, ਪਰ ਇਕ ਆਹਰ

(ਪਰਮਾਤਮਾ ਦਾ ਸਿਮਰਨ) ਨਹੀਂ ਕਰਦਾ, ਜਿਸ ਆਹਰ ਕਰਕੇ ਸਾਰਾ ਜਗਤ ਉਧਰ ਸਕਦਾ ਹੈ, ਇਹ ਗਿਆਨ ਕਿਸੇ ਵਿਰਲੇ ਨੂੰ ਹੀ ਪ੍ਰਾਪਤ ਹੈ। ਇਵੇਂ:

- *ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥* *(ਪੰਨਾ ੧)*
- *ਨਾਨਕੁ ਨੀਚੁ ਕਹੈ ਬੀਚਾਰੁ॥* *(ਪੰਨਾ ੨੪)*
- *ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥* *(ਪੰਨਾ ੯੬੬)*

੧. ਨਾਨਕ = ਗੁਰੂ ਨਾਨਕ ਜੀ ਕਹਿ ਰਹੇ ਹਨ।

'ਨਾਨਕ' ਸਦਾ ਹੀ ਛੋਟਾ ਵਿਸਰਾਮ ਦੇ ਕੇ ਬੋਲਣਾ ਹੈ, ਇਸ ਨੂੰ ਅਗਲੇ-ਪਿਛਲੇ ਅੱਖਰ ਨਾਲ ਨਹੀਂ ਜੋੜਨਾ; 'ਨਾਨਕ ਲਿਖਿਆ ਨਾਲਿ'' ਇਕੱਠੀ ਤੁਕ ਨਹੀਂ ਬੋਲਣੀ; ਅਰਥ ਹੈ ਕਿ ''ਵਾਹਿਗੁਰੂ ਨੇ, (ਨਾਨਕ ਨੇ ਨਹੀਂ) ਲਿਖਿਆ'' ਇਸ ਲਈ ਉਚਾਰਨ ਹੈ: ਨਾਨਕ, ਲਿਖਿਆ ਨਾਲਿ।

੨. ਨਾਨਕੁ : ਇਕ-ਵਚਨ ਹੈ, ਗੁਰੂ ਲਈ ਵਰਤਿਆ ਹੈ ਇਸ ਲਈ ਇਸ ਦਾ ਵਿਸ਼ੇਸ਼ਣ ਭੀ ਸ਼ਬਦ ਦੇ ਨਾਲ ਜੁੜਵਾਂ ਹੀ ਬੋਲੇਗਾ। ਨਿਮਰਤਾ ਸਹਿਤ ਆਪਣੇ ਆਪ ਨੂੰ ਨੀਵਾਂ ਦਰਸਾਉਣ ਲਈ ਜਪੁ ਜੀ ਸਾਹਿਬ ਦੀ ੧੮ਵੀਂ ਪਉੜੀ ਵਿਚ ਗੁਰੂ ਜੀ ਆਪ ਨੂੰ 'ਨੀਚ' ਲਿਖਦੇ ਹਨ। 'ਨਾਨਕੁ ਨੀਚੁ ਕਹੈ ਬੀਚਾਰੁ'। 'ਨਾਨਕੁ ਨੀਚੁ' ਦਾ ਇਸ ਲਈ ਉਚਾਰਨ ਇਕੱਠਾ ਕਰਨਾ ਹੈ। ਜੇ ਨਾਨਕੁ ਸ਼ਬਦ 'ਤੇ ਵਿਸ਼ਰਾਮ ਦਿੱਤਾ ਜਾਵੇ ਤਾਂ ''ਨੀਚੁ ਕਹੈ ਬੀਚਾਰੁ'' ਦੇ ਅਰਥ ''ਘਟੀਆ ਵਿਚਾਰ, ਨੀਵੀਂ ਵਿਚਾਰ'' ਗਲਤ ਹੋ ਜਾਣਗੇ।

੩. ਨਾਨਕਿ = ਗੁਰੂ ਨਾਨਕ ਨੇ— ਗੁਰੂ ਨਾਨਕ ਨੇ ਰਾਜ ਚਲਾਇਆ ਹੈ।

ਹੋਰ ਵੇਖੀਏ : ''ਜੇ ਇਕ ਗੁਰ ਕੀ ਸਿਖ ਸੁਣੀ'' (ਜਪੁ) ਇਕ - ਇਸਤਰੀ ਲਿੰਗ ਹੈ, ਇਸ ਲਈ ਇਹ 'ਸਿਖ, ਸਿਖਿਆ' ਦਾ ਵਿਸ਼ੇਸ਼ਣ ਹੈ, ਉਸੇ ਨਾਲ ਜੋੜਨਾ ਹੈ। ਇਹ ਵਿਸ਼ੇਸ਼ਣ 'ਗੁਰ' ਦਾ ਨਹੀਂ, ਜਿਸ ਕਰਕੇ 'ਗੁਰ' ਦੇ ਨਾਲ ਨਹੀਂ ਜੋੜਨਾ। ਅਰਥ ਹਨ: ਗੁਰੂ ਕੀ ਇਕ ਸਿਖਿਆ ਸੁਣੀ, 'ਇਕ ਗੁਰੂ ਕੀ ਸਿਖਿਆ' ਅਰਥ ਨਹੀਂ ਬਣਦੇ। ਇਵੇਂ -

*ਇਹੁ ਮਨੁ ਸੁੰਦਰਿ ਆਪਣਾ ਹਰਿ ਨਾਮਿ ਮਜੀਠੈ ਰੰਗਿ ਰੀ॥* *(ਪੰਨਾ ੪੦੦)*

ਮਨੁ- ਇਕ-ਵਚਨ ਪੁਲਿੰਗ ਹੈ; ਇਹ 'ਸੁੰਦਰਿ' (ਇਸਤਰੀ ਲਿੰਗ) ਨਾਲ ਨਹੀਂ ਜੁੜਦਾ। 'ਸੁੰਦਰਿ' ਜੋ ਸੁੰਦਰੀ ਸ਼ਬਦ ਤੋਂ ਰੂਪ ਬਦਲ ਕੇ ਤਾਲ ਪੂਰਾ ਰੱਖਣ ਲਈ ਕੀਤਾ ਗਿਆ ਹੈ, ਇਸਤਰੀ ਲਿੰਗ ਹੈ। ਇਸ ਲਈ ਠੀਕ ਅਰਥ ਵਿਆਕਰਨ ਦੇ ਆਧਾਰ 'ਤੇ ਇਹ ਬਣਦੇ ਹਨ, ''ਹੇ ਸੁੰਦਰੀ ! ਇਹ ਆਪਣਾ ਮਨ ਨਾਮ ਦੇ ਮਜੀਠੈ (ਰੰਗ) ਵਿਚ ਰੰਗਿ (ਕਿਰਿਆ) ਲੈ''। ਵਿਆਕਰਨ, ਚਾਹੇ ਸਾਧਾਰਨ ਪੰਜਾਬੀ ਹੈ, ਚਾਹੇ ਗੁਰਬਾਣੀ, ਬੋਲੀ ਦਾ ਅਨਿੱਖੜਵਾਂ ਅੰਗ ਹੈ। ਵਿਆਕਰਨ ਤੋਂ ਬਿਨਾਂ ਬਾਣੀ ਦਾ ਨਾ ਤਾਂ ਸ਼ੁੱਧ ਪਾਠ ਹੋ ਸਕਦਾ ਹੈ ਅਤੇ ਨਾ ਹੀ ਸ਼ੁੱਧ ਅਰਥ। ○■

# ਗੁਰਬਾਣੀ ਵਿਚ ਲਗ-ਮਾਤਰੀ ਨਿਯਮਾਵਲੀ

*- ਗਿਆਨੀ ਜੋਗਿੰਦਰ ਸਿੰਘ**

ਗੁਰ-ਸ਼ਬਦ ਦਾ ਅੰਤ੍ਰੀਵ ਗਿਆਨ ਅਦਭੁੱਤ ਹੈ। ਪਰ ਇਸ ਦਾ ਪ੍ਰਗਟ-ਰੂਪ ਵੀ ਵਿਸਮਾਦ-ਜਨਕ ਹੈ। ਇਸ ਲੇਖ ਦੀ ਵਿਚਾਰ ਦਾ ਵਿਸ਼ਾ ਗੁਰ-ਸ਼ਬਦ ਦੇ ਪ੍ਰਗਟ-ਰੂਪ ਅਤੇ ਵਿਸ਼ੇਸ਼ ਕਰਕੇ ਗੁਰਬਾਣੀ ਦੀਆਂ ਲਗ-ਮਾਤਰਾਂ ਦੇ ਬੱਝਵੇਂ ਰੂਪ ਅਤੇ ਇਨ੍ਹਾਂ ਅੰਦਰ ਲੁਪਤ ਭੇਦਾਂ ਬਾਰੇ ਜਾਣਕਾਰੀ ਪ੍ਰਾਪਤ ਕਰਨੀ ਹੈ।

ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਪਾਠ ਕਰਦੇ ਹਾਂ ਤਾਂ ਇਕ-ਇਕ ਸ਼ਬਦ (Word) ਦੇ ਵੱਖ-ਵੱਖ ਰੂਪਾਂ ਵਿਚ ਦਰਸ਼ਨ ਹੁੰਦੇ ਹਨ। ਕਈ ਥਾਵੇਂ ਇੱਕੋ ਪੰਗਤੀ ਵਿਚ ਹੀ ਇੱਕੋ ਸ਼ਬਦ ਵੱਖ-ਵੱਖ ਰੂਪਾਂ ਵਿਚ ਆਉਂਦਾ ਹੈ:

- *ਮਿਲਿ ਬ੍ਰਹਮ ਜੋਤੀ ਓਤਿ ਪੋਤੀ ਉਦਕੁ ਉਦਕਿ ਸਮਾਇਆ॥ (ਪੰਨਾ ੫੪੫)*
  (ਉਦਕੁ— ਪਾਣੀ (ਇਕ-ਵਚਨੀ ਰੂਪ), ਉਦਕਿ— ਪਾਣੀ ਵਿਚ)
- *ਨਾਨਕ ਗਿਆਨੀ ਜਗੁ ਜੀਤਾ ਜਗਿ ਜੀਤਾ ਸਭੁ ਕੋਇ॥ (ਪੰਨਾ ੫੪੮)*
  (ਜਗੁ— ਜਗਤ ਨੂੰ, ਜਗਿ— ਜਗਤ ਨੇ)
- *ਗੁਰਿ ਪੂਰੈ ਵੇਖਾਲਿਆ ਗੁਰ ਸੇਵਾ ਪਾਈਐ॥ (ਪੰਨਾ ੬੪੪)*
  (ਗੁਰਿ— ਗੁਰੂ ਨੇ, ਗੁਰ (ਸੇਵਾ) ਗੁਰੂ ਦੀ ਸੇਵਾ)

ਉਪਰੋਕਤ ਪੰਗਤੀਆਂ ਦੇ ਗਹੁ ਨਾਲ ਪੜ੍ਹਨ ਅਤੇ ਵਿਚਾਰ ਕਰਨ ’ਤੇ ਇਹ ਪ੍ਰਤੀਤ ਹੋ ਆਂਵਦੀ ਹੈ ਕਿ ਇੱਕੋ ਸ਼ਬਦ ਨੂੰ ਵੱਖ-ਵੱਖ ਲਗਾਂ ਲੱਗਣ ਨਾਲ ਉਸ ਦੇ ਅਰਥਾਂ ਵਿਚ ਤਬਦੀਲੀ ਆ ਜਾਂਦੀ ਹੈ। ਇਕ-ਇਕ ਲਗ ਵਿਚ ਕਈ-ਕਈ ਸਬੰਧਕੀ-ਪਦ ਲੁਪਤ ਹਨ।

ਇਸ ਕਥਨ ਦੀ ਸਪੱਸ਼ਟਤਾ ਲਈ ‘ਗੁਰ’ ਸ਼ਬਦ ਦੇ ਬਦਲਵੇਂ ਰੂਪਾਂ ਵਿਚ ਬਦਲਵੇਂ ਅਰਥਾਂ ਸਬੰਧੀ ਵਿਚਾਰ ਕਰਦੇ ਹਾਂ:-

| | ਅਰਥ | ਉਦਾਹਰਣ | |
|---|---|---|---|
| ੧. ਗੁਰ | - ਹੇ ਗੁਰੂ (ਸੰਬੋਧਨੀ ਨਾਂਵ) | *ਗੁਰ ਤਾਰਿ ਤਾਰਣਹਾਰਿਆ॥* | *(ਪੰਨਾ ੮੭੮)* |
| | - ਗੁਰੂ ਜੀ (ਆਦਰ ਵਾਚੀ ਬਹੁ-ਵਚਨੀ ਨਾਂਵ) | *ਅੰਮ੍ਰਿਤ ਨਾਮੁ ਜਲੁ ਸੰਚਿਆ ਗੁਰ ਭਏ ਸਹਾਈ॥* | *(ਪੰਨਾ ੮੧੪)* |
| | - ਗੁਰੂ ਜੀ (ਅਗੇ ਸਬੰਧਕੀ ਪਦ ਲੁਪਤ) | *ਗੁਰ ਪਰਸਾਦੀ ਮੁਖੁ ਊਜਲਾ ਜਪਿ ਨਾਮੁ ਦਾਨੁ ਇਸਨਾਨੁ॥* | *(ਪੰਨਾ ੪੬)* |

** ਸਾਬਕਾ ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ।*

| | | |
|---|---|---|
| | - ਗੁਰੂ ਨਾਲ (ਅਗੇ ਪਰਗਟ ਸਬੰਧਕੀ-ਪਦ) | *ਗੁਰ ਨਾਲਿ ਤੁਲਿ ਨ ਲਗਈ ਖੋਜਿ ਡਿਠਾ ਬ੍ਰਹਮੰਡੁ॥* *(ਪੰਨਾ ੫੦)* |
| ੨. ਗੁਰਾ | - ਹੇ ਗੁਰੂ (ਸੰਬੋਧਨੀ ਨਾਂਵ) | *ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ॥* *(ਪੰਨਾ ੮੫੮)* |
| ੩. ਗੁਰਿ | - ਗੁਰੂ ਨੇ | *ਗੁਰਿ ਅੰਮ੍ਰਿਤ ਨਾਮੁ ਪੀਆਲਿਆ ਜਨਮ ਮਰਨ ਕਾ ਪਥੁ॥* *(ਪੰਨਾ ੪੯)* |
| | | *ਗੁਰਹਿ ਦਿਖਾਇਓ ਲੋਇਨਾ॥* *(ਪੰਨਾ ੪੦੭)* |
| ੪. ਗੁਰਿ | - ਗੁਰੂ ਦੀ ਰਾਹੀਂ | *ਗੁਰਿ ਪੂਰੈ ਹਰਿ ਪਾਇਆ ਹਰਿ ਭਗਤਿ ਇਕ ਮੰਗਾ॥* *(ਪੰਨਾ ੪੪੯)* |
| ੫.੧ ਗੁਰ | - ਗੁਰੂ ਨੂੰ | *ਗੁਰ ਮਿਲਿ ਚਜੁ ਅਚਾਰੁ ਸਿਖੁ ਤੁਧੁ ਕਦੇ ਨ ਲਗੈ ਦੁਖੁ॥* *(ਪੰਨਾ ੫੦)* |
| ੨ ਗੁਰੈ | - ਗੁਰੂ ਨੂੰ | *ਹਉ ਮਨੁ ਤਨੁ ਦੇਵਾ ਸਤਿਗੁਰੈ ਮੈ ਮੇਲੇ ਪ੍ਰਭ ਗੁਣਤਾਸੇ॥* *(ਪੰਨਾ ੨੨੬)* |
| ੩ ਗੁਰਹਿ | - ਗੁਰੂ ਨੂੰ | *ਹਰਿ ਗੁਰਹਿ ਭਾਣਾ ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ॥* *(ਪੰਨਾ ੯੨੪)* |
| ੬.੧ ਗੁਰੁ | - ਗੁਰੂ (ਇਕ-ਵਚਨੀ ਰੂਪ) ਕਰਤਾ-ਕਾਰਕ | *ਸਰਣਿ ਪਏ ਪ੍ਰਭ ਆਪਣੇ ਗੁਰੁ ਹੋਆ ਕਿਰਪਾਲੁ॥* *(ਪੰਨਾ ੪੮)* |
| ੨ ਗੁਰੂ | - (ਸਬੰਧਕੀ-ਪਦ ਅੱਗੇ ਆਉਣ 'ਤੇ ਵੀ ਦੁਲੈਂਕੜ ਏਸੇ ਤਰ੍ਹਾਂ ਰਹਿੰਦੇ ਹਨ) | *ਗੁਰੂ ਗੁਰੂ ਗੁਰੁ ਕਰਿ ਮਨ ਮੋਰ॥* *(ਪੰਨਾ ੮੬੪)* *ਹੁਕਮੁ ਮੰਨਿਹੁ ਗੁਰੂ ਕੇਰਾ ਗਾਵਹੁ ਸਚੀ ਬਾਣੀ॥* *(ਪੰਨਾ ੯੧੮)* |
| ੩ ਗੁਰੋ | - ਹੇ ਗੁਰੂ (ਸੰਬੋਧਕੀ ਨਾਂਵ) | *ਹੇ ਪ੍ਰਾਣ ਨਾਥ ਗੋਬਿੰਦਹ ਕ੍ਰਿਪਾ ਨਿਧਾਨ ਜਗਦ ਗੁਰੋ॥* *(ਪੰਨਾ ੧੩੫੮)* |

'ਗੁਰ' ਸ਼ਬਦ ਦੇ ਵੱਖ-ਵੱਖ ਰੂਪ ਤੇ ਉਨ੍ਹਾਂ ਅਨੁਸਾਰ ਬਦਲਵੇਂ ਅਰਥ ਵੱਖ-ਵੱਖ ਲਗਾਂ ਲੱਗਣ ਕਾਰਨ ਹਨ ਤੇ ਸਮੱਗਰ ਬਾਣੀ ਵਿਚ ਜਿੱਥੇ-ਜਿੱਥੇ ਵੀ ਇਹ ਲਗਾਂ ਕਾਰਕ ਰੂਪ ਵਿਚ ਲੱਗੀਆਂ ਹੋਈਆਂ ਹਨ, ਉਨ੍ਹਾਂ ਵਿਚ ਏਵੇਂ ਹੀ ਸਬੰਧਕੀ-ਪਦ ਲੁਪਤ ਵੇਖੇ ਜਾਂਦੇ ਹਨ। ਜ਼ਰਾ ਧਿਆਨ ਨਾਲ ਗੁਰਬਾਣੀ ਦਾ ਪਾਠ ਕੀਤਿਆਂ ਇਹ ਪਤਾ ਲੱਗਦਾ ਹੈ ਕਿ ਲਗਾਂ-ਮਾਤਰਾਂ ਕਿਸੇ ਬੱਝਵੇਂ ਨੇਮਾਂ ਅਨੁਸਾਰ ਲੱਗੀਆਂ ਹੋਈਆਂ ਹਨ, ਜਿਨ੍ਹਾਂ ਦਾ ਸ਼ਬਦਾਂ ਦੀ ਬਣਤਰ ਅਤੇ ਉਨ੍ਹਾਂ ਦੇ ਅਰਥਾਂ ਨਾਲ ਗੂੜ੍ਹਾ ਸੰਬੰਧ ਹੈ। ਇਹ ਲਗਾਂ-ਮਾਤਰਾਂ ਅਰਥ ਕਰਨ ਵਿਚ ਕੇਵਲ ਅਗਵਾਈ ਹੀ ਨਹੀਂ ਕਰਦੀਆਂ, ਸਗੋਂ ਇਕ ਸ਼ਬਦ ਦੇ ਇਕ ਤੋਂ ਵੱਧ ਅਰਥ ਹੋਣ ਹੀ ਨਹੀਂ ਦਿੰਦੀਆਂ ਤੇ ਇਨ੍ਹਾਂ ਦੀ ਬਰਕਤ ਨਾਲ ਗੁਰਬਾਣੀ ਦਾ ਸਹੀ ਗਿਆਨ ਪ੍ਰਾਪਤ ਹੁੰਦਾ ਹੈ।

ਲਗਾਂ-ਮਾਤਰਾਂ ਦੇ ਗੁੱਝੇ ਭੇਦਾਂ ਬਾਰੇ ਪ੍ਰਿੰ. ਤੇਜਾ ਸਿੰਘ ਜੀ, ਪ੍ਰੋ. ਸਾਹਿਬ ਸਿੰਘ ਜੀ, ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਅਤੇ ਪ੍ਰੋ. ਕਰਤਾਰ ਸਿੰਘ ਜੀ ਆਦਿ ਨੇ ਆਪਣੇ-ਆਪਣੇ ਥਾਂ ਖੋਜ ਕਰ ਕੇ ਪੁਸਤਕਾਂ ਲਿਖੀਆਂ ਹਨ। ਇਨ੍ਹਾਂ ਸੱਜਣਾਂ ਨੇ ਜੋ ਲਗ-ਮਾਤਰੀ ਨਿਯਮ ਲੱਭੇ ਹਨ, ਗੁਰਬਾਣੀ ਦੀ ਹੋਰ ਖੋਜ ਕਰ ਕੇ ਇਨ੍ਹਾਂ ਦੇ ਦਰੁਸਤ ਹੋਣ ਦੀ ਤਸਦੀਕ ਕੀਤੀ ਜਾ ਸਕਦੀ ਹੈ ਤੇ ਹੋਰ ਨਿਯਮ ਲੱਭੇ ਜਾ ਸਕਦੇ ਹਨ। ਨਿਯਮਾਂ ਦੀ ਕਿਸਮ (nature) ਬਾਰੇ ਵਿਚਾਰਾਂ ਦਾ ਵਖੇਵਾਂ ਹੋਣਾ ਕੁਝ ਹੋਰ ਗੱਲ ਹੈ, ਨਿਯਮਾਂ ਦੀ ਹੋਂਦ ਤੇ ਉਨ੍ਹਾਂ ਦੇ ਬੱਝਵੇਂ ਰੂਪਾਂ ਬਾਰੇ ਇਨਕਾਰ ਨਹੀਂ ਕੀਤਾ ਜਾ ਸਕਦਾ।

**ਲਗ-ਮਾਤਰੀ ਨਿਯਮ**

ਸਮੱਗਰ ਨਿਯਮਾਂ ਨੂੰ ਵਰਣਨ ਕਰਨ ਲਈ ਤਾਂ ਵੱਡੇ ਆਕਾਰ ਦੀ ਪੁਸਤਕ ਬਣ ਜਾਂਦੀ ਹੈ। ਕੁਝ ਕੁ ਸ਼ਰਧਾਲੂ ਵੀਰਾਂ ਦਾ ਵਿਚਾਰ ਹੈ ਕਿ ਗੁਰਬਾਣੀ ਦੀ ਲਿਖਾਈ ਸੁਤੰਤਰ ਹੈ ਅਤੇ ਕਿਸੇ ਨੜੇ-ਨਿਯਮ ਦੇ ਅਧੀਨ ਨਹੀਂ। ਉਨ੍ਹਾਂ ਦਾ ਗੁਰਬਾਣੀ ਪ੍ਰਤੀ ਸਤਿਕਾਰ ਤੇ ਸ਼ਰਧਾ ਮੁਬਾਰਿਕ ਹੈ ਪਰ ਗੁਰਬਾਣੀ ਦੀ ਲਿਖਾਈ ਦਾ ਨਿਯਮ-ਪੂਰਬਕ ਹੋਣਾ ਗੁਰਬਾਣੀ ਦੀ ਗੌਰਵਤਾ ਨੂੰ ਘਟਾਉਂਦਾ ਹਰਗਿਜ਼ ਨਹੀਂ, ਸਗੋਂ ਵਧਾਉਂਦਾ ਹੈ। ਗੁਰਬਾਣੀ ਦੇ ਦੋ ਰੂਪ ਹਨ—ਭਾਵਾਤਮਿਕ ਅਤੇ ਵਰਣਾਤਮਿਕ। ਗੁਰਬਾਣੀ ਦਾ ਭਾਵਾਤਮਿਕ ਰੂਪ ਗੁਪਤ ਹੈ, ਅਗਾਧ ਤੇ ਅਗੋਚਰ ਹੈ। ਇਹ ਧੁਰ ਕੀ ਬਾਣੀ ਹੈ ਜਿਸ ਦਾ ਆਧਾਰ ਗੁਰੂ ਸਾਹਿਬਾਨ, ਭਗਤ ਸਾਹਿਬਾਨ ਅਤੇ ਭੱਟ ਸਾਹਿਬਾਨ ਦੇ ਨਿੱਜੀ ਅਨੁਭਵ ਉੱਤੇ ਹੈ। ਸੋ ਗੁਰਬਾਣੀ ਦਾ ਭਾਵਾਤਮਿਕ ਰੂਪ ਬਿਲਕੁਲ ਮੌਲਿਕ ਅਤੇ ਸੁਤੰਤਰ ਹੈ। ਗੁਰਬਾਣੀ ਦਾ ਵਰਣਾਤਮਿਕ ਰੂਪ ਪ੍ਰਗਟ ਹੈ ਤੇ ਇਸ ਦਾ ਸੰਬੰਧ ਗੁਰਬਾਣੀ ਦੀ ਲਿਖਣ-ਤਕਨੀਕ ਨਾਲ ਹੈ। ਇਹ ਤਕਨੀਕ ਬੱਝਵੇਂ ਨੇਮਾਂ ਅਨੁਸਾਰ ਹੈ ਤੇ ਇਸ ਵਿਚ ਕੋਈ ਸੰਦੇਹ ਨਹੀਂ ਕਿ ਇਹ 'ਬੱਝਵੇਂ' ਨੇਮ ਕਿਸੇ ਹੋਰ ਬੋਲੀ ਜਾਂ ਮਨੁੱਖ ਦੇ ਬਣਾਏ ਵਿਆਕਰਨ ਦੇ ਅਧੀਨ ਨਹੀਂ, ਸਗੋਂ ਸੁਤੰਤਰ ਹਨ। ਇਹ ਨੇਮ ਆਪਣੇ ਆਪ ਵਿਚ ਵਿਲੱਖਣ ਹਨ ਤੇ ਇਨ੍ਹਾਂ ਦੇ ਨਿਰਮਾਤਾ ਗੁਰੂ ਸਾਹਿਬਾਨ ਆਪ ਹੀ ਹਨ। ਰੱਬੀ ਗਿਆਨ ਨੂੰ ਸਾਧਾਰਨ ਜਗਿਆਸੂਆਂ ਉੱਤੇ ਆਸ਼ਕਾਰਾ (ਪ੍ਰਗਟ) ਕਰਨ ਲਈ ਇਹ ਸੁਜਾਨ ਸਤਿਗੁਰਾਂ ਦੀ ਮਹਾਨ ਦੇਣ ਹਨ। ਇਨ੍ਹਾਂ ਦੀ ਹੋਂਦ ਤੋਂ ਇਨਕਾਰ ਕਰਨਾ ਸੱਚ ਮੂਹਰੇ ਅੱਖਾਂ ਮੀਟਣ ਤੁੱਲ ਹੈ। ਲੋੜ ਹੈ ਇਨ੍ਹਾਂ ਨਿਯਮਾਂ ਨੂੰ ਸਮਝਣ ਦੀ ਅਤੇ ਸਮਝ ਕੇ ਸਿੱਖ ਸੰਗਤਾਂ ਵਿਚ ਪ੍ਰਚਾਰਨ ਦੀ, ਤਾਂ ਜੁ ਗੁਰਬਾਣੀ ਗੁਹਜ ਅਤੇ ਅਮੁੱਲੇ ਭਾਵ ਸਹੀ ਰੂਪ ਵਿਚ ਸਮਝੇ ਜਾ ਸਕਣ।

## ਗੁਰਬਾਣੀ ਦੀ ਲਗ-ਮਾਤਰੀ ਨਿਯਮਾਵਲੀ

### ਭਾਗ ਪਹਿਲਾ - ਨਾਂਵ ਦੀ ਲਗ-ਮਾਤਰੀ ਨਿਯਮਾਵਲੀ

(੧) ਗੁਰਬਾਣੀ ਅੰਦਰ ਨਾਂਵ ਦੇ ਅਖ਼ੀਰਲੇ ਅੱਖਰ ਨੂੰ ਲੱਗਾ ਔਂਕੜ ( ੁ ) ਉਸ ਦਾ ਇਕ-ਵਚਨੀ ਰੂਪ ਦਰਸਾਉਂਦਾ ਹੈ। ਮੁਕਤਾ-ਅੰਤ ਨਾਂਵ ਬਹੁ-ਵਚਨੀ ਹੁੰਦੇ ਹਨ:-

**ਇਕ-ਵਚਨ**

*ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ॥* (ਪੰਨਾ ੪੭੪)

**ਬਹੁ-ਵਚਨ**

*ਪ੍ਰਭ ਕੇ ਚਾਕਰ ਸੇ ਭਲੇ॥* (ਪੰਨਾ ੨੧੧)

**ਇਕ-ਵਚਨ**

*ਸਚੁ ਸਾਹੁ ਹਮਾਰਾ ਤੂੰ ਧਣੀ ਸਭੁ ਜਗਤੁ ਵਣਜਾਰਾ ਰਾਮ ਰਾਜੇ॥* (ਪੰਨਾ ੪੪੯)

**ਬਹੁ-ਵਚਨ**

*ਸੇਈ ਸਾਹ ਭਗਵੰਤ ਸੇ ਸਚੁ ਸੰਪੈ ਹਰਿ ਰਾਸਿ॥* (ਪੰਨਾ ੨੫੦)

(੨) ਇਸਤਰੀ-ਲਿੰਗ ਨਾਂਵ ਆਮ ਕਰਕੇ ਮੁਕਤਾ-ਅੰਤ ਹੁੰਦੇ ਹਨ ਸਵਾਏ ਉਨ੍ਹਾਂ ਸ਼ਬਦਾਂ ਦੇ ਜਿਨ੍ਹਾਂ ਨਾਲ ਔਂਕੜ ( ੁ) ਜਾਂ ਸਿਹਾਰੀ (ਿ) ਮੂਲਕ-ਅੰਗ ਹਨ:

- *ਜਨ ਕੀ ਭੂਖ ਤੇਰਾ ਨਾਮੁ ਅਹਾਰੁ॥* (ਪੰਨਾ ੭੪੩)
- *ਉਕਤਿ ਸਿਆਨਪ ਕਛੂ ਨਹੀ ਨਾਹੀ ਕਛੁ ਘਾਲ॥* (ਪੰਨਾ ੮੧੧)

**ਮੂਲਕ ਅੰਗੀ ਇਸਤਰੀ-ਲਿੰਗ ਨਾਂਵ**

ਔਂਕੜ-ਅੰਤ :- ਸਾਸੁ (Mother-in-law), ਛਾਰੁ, ਜਿੰਦੁ, ਧੇਣੁ, ਰੇਣੁ, ਮਲੁ, ਰਤੁ ਆਦਿ।

ਸਿਹਾਰੀ-ਅੰਤ :- ਅਗਨਿ, ਮਸਤਕਿ, ਮਤਿ, ਦਾਤਿ, ਕੁਦਰਤਿ, ਲਹਰਿ, ਖਬਰਿ ਆਦਿ।

(ਨੋਟ : ਮੁਕਤਾ-ਅੰਤ ਸਬਦ 'ਬੂਝ', 'ਸੇਵ', 'ਬਖਸ', 'ਠਾਕ', 'ਸਮਝ' ਇਸਤਰੀ-ਲਿੰਗ ਨਾਂਵ ਹਨ ਪਰ ਜਿੱਥੇ ਜਿੱਥੇ ਇਹ ਅਖੀਰਲੇ ਅੱਖਰ ਨੂੰ ਸਿਹਾਰੀ-ਸਹਿਤ ਆਉਂਦੇ ਹਨ ਉੱਤੇ ਕਿਰਿਆ ਹੁੰਦੇ ਹਨ।)

(੩) ਸੰਬੋਧਨੀ-ਨਾਂਵ, ਭਾਵ ਅਜਿਹੇ ਨਾਂਵ ਜਿਨ੍ਹਾਂ ਤੋਂ ਪਹਿਲਾਂ 'ਹੇ' ਪਦ ਦੀ ਵਰਤੋਂ ਲੁਪਤ ਹੁੰਦੀ ਹੈ, ਉਹ ਮੁਕਤਾ-ਅੰਤ ਹੁੰਦੇ ਹਨ:

- *ਮਨ ਕਹਾ ਲੁਭਾਈਐ ਆਨ ਕਉ॥* (ਪੰਨਾ ੧੨੦੮)
- *ਗੁਰ ਤਾਰਿ ਤਾਰਣਹਾਰਿਆ॥* (ਪੰਨਾ ੮੭੮)

(੪) ਗੁਰੂ ਅਤੇ ਅਕਾਲ-ਪੁਰਖ ਦੇ ਵਾਚਕ ਸ਼ਬਦ ਵੀ ਕਿਧਰੇ-ਕਿਧਰੇ ਮੁਕਤਾ-ਅੰਤ ਵਰਤੇ ਗਏ ਮਿਲਦੇ ਹਨ। ਅਜਿਹੇ ਸ਼ਬਦਾਂ ਦੀ ਮੁਕਤਾ-ਅੰਤ, ਭਾਵ ਬਹੁ-ਵਚਨੀ ਰੂਪ ਵਿਚ ਵਰਤੋਂ ਆਦਰ-ਸਤਿਕਾਰ ਵਿਚ ਹੀ ਹੋਈ ਹੈ। ਅਜਿਹੇ ਸ਼ਬਦ ਆਦਰ-ਵਾਚੀ ਮੁਕਤਾ-ਅੰਤ ਸ਼ਬਦ ਹਨ। ਆਦਰ-ਵਾਚੀ ਸ਼ਬਦਾਂ ਦੀ ਪਛਾਣ ਉਸ ਪੰਗਤੀ ਵਿਚ ਉਨ੍ਹਾਂ ਨਾਲ ਸੰਬੰਧਿਤ ਵਿਸ਼ੇਸ਼ਣ, ਪੜਨਾਂਵ ਜਾਂ ਕਿਰਿਆ ਤੋਂ ਹੋ ਸਕਦੀ ਹੈ:

- *ਨਾਨਕ ਪ੍ਰਭ ਸੁਪ੍ਰਸੰਨ ਭਏ ਬਾਂਛਤ ਫਲ ਪਾਉ॥* (ਪੰਨਾ ੮੧੮)

– *ਅੰਮ੍ਰਿਤ ਨਾਮੁ ਜਲੁ ਸੰਚਿਆ ਗੁਰ ਭਏ ਸਹਾਈ॥* *(ਪੰਨਾ ੮੧੪)*

(੫) ਮੁਕਤਾ-ਅੰਤ ਨਾਂਵਾਂ ਵਿਚ ਹੇਠ ਲਿਖੇ ਸਬੰਧਕੀ-ਪਦ ਲੁਪਤ ਹੁੰਦੇ ਹਨ:

(ੳ) ਦਾ, ਦੇ, ਦੀ—

– *ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ॥* *(ਪੰਨਾ ੯੨੩)*

– *ਪ੍ਰਭ ਕਿਰਪਾ ਤੇ ਮਨੁ ਵਸਿ ਆਇਆ॥* *(ਪੰਨਾ ੩੮੫)*

(ਅ) ਨੂੰ—

– *ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ॥* *(ਪੰਨਾ ੨੭੭)*

– *ਗੁਰ ਮਿਲਿ ਨਾਨਕ ਠਾਕੁਰੁ ਜਾਤਾ॥* *(ਪੰਨਾ ੭੩੯)*

(ਨੋਟ : ਸਬੰਧਕ 'ਨੂੰ' ਦੇ ਵਾਚਕ ਨਾਂਵ ਉੱਤੇ ਜੇ ਕਿਸੇ ਕਰਮ ਦਾ ਕੀਤੇ ਜਾਣਾ ਨਾ ਆਉਂਦਾ (Involved) ਹੋਵੇ ਤਾਂ ਨਾਂਵ-ਮੁਕਤਾ-ਅੰਤ ਹੁੰਦਾ ਹੈ ਪਰ ਜਿੱਥੇ ਨਾਂਵ ਉੱਤੇ ਕੋਈ ਕਿਰਿਆ ਕੀਤੀ ਜਾਣੀ ਆਉਂਦੀ ਹੈ ਉੱਥੇ ਇਕ-ਵਚਨ ਨਾਂਵ ਨੂੰ ਔਂਕੜ ਆਉਂਦੀ ਹੈ।

(ੲ) ਵਿਚ (ਬਹੁ-ਵਚਨੀ ਨਾਂਵਾਂ ਵਿਚ)—

– *ਤੀਰਥ ਭਵੈ ਦਿਸੰਤਰ ਲੋਇ॥* *(ਪੰਨਾ ੧੧੬੯)*

– *ਸੰਤ ਚਰਣ ਕਰ ਸੀਸੁ ਧਰਿ ਹਰਿ ਨਾਮੁ ਧਿਆਵਉ॥* *(ਪੰਨਾ ੮੧੨)*

– *ਨਰਕ ਸੁਰਗ ਫਿਰਿ ਫਿਰਿ ਅਵਤਾਰ॥* *(ਪੰਨਾ ੨੭੮)*

– *ਬਿਨੁ ਹਰਿ ਨਾਮ ਨ ਛੂਟਸੀ ਮਰਿ ਨਰਕ ਸਮਾਏ॥* *(ਪੰਨਾ ੪੨੦)*

(ਸ) ਨਾਲ/ਰਾਹੀਂ/ਦੁਆਰਾ (ਬਹੁ-ਵਚਨੀ ਨਾਂਵਾਂ ਵਿਚ)—

– *ਚਰਨ ਚਲਉ ਮਾਰਗਿ ਗੋਬਿੰਦ॥* *(ਪੰਨਾ ੨੮੧)*

– *ਦੁਇ ਦੁਇ ਲੋਚਨ ਪੇਖਾ॥* *(ਪੰਨਾ ੬੫੫)*

(੬) ਨਾਂਵਾਂ ਦੇ ਮਗਰੋਂ ਜਦੋਂ ਸਬੰਧਕੀ-ਪਦ ਆਉਂਦੇ ਹਨ ਤਾਂ ਉਨ੍ਹਾਂ ਨੂੰ ਕਾਰਕ ਦੇ ਤੌਰ 'ਤੇ ਲੱਗੇ ਚਿੰਨ੍ਹ 'ਸਿਹਾਰੀ' ਅਤੇ 'ਔਂਕੜ' ਲਹਿ ਜਾਂਦੇ ਹਨ:

– *ਨਾਮ ਬਿਨਾ ਮਾਟੀ ਸੰਗਿ ਰਲੀਆ॥* *(ਪੰਨਾ ੩੮੫)*

– *ਘਰ ਮਹਿ ਠਾਕੁਰੁ ਨਦਰਿ ਨ ਆਵੈ॥* *(ਪੰਨਾ ੭੩੯)*

– *ਗੁਰ ਕਾ ਦਰਸਨੁ ਦੇਖਿ ਨਿਹਾਲ॥* *(ਪੰਨਾ ੮੯੭)*

– *ਘਟ ਅੰਤਰੇ ਸਾਚੀ ਬਾਣੀ ਸਾਚੋ ਆਪਿ ਪਛਾਣੇ ਰਾਮ॥* *(ਪੰਨਾ ੭੬੯)*

(੭) ਨਾਂਵ ਦੇ ਨਾਲ ਸੰਬੰਧਿਤ ਵਿਸ਼ੇਸ਼ਣ, ਪੜਨਾਂਵੀ ਅਤੇ ਕਿਰਿਆ ਦਾ ਵਚਨ ਤੇ ਲਿੰਗ ਵੀ ਉਹੋ ਹੀ ਹੁੰਦਾ ਹੈ ਜੋ ਨਾਂਵ ਦਾ।

**ਇਕ-ਵਚਨ**

*ਅਮੁਲੁ ਧਰਮੁ ਅਮੁਲੁ ਦੀਬਾਣੁ॥* *(ਪੰਨਾ ੫)*

**ਬਹੁ-ਵਚਨ**

*ਅਸੰਖ ਨਾਂਵ ਅਸੰਖ ਥਾਵ॥* (ਪੰਨਾ ੪)

**ਇਸਤਰੀ-ਲਿੰਗ**

- *ਫਕੜ ਜਾਤੀ ਫਕੜੁ ਨਾਉ॥* (ਪੰਨਾ ੮੩)
- *ਅੰਮ੍ਰਿਤੁ ਕਉਰਾ ਬਿਖਿਆ ਮੀਠੀ॥* (ਪੰਨਾ ੮੯੨)

**ਕਿਰਿਆ**

**ਇਕ-ਵਚਨ**

*ਤਾਪੁ ਛੋਡਿ ਗਇਆ ਪਰਵਾਰੇ॥* (ਪੰਨਾ ੬੨੨)

**ਬਹੁ-ਵਚਨ**

*ਤਾਪ ਸੰਤਾਪ ਸਗਲੇ ਗਏ ਬਿਨਸੇ ਤੇ ਰੋਗ॥* (ਪੰਨਾ ੮੦੭)

(੮) ਜਦੋਂ ਨਾਂਵ ਦੇ ਅਖੀਰਲੇ ਅੱਖਰ ਨੂੰ ਲੱਗੀ ਸਿਹਾਰੀ ਜਾਂ ਦੋਲਾਵਾਂ 'ਵਿਚ' 'ਦੁਆਰਾ' (ਰਾਹੀਂ ਨਾਲ) 'ਉੱਤੇ' ਸਬੰਧਕੀ-ਪਦਾਂ ਦੇ ਅਰਥਾਂ ਵਿਚ ਵਰਤੀ ਗਈ ਹੋਵੇ ਤਾਂ ਨਾਂਵ ਨਾਲ ਸੰਬੰਧਿਤ ਪੜਨਾਂਵੀ ਵਿਸ਼ੇਸ਼ਣ ਜਾਂ ਪਹਿਲਾਂ ਆਉਣ ਵਾਲੇ ਸਬੰਧਕੀ-ਪਦ ਦੋਲਾਵਾਂ ਸਹਿਤ ਆਉਂਦੇ ਹਨ।

**(ੳ) ਪੜਨਾਂਵੀ ਵਿਸ਼ੇਸ਼ਣ**

- *ਮੇਰੈ ਮਨਿ ਮੇਰੈ ਮਨਿ ਸਤਿਗੁਰਿ ਪ੍ਰੀਤਿ ਲਗਾਈ ਰਾਮ॥* (ਪੰਨਾ ੫੭੨)
- *ਹਮਰੈ ਮਨਿ ਚਿਤਿ ਹਰਿ ਆਸ ਨਿਤ ਕਿਉ ਦੇਖਾ ਹਰਿ ਦਰਸੁ ਤੁਮਾਰਾ॥* (ਪੰਨਾ ੧੬੭)

**(ਅ) ਸਬੰਧਕ**

- *ਗੁਰ ਕੈ ਸਬਦਿ ਭਾਉ ਦੂਜਾ ਜਾਏ॥* (ਪੰਨਾ ੧੨੬)
- *ਜਿਸ ਦੈ ਚਿਤਿ ਵਸਿਆ ਮੇਰਾ ਸੁਆਮੀ*
  *ਤਿਸ ਨੋ ਕਿਉ ਅੰਦੇਸਾ ਕਿਸੈ ਗਲੈ ਦਾ ਲੋੜੀਐ॥* (ਪੰਨਾ ੫੫੦)

(੯) ਕਈ ਨਾਵਾਂ ਦੇ ਅਖੀਰ ਵਿਚ ਮੁਕਤਾ-ਅੱਖਰ 'ਨ', 'ਹ' ਲਾ ਕੇ ਬਹੁ-ਵਚਨੀ ਨਾਂਵ ਬਣਾਏ ਜਾਂਦੇ ਹਨ, ਜਿਵੇਂ 'ਸੰਤ' ਤੋਂ 'ਸੰਤਨ', 'ਲੋਗ' ਤੋਂ 'ਲੋਗਨ' ਅਤੇ 'ਭਗਤ' ਤੋਂ 'ਭਗਤਨ' ਅਤੇ ਇਸੇ ਤਰ੍ਹਾਂ 'ਸੰਤ' ਤੋਂ 'ਸੰਤਹ', 'ਲੋਗ' ਤੋਂ 'ਲੋਗਹ', 'ਭਗਤ' ਤੋਂ 'ਭਗਤਹ' ਆਦਿ। ਇਨ੍ਹਾਂ ਵਿਚ ਹੇਠ ਲਿਖੇ ਸਬੰਧਕੀ-ਪਦ ਲੁਪਤ ਹੁੰਦੇ ਹਨ:-

**(ੳ) 'ਨ' ਵਿਚ ਲੁਪਤ ਸਬੰਧਕੀ-ਪਦ**

ਨੇ—

- *ਸੰਤਨ ਸਿਉ ਹਮ ਲਾਹਾ ਖਾਟਿਆ ਹਰਿ ਭਗਤਿ ਭਰੇ ਭੰਡਾਰਾ॥* (ਪੰਨਾ ੬੧੪)
- *ਲੋਗਨ ਰਾਮੁ ਖਿਲਉਨਾ ਜਾਨਾਂ॥* (ਪੰਨਾ ੧੧੫੮)

– *ਠਾਕੁਰ ਚਰਣ ਸੁਹਾਵੇ॥ ਹਰਿ ਸੰਤਨ ਪਾਵੇ॥* *(ਪੰਨਾ ੪੦੭)*

ਨੂੰ—

– *ਹਰਿ ਸੰਤਨ ਕਰਿ ਨਮੋ ਨਮੋ॥* *(ਪੰਨਾ ੨੪੧)*

– *ਊਹਾ ਕਾਮਿ ਨ ਆਵੈ ਇਹ ਬਿਧਿ ਓਹੁ ਲੋਗਨ ਹੀ ਪਤੀਆਵੈ॥* *(ਪੰਨਾ ੨੧੬)*

ਦਾ—

– *ਥਿਰੁ ਸੰਤਨ ਸੋਹਾਗੁ ਮਰੈ ਨ ਜਾਵਏ॥* *(ਪੰਨਾ ੪੫੭)*

– *ਤੇਰੇ ਬਚਨ ਅਨੂਪ ਅਪਾਰ ਸੰਤਨ ਆਧਾਰ ਬਾਣੀ ਬੀਚਾਰੀਐ ਜੀਉ॥* *(ਪੰਨਾ ੮੦)*

## ਸਬੰਧਕੀ-ਪਦ ਨਾਲ

– *ਸੰਤਨ ਕਾ ਦਾਨਾ ਰੂਖਾ ਸੋ ਸਰਬ ਨਿਧਾਨ॥* *(ਪੰਨਾ ੮੧੧)*

– *ਭਗਤਨ ਕੀ ਟਹਲ ਕਮਾਵਤ ਗਾਵਤ ਦੁਖ ਕਾਟੇ ਤਾ ਕੇ ਜਨਮ ਮਰਨ॥* *(ਪੰਨਾ ੧੨੦੬)*

– *ਲੋਕਨ ਕੀਆ ਵਡਿਆਈਆ ਬੈਸੰਤਰਿ ਪਾਗਉ॥* *(ਉਹੀ)*

## (ਅ) 'ਹ' ਵਿਚ ਲੁਪਤ ਸਬੰਧਕੀ-ਪਦ

ਦਾ, ਦੇ, ਦੀ—

– *ਸੰਤਹ ਚਰਨ ਮੋਰਲੋ ਮਾਥਾ॥* *(ਪੰਨਾ ੧੨੦੬)*

– *ਭਗਤਹ ਦਰਸੁ ਦੇਖਿ ਨੈਨ ਰੰਗਾ॥* *(ਉਹੀ)*

– *ਸੁੰਦਰ ਸੁਆਮੀ ਧਾਮ ਭਗਤਹ ਬਿਸ੍ਰਾਮ ਆਸਾ ਲਗਿ ਜੀਵਤੇ ਜੀਉ* *(ਪੰਨਾ ੮੦)*

– *ਨਾਮ ਧਾਰੀਕ ਉਧਾਰੇ ਭਗਤਹ ਸੰਸਾ ਕਉਨ॥* *(ਪੰਨਾ ੪੫੮)*

– *ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ॥* *(ਪੰਨਾ ੧੩੯੦)*

– *ਧਿਆਇ ਧਿਆਇ ਭਗਤਹ ਸੁਖੁ ਪਾਇਆ॥* *(ਪੰਨਾ ੨੮੪)*

– *ਰਾਮਾ ਭਗਤਹ ਚੇਤੀਅਲੇ ਅਚਿੰਤ ਮਨੁ ਰਾਖਸੀ॥* *(ਪੰਨਾ ੪੮੬)*

## ਨਾਂਵ ਨਾਲ ਕੰਨੇ ਦੀ ਵਰਤੋਂ

੧੦. ਕਈ ਨਾਂਵਾਂ ਨੂੰ ਬਹੁ-ਵਚਨੀ ਬਣਾਉਣ ਲਈ ਕੰਨੇ ਦੀ ਵਰਤੋਂ ਕੀਤੀ ਜਾਂਦੀ ਹੈ:

– *ਸਾਧ ਜਨਾ ਹੋਏ ਕਿਰਪਾਲਾ ਬਿਗਸੇ ਸਭਿ ਪਰਵਾਰਿਆ॥* *(ਪੰਨਾ ੮੦੬)*

– *ਇਕਿ ਭਰਮਿ ਭੂਲੇ ਸਾਕਤਾ ਬਿਨੁ ਗੁਰ ਅੰਧ ਅੰਧਾਰ॥* *(ਪੰਨਾ ੯੮੬)*

੧੧. ਕੰਨਾ ਲਾ ਕੇ ਬਣਾਏ ਬਹੁ-ਵਚਨੀ ਨਾਂਵਾਂ ਵਿਚ ਹੇਠ ਲਿਖੇ ਸਬੰਧਕੀ-ਪਦ ਲੁਪਤ ਹੁੰਦੇ ਹਨ:

## ਨੇ, ਨੂੰ, ਦਾ, ਦੇ, ਦੀ

- *ਸੰਤ ਜਨਾ ਹਰਿ ਮੰਤ੍ਰੁ ਦ੍ਰਿੜਾਇਆ ਹਰਿ ਸਾਜਨ ਵਸਗਤਿ ਕੀਨੇ ਰਾਮ॥* *(ਪੰਨਾ ੭੮੨)*
- *ਸੰਤਾ ਏਕੁ ਧਿਆਵਨਾ ਦੂਸਰ ਕੋ ਨਾਹਿ॥* *(ਪੰਨਾ ੮੧੫)*
- *ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ॥* *(ਪੰਨਾ ੪੧੭)*
- *ਸੰਤਾਂ ਭਰਵਾਸਾ ਤੇਰਾ॥* *(ਪੰਨਾ ੬੨੯)*
- *ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ॥* *(ਪੰਨਾ ੧੩੩)*
- *ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ॥* *(ਪੰਨਾ ੯੬੯)*
- *ਸੰਤਾ ਟੇਕ ਤੁਮਾਰੀ ਸੁਆਮੀ ਤੂੰ ਸੰਤਨ ਕਾ ਸਹਾਈ॥* *(ਪੰਨਾ ੩੮੧)*

## ਦਾ, ਦੇ, ਦੀ

- *ਸੰਤ ਜਨਾ ਕਰਿ ਮੇਲੁ ਗੁਰਬਾਣੀ ਗਾਵਾਈਆ ਬਲਿ ਰਾਮ ਜੀਉ॥* *(ਪੰਨਾ ੭੭੩)*
- *ਸੰਤ ਜਨਾ ਮਸਤਕਿ ਨੀਸਾਣੁ॥* *(ਪੰਨਾ ੮੯੭)*
- *ਸੰਤਾ ਦਾਸੀ ਸੇਵਾ ਚਰਣੀ ਜੀਉ॥* *(ਪੰਨਾ ੨੧੬)*
- *ਸੰਤਾ ਸੰਗਤਿ ਮਿਲਿ ਰਹੈ ਤਾ ਸਚਿ ਲਗੈ ਪਿਆਰੁ॥* *(ਪੰਨਾ ੭੫੬)*

ਸੰਬੋਧਨੀ-ਨਾਂਵ ਬਣਾਉਣ ਲਈ ਅਖੀਰ ਵਿਚ ਕੰਨਾ ਲਾਇਆ ਜਾਂਦਾ ਹੈ:

- *ਮੇਰੇ ਪ੍ਰੀਤਮਾ ਤੂ ਕਰਤਾ ਕਰਿ ਵੇਖੁ॥* *(ਪੰਨਾ ੬੩੬)*
- *ਮੇਰੇ ਸਤਿਗੁਰਾ ਹਉ ਤੁਧੁ ਵਿਟਹੁ ਕੁਰਬਾਣੁ॥* *(ਪੰਨਾ ੫੨)*
- *ਮੇਰੇ ਸਾਹਾ ਮੈ ਹਰਿ ਦਰਸਨ ਸੁਖੁ ਹੋਇ॥* *(ਪੰਨਾ ੬੭੦)*
- *ਮੇਰੇ ਸਾਹਿਬਾ ਕਉਣੁ ਜਾਣੈ ਗੁਣ ਤੇਰੇ॥* *(ਪੰਨਾ ੧੫੬)*

ਕਈ ਨਾਂਵ ਆਪਣੇ ਸਾਧਾਰਨ ਰੂਪ ਵਿਚ ਕੰਨਾ-ਅੰਤ ਹੁੰਦੇ ਹਨ ਜਿਵੇਂ ਦਾਤਾ, ਕਰਤਾ, ਵਣਜਾਰਾ, ਬਟਵਾਰਾ ਆਦਿ। ਅਜਿਹੇ ਨਾਂਵ ਬਹੁ-ਵਚਨੀ ਰੂਪ ਵਿਚ ਹੇਠ ਲਿਖੀਆਂ ਮਾਤਰਾਂ ਸਹਿਤ ਆਉਂਦੇ ਹਨ:-

(੧) ਲਾਂਵ (ਦਾਤਾ ਤੋਂ ਦਾਤੇ)

*ਇਕਿ ਦਾਤੇ ਇਕਿ ਮੰਗਤੇ ਕੀਤੇ ਆਪੇ ਭਗਤਿ ਕਰਾਈ॥* *(ਪੰਨਾ ੯੧੨)*

(੨) ਬਿਹਾਰੀ (ਕੁਤਾ ਤੋਂ ਕੁਤੀਂ)

*ਰਤਨ ਵਿਗਾੜਿ ਵਿਗੋਏ ਕੁਤੀਂ ਮੁਇਆ ਸਾਰ ਨ ਕਾਈ॥* *(ਪੰਨਾ ੩੬੦)*

(੩) ਬਿਹਾਰੀ ਸਹਿਤ ਈੜੀ (ਬਟਵਾਰਾ ਤੋਂ ਬਟਵਾਰਈ)

*ਬੀਧਾ ਪੰਚ ਬਟਵਾਰਈ ਉਪਜਿਓ ਮਹਾ ਖੇਦੁ॥* *(ਪੰਨਾ ੮੧੫)*

(੧੪) ਸੰਬੋਧਨੀ-ਨਾਂਵ ਬਣਾਉਣ ਲਈ ਇਕ-ਵਚਨ ਵਿਚ ਉਨ੍ਹਾਂ ਦਾ ਕੰਨਾ ਲਾਹ ਕੇ ਲਾਂਵ ਦੀ ਵਰਤੋਂ ਕੀਤੀ ਜਾਂਦੀ ਹੈ (ਅੰਧਾ ਤੋਂ ਅੰਧੇ) ਤੇ ਬਹੁ-ਵਚਨ ਵਿਚ

ਅਖੀਰਲੇ ਅੱਖਰ ਨੂੰ ਸਿਹਾਰੀ ਲਾ ਕੇ ਅੱਗੇ ( ੋ ) ਲਾਇਆ ਜਾਂਦਾ ਹੈ (ਵਣਜਾਰਾ ਤੋਂ ਵਣਜਾਰਿਹੋ, ਪਿਆਰ ਤੋਂ ਪਿਆਰਿਹੋ)

- *ਅੰਧੇ ਤੂੰ ਬੈਠਾ ਕੰਧੀ ਪਾਹਿ॥* *(ਪੰਨਾ ੪੩)*
- *ਆਵਹੁ ਸੰਤ ਪਿਆਰਿਹੋ ਅਕਥ ਕੀ ਕਰਹ ਕਹਾਣੀ॥* *(ਪੰਨਾ ੯੧੮)*
- *ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ॥* *(ਪੰਨਾ ੨੨)*

## ਸਿਹਾਰੀ ( ਿ ) ਦੀ ਨਾਂਵ ਨਾਲ ਵਰਤੋਂ

(੧੫) ਨਾਂਵ ਦੇ ਅਖੀਰਲੇ ਅੱਖਰ ਨੂੰ ਕਾਰਕ ਦੇ ਰੂਪ ਵਿਚ ਲੱਗੀ ( ਿ ) ਵੱਖ-ਵੱਖ ਸ਼ਬਦਾਂ (words) ਵਿਚ ਵੱਖ-ਵੱਖ ਸਬੰਧਕੀ-ਪਦਾਂ ਦਾ ਸੰਕੇਤ ਕਰਦੀ ਹੈ:-

(ੳ) ਇਕੱਲੀ ਸਿਹਾਰੀ ( ਿ ) - ਵਿਚ, ਉੱਤੇ, ਤੋਂ, ਦੁਆਰਾ (ਰਾਹੀਂ, ਨਾਲ) ਨੇ;

(ਅ) "ਹਾਂ ਹੇ" ਸਹਿਤ ਸਿਹਾਰੀ (ਿ ਹ) = ਨੇ, ਨੂੰ, ਨਾਲ, ਦਾ, ਵਿਚ।

## (ੳ) - ਇਕੱਲੀ ਸਿਹਾਰੀ

ਵਿਚ—

- *ਗਾਵੀਐ ਸੁਣੀਐ ਮਨਿ ਰਖੀਐ ਭਾਉ॥* *(ਪੰਨਾ ੨)*
- *ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥* *(ਪੰਨਾ ੩)*

ਉੱਤੇ—

- *ਮੰਨੈ ਮੁਹਿ ਚੋਟਾ ਨਾ ਖਾਇ॥* *(ਪੰਨਾ ੩)*
- *ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ॥* *(ਪੰਨਾ ੧੪)*

ਤੋਂ—

- *ਓਅੰਕਾਰਿ ਬ੍ਰਹਮਾ ਉਤਪਤਿ॥* *(ਪੰਨਾ ੯੨੯)*
- *ਜਿਨ ਹਰਿ ਜਨ ਸਤਿਗੁਰ ਸੰਗਤਿ ਪਾਈ*
  *ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ॥* *(ਪੰਨਾ ੪੯੨)*

ਦੁਆਰਾ, ਨਾਲ, ਰਾਹੀਂ—

- *ਕਾਹੂ ਜੁਗਤਿ ਕਿਤੈ ਨ ਪਾਈਐ ਧਰਮਿ॥* *(ਪੰਨਾ ੨੭੪)*
- *ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥* *(ਪੰਨਾ ੧੪)*

ਨੇ—

- *ਅਮਲੁ ਗਲੋਲਾ ਕੂੜ ਕਾ ਦਿਤਾ ਦੇਵਣਹਾਰਿ॥* *(ਪੰਨਾ ੧੫)*
- *ਗੁਰਿ ਰਾਖੇ ਸੇ ਉਬਰੇ ਸਬਦਿ ਰਤੇ ਮਨ ਮਾਹਿ ਜੀਉ॥* *(ਪੰਨਾ ੭੫੧)*

ਨੋਟ : (੧) ਅਜਿਹੇ ਨਾਂਵ ਜਿਨ੍ਹਾਂ ਦੇ ਅਖੀਰਲੇ ਅੱਖਰ ਨੂੰ ਲੱਗੀ ਸਿਹਾਰੀ 'ਨੇ' ਸਬੰਧਕੀ ਪਦ ਦਾ ਸੰਕੇਤ ਦਿੰਦੀ ਹੈ, ਭੂਤ-ਕਾਲ ਦੀ ਸਕਰਮਕ ਕਿਰਿਆ ਨਾਲ ਆਉਂਦੇ ਹਨ। ਜੇ ਅਜਿਹੇ ਨਾਵਾਂ ਨਾਲ ਇਕ ਤੋਂ ਵਧੀਕ ਮੁਕਤਾ-ਅੰਤ ਨਾਂਵ ਆਉਣ ਤਾਂ ਸਾਰਿਆਂ ਨੂੰ ਸਿਹਾਰੀ ਆਉਂਦੀ ਹੈ ਅਤੇ ਸੰਬੰਧਿਤ ਮੁਕਤਾ-ਅੰਤ ਵਿਸ਼ੇਸ਼ਣੀ ਪਦਾਂ ਨੂੰ

ਵੀ ਸਿਹਾਰੀ ਲੱਗੀ ਹੁੰਦੀ ਹੈ ਜਿਵੇਂ:

- *ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਮਨੁ ਅਨਤ ਨ ਕਾਹੂ ਡੋਲੇ॥ (ਪੰਨਾ ੬੪੨)*
- *ਗੁਰਿ ਦਇਆਲਿ ਪੂਰੀ ਮੇਰੀ ਆਸ॥ (ਪੰਨਾ ੧੧੮੨)*
- *ਗੁਰਿ ਕ੍ਰਿਪਾਲਿ ਬੇਅੰਤਿ ਅਵਗੁਣ ਸਭਿ ਹਤੇ॥ (ਪੰਨਾ ੬੫੩)*

ਨੋਟ :- (੨) ਅਜਿਹੇ ਨਾਵਾਂ ਨਾਲ ਸੰਬੰਧਤ 'ਕੰਨਾ-ਅੰਤ' ਪੜਨਾਂਵੀ ਵਿਸ਼ੇਸ਼ਣ ਅਤੇ ਵਿਸ਼ੇਸ਼ਣ, ਦੋਲਾਵਾਂ ਸਹਿਤ ਆਉਂਦੇ ਹਨ। ਜਿਵੇਂ :

- *ਕਰਤੈ ਪੁਰਖਿ ਤਾਲੁ ਦਿਵਾਇਆ॥ (ਪੰਨਾ ੬੨੫)*
- *ਗੁਰਿ ਪੂਰੈ ਹਉਮੈ ਮਲੁ ਧੋਈ॥ (ਪੰਨਾ ੭੩੬)*
- *ਮੇਰੈ ਠਾਕੁਰਿ ਇਹ ਬਣਤ ਬਣਾਈ॥ (ਪੰਨਾ ੧੦੬੬)*
- *ਮੇਰੈ ਪ੍ਰਭਿ ਅੰਦਰਿ ਆਪੁ ਲੁਕਾਇਆ॥ (ਉਹੀ)*

(ਅ) 'ਹਾਹਾ' ਸਹਿਤ ਸਿਹਾਰੀ ਹਿ

ਨੇ—

- *ਗੁਰਹਿ ਦਿਖਾਇਓ ਲੋਇਨਾ॥ (ਪੰਨਾ ੪੦੭)*
- *ਕਹੁ ਨਾਨਕ ਜਉ ਪਿਰਹਿ ਸੀਗਾਰੀ॥ (ਪੰਨਾ ੩੭੨)*

ਨੂੰ—

- *ਦੂਧਹਿ ਦੁਹਿ ਜਬ ਮਟੁਕੀ ਭਰੀ॥ (ਪੰਨਾ ੧੧੬੬)*
- *ਖਸਮਹਿ ਜਾਨਿ ਖਿਮਾ ਕਰਿ ਰਹੈ॥ (ਪੰਨਾ ੩੪੦)*

ਨਾਲ, ਦੁਆਰਾ—

- *ਸਾਰੋ ਦਿਨਸੁ ਮਜੂਰੀ ਕਰਤਾ ਤੁਹੁ ਮੂਸਲਹਿ ਛਰਾਇਆ॥ (ਪੰਨਾ ੭੧੨)*
- *ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ॥ (ਪੰਨਾ ੧੩੯੯)*
- *ਕੀਨੀ ਰਖਿਆ ਭਗਤ ਪ੍ਰਹਿਲਾਦੈ ਹਰਨਾਖਸ ਨਖਹਿ ਬਿਦਾਰੇ॥ (ਪੰਨਾ ੯੯੯)*

ਦਾ/ਦੇ—

- *ਜਿਸੁ ਵਖਰ ਕਉ ਚਾਹਤਾ ਸੋ ਪਾਇਓ ਨਾਮਹਿ ਰੰਗਿ॥ (ਪੰਨਾ ੪੩੧)*
- *ਮੀਠੀ ਪਿਰਹਿ ਕਹਾਨੀ॥ (ਪੰਨਾ ੮੩੦)*
- *ਚਿਤਹਿ ਚਿਤੁ ਸਮਾਇ ਤ ਹੋਵੈ ਰੰਗੁ ਘਨਾ॥ (ਪੰਨਾ ੧੩੬੨)*
- *ਮਨਹਿ ਅਰਾਧਿ ਸੋਇ ਹਾਂ॥ ਨਿਮਖ ਨ ਵੀਸਰੈ ਹਾਂ॥ (ਪੰਨਾ ੪੧੦)*

੧੬. ਸਿਹਾਰੀ ਕਈ ਇਸਤਰੀ-ਲਿੰਗ ਸ਼ਬਦਾਂ ਦਾ ਮੂਲਕ-ਅੰਗ ਹੈ। ਜਿਵੇਂ:

ਮਤਿ—

*ਮਤਿ ਪਤਿ ਧਨੁ ਸੁਖ ਸਹਜ ਅਨੰਦਾ॥ (ਪੰਨਾ ੮੦੫)*

ਰੈਣਿ—

*ਰੈਣਿ ਅੰਧਾਰੀ ਨਿਰਮਲ ਜੋਤਿ॥ (ਪੰਨਾ ੮੩੧)*

ਅਰਦਾਸਿ—

*ਅਰਦਾਸਿ ਸੁਣੀ ਦਾਤਾਰਿ ਪ੍ਰਭਿ ਹੋਏ ਕਿਰਪਾਲ॥* *(ਪੰਨਾ ੮੧੮)*

ਖਬਰਿ—

*ਖਬਰਿ ਭਈ ਸੰਸਾਰਿ ਆਏ ਤ੍ਰੈ ਲੋਆ॥* *(ਪੰਨਾ ੧੧੧੬)*

ਅਗਿ—

*ਅੰਦਰਿ ਤਿਸਨਾ ਅਗਿ ਹੈ ਮਨਮੁਖ ਭੁਖ ਨ ਜਾਇ॥* *(ਪੰਨਾ ੧੪੨੪)*

ਨਿਸਿ—

*ਨਿਸਿ ਬਾਸੁਰ ਜਪਿ ਨਾਨਕ ਦਾਸ॥* *(ਪੰਨਾ ੮੬੫)*

੧੭. ਕਈ ਨਾਂਵਾਂ ਨੂੰ ਲੱਗੀ ਸਿਹਾਰੀ ਉਨ੍ਹਾਂ ਦਾ ਇਸਤਰੀ-ਲਿੰਗ ਰੂਪ ਨਿਰੂਪਨ ਕਰਦੀ ਹੈ। ਇਸਤਰੀ-ਲਿੰਗ ਨਾਂਵਾਂ ਦੇ ਵਿਸ਼ੇਸ਼ਣ ਭੀ ਸਿਹਾਰੀ ਸਹਿਤ ਮਿਲਦੇ ਹਨ:

ਨਾਰਿ—

*ਗ੍ਰਿਹੁ ਵਸਿ ਗੁਰਿ ਕੀਨਾ ਹਉ ਘਰ ਕੀ ਨਾਰਿ॥* *(ਪੰਨਾ ੭੩੭)*

ਕੂੜਿਆਰ—

*ਮੁੰਧੇ ਕੂੜਿ ਮੁਠੀ ਕੂੜਿਆਰਿ॥* *(ਪੰਨਾ ੩੮)*

ਪਰਭਾਤਿ—

*ਰੈਣਿ ਦਿਨਸੁ ਪਰਭਾਤਿ ਤੂਹੈ ਹੀ ਗਾਵਣਾ॥* *(ਪੰਨਾ ੬੫੨)*

ਛੁਟੜਿ—

*ਹੰਸੁ ਚਲਿਆ ਤੂੰ ਪਿਛੈ ਰਹੀਏਹਿ ਛੁਟੜਿ ਹੋਈਅਹਿ ਨਾਰੀ॥* *(ਪੰਨਾ ੧੫੫)*

ਸੁੰਦਰਿ/ਬਿਚਖਣਿ—

*ਸੁੰਦਰਿ ਸਾਇ ਸਰੂਪ ਬਿਚਖਣਿ ਕਹੀਐ ਸਾ ਸਿਆਣੀ॥* *(ਪੰਨਾ ੭੨੨)*

ਸੇਵਕਿ—

*ਸੋ ਸੇਵਕਿ ਰਾਮ ਪਿਆਰੀ॥ ਜੋ ਗੁਰ ਸਬਦੀ ਬੀਚਾਰੀ॥* *(ਪੰਨਾ ੮੭੯)*

ਰੂਪਵੰਤਿ/ਸੁਘੜਿ—

*ਰੂਪਵੰਤਿ ਸਾ ਸੁਘੜਿ ਬਿਚਖਣਿ ਜੋ ਧਨ ਕੰਤ ਪਿਆਰੀ ਜੀਉ॥* *(ਪੰਨਾ ੯੭)*

੧੮. ਤੁਕਾਂਤ ਮੇਲਣ ਲਈ ਜਾਂ ਪਿੰਗਲ ਦੇ ਤੋਲ ਨੂੰ ਮੁੱਖ ਰੱਖ ਕੇ ਨਾਂਵ, ਵਿਸ਼ੇਸ਼ਣ ਅਤੇ ਕਿਰਿਆ ਵਿਚ ਬਿਹਾਰੀ ਦੀ ਥਾਵੇਂ ਸਿਹਾਰੀ ਦੀ ਵਰਤੋਂ ਵੀ ਗੁਰਬਾਣੀ ਅੰਦਰ ਮਿਲਦੀ ਹੈ:-

ਸੁਆਮਿ (ਸੁਆਮੀ)—

*ਨਹ ਪਾਇ ਝਗੜਾ ਸੁਆਮਿ ਸੇਤੀ ਆਪਿ ਆਪੁ ਵਞਾਵਣਾ॥* *(ਪੰਨਾ ੫੬੬)*

ਮੇਦਨਿ (ਮੇਦਨੀ)—

*ਆਵਣੁ ਤ ਜਾਣਾ ਤਿਨਹਿ ਕੀਆ ਜਿਨਿ ਮੇਦਨਿ ਸਿਰਜੀਆ॥* *(ਪੰਨਾ ੫੪੨)*

(ਜਨਨਿ, ਦੁਬਲਿ, ਗੋਦਾਵਰਿ, ਬਾਵਲਿ, ਰੋਮਾਵਲਿ)

੧੯. ਕਈ ਪੰਗਤੀਆਂ ਵਿਚ ਦੋ ਵਾਕੰਸ਼ (clauses) ਹਨ। ਪਹਿਲੀ ਵਾਕੰਸ਼ ਵਿਚ ਕੋਈ ਕਰਮ ਦੱਸ ਕੇ ਦੂਜੀ ਵਾਕੰਸ਼ (clause) ਵਿਚ ਉਸ ਦਾ ਪ੍ਰਤੀਕਰਮ ਅੰਕਿਤ ਕੀਤਾ ਹੋਇਆ ਹੁੰਦਾ ਹੈ। ਪਹਿਲੀ ਵਾਕੰਸ਼ ਵਿਚ ਆਮ ਕਰਕੇ ਦੋ ਸ਼ਬਦ ਹੁੰਦੇ ਹਨ; ਇਕ ਨਾਂਵ ਤੇ ਦੂਜਾ ਕਿਰਿਆ। ਗੁਰਬਾਣੀ ਦੀ ਲਗ-ਮਾਤਰੀ ਨਿਯਮਾਵਲੀ ਅਨੁਸਾਰ ਨਾਂਵ ਦੇ ਅਖੀਰਲੇ ਅੱਖਰ ਨੂੰ ਸਿਹਾਰੀ (ਿ) ਅਤੇ ਕਿਰਿਆ ਦੇ ਅਖੀਰਲੇ ਅੱਖਰ ਨੂੰ ਦੋ ਲਾਂਵਾਂ 'ਐ' ਲੱਗੀਆਂ ਹੁੰਦੀਆਂ ਹਨ:-

- *ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ॥* *(ਪੰਨਾ ੬)*
- *ਸਤਗੁਰਿ ਮਿਲਿਐ ਉਲਟੀ ਭਈ ਕਹਣਾ ਕਿਛੂ ਨ ਜਾਇ॥* *(ਪੰਨਾ ੫੫੮)*
- *ਪਾਰਸਿ ਪਰਸਿਐ ਪਾਰਸੁ ਹੋਇ ਜੋਤੀ ਜੋਤਿ ਸਮਾਇ॥* *(ਪੰਨਾ ੨੭)*
- *ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਜਿ ਮਿਲਿਐ ਸੁਖੁ ਹੋਇ॥* *(ਪੰਨਾ ੧੮)*
- *ਪਾਈਅਨਿ ਸਭਿ ਨਿਧਾਨ ਸਾਹਿਬਿ ਤੁਠਿਆ॥* *(ਪੰਨਾ ੫੨੧)*

(ਮਨ ਜਿੱਤਿਆਂ, ਸਤਿਗੁਰੂ ਮਿਲਿਆਂ, ਪਾਰਸ ਪਰਸਿਆਂ, ਸਹਿਜ ਮਿਲਿਆਂ, ਸਾਹਿਬ ਤਰੁੱਠਿਆਂ)

## ਨਾਂਵ ਨਾਲ ਬਿਹਾਰੀ ਦੀ ਵਰਤੋਂ

੨੦. ਗੁਰਬਾਣੀ ਵਿਚ ਨਾਂਵ ਦੇ ਅੰਤਲੇ ਅੱਖਰ ਨੂੰ ਕਾਰਕ ਦੇ ਤੌਰ 'ਤੇ ਲੱਗੀ ਬਿਹਾਰੀ ਵਿਚ ਹੇਠ ਲਿਖੇ ਸਬੰਧਕੀ-ਪਦ ਲੁਪਤ ਹੁੰਦੇ ਹਨ:

(ੳ) ਦੁਆਰਾ (ਰਾਹੀਂ, ਨਾਲ)—ਇਕ-ਵਚਨ ਅਤੇ ਬਹੁ-ਵਚਨ ਨਾਂਵ ਦੋਵਾਂ ਵਿਚ—

ਇਕ-ਵਚਨ

- *ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥* *(ਪੰਨਾ ੧)*
- *ਗੁਰ ਸਾਖੀ ਜੋਤਿ ਪਰਗਟੁ ਹੋਇ॥* *(ਪੰਨਾ ੧੩)*

ਬਹੁ-ਵਚਨ

- *ਅਖਰੀ ਨਾਮੁ ਅਖਰੀ ਸਾਲਾਹ॥* *(ਪੰਨਾ ੪)*
- *ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ ਇਨ੍ਹੀ ਨੇਤ੍ਰੀ ਜਗਤੁ ਨਿਹਾਲਿਆ॥* *(ਪੰਨਾ ੪੭੦)*

(ਅ) ਵਿਚ—

ਕੇਵਲ ਬਹੁ-ਵਚਨੀ ਨਾਂਵਾਂ ਵਿਚ—

- *ਪੂਰਨ ਪੂਰਿ ਰਹਿਓ ਸ੍ਰਬ ਥਾਈ ਆਨ ਨ ਕਤਹੂੰ ਜਾਤਾ॥* *(ਪੰਨਾ ੪੯੬)*
- *ਨੈਨੀ ਹਰਿ ਹਰਿ ਲਾਗੀ ਤਾਰੀ॥* *(ਪੰਨਾ ੧੨੬੨)*

*- ਰਹੈ ਬੇਬਾਣੀ ਮੜੀ ਮਸਾਣੀ॥* *(ਪੰਨਾ ੪੬੭)*

(ੲ) ਉੱਤੇ—ਕੇਵਲ ਬਹੁ-ਵਚਨੀ ਨਾਂਵਾਂ ਵਿਚ—

*- ਪੈਰੀ ਪੈ ਪੈ ਬਹੁਤੁ ਮਨਾਈ ਦੀਨ ਦਇਆਲ ਗੋਪਾਲਾ ਜੀਉ॥* *(ਪੰਨਾ ੯੯)*

*- ਨੈਨੀ ਦੇਖਉ ਗੁਰ ਦਰਸਨੋ ਗੁਰ ਚਰਣੀ ਮਥਾ॥* *(ਪੰਨਾ ੧੧੦੧)*

(ਸ) ਨੇ—ਕੇਵਲ ਬਹੁ-ਵਚਨੀ ਨਾਂਵਾਂ ਵਿਚ—

*- ਸੰਤੀ ਜੀਤਾ ਜਨਮੁ ਅਪਾਰੁ॥* *(ਪੰਨਾ ੮੮੯)*

*- ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ ਮੁਰਟੀਐ॥* *(ਪੰਨਾ ੯੬੬)*

(ਹ) ਦਾ, ਦੇ, ਦੀ—

*- ਨਾਨਕ ਪਾਤਿਸਾਹੀ ਪਾਤਿਸਾਹੁ॥* *(ਪੰਨਾ ੫)*

*- ਨਾਨਕ ਗਾਵੀਐ ਗੁਣੀ ਨਿਧਾਨੁ॥* *(ਪੰਨਾ ੨)*

*- ਹੁਕਮੀ ਬੰਦਾ ਹੁਕਮੁ ਕਮਾਵੈ ਹੁਕਮੇ ਕਢਦਾ ਸਾਹਾ ਹੇ॥* *(ਪੰਨਾ ੧੦੫੪)*

(ਕ) ਤੋਂ—ਕੇਵਲ ਬਹੁ-ਵਚਨੀ ਨਾਂਵਾਂ ਵਿਚ—

*ਚਰਨ ਸੀਸੁ ਕਰ ਕੰਪਨ ਲਾਗੇ ਨੈਨੀ ਨੀਰੁ ਅਸਾਰ ਬਹੈ॥* *(ਪੰਨਾ ੪੭੯)*

(ਖ) ਕਰਕੇ (ਕਾਰਨ)—

*ਸਸੁੜਿ ਸੁਹੀਆ ਕਿਵ ਕਰੀ ਨਿਵਣੁ ਨ ਜਾਇ ਥਣੀ॥* *(ਪੰਨਾ ੧੪੧੦)*

ਬਿਹਾਰੀ-ਅੰਤ ਨਾਂਵਾਂ ਨੂੰ ਬਹੁ-ਵਚਨ ਬਣਾਉਣ ਲਈ ਅੱਗੇ 'ਈ' ਦੀ ਵਰਤੋਂ ਕੀਤੀ ਮਿਲਦੀ ਹੈ:

*ਸੇਵ ਕੀਤੀ ਸੰਤੋਖੀਈਂ ਜਿਨ੍ੀ ਸਚੋ ਸਚੁ ਧਿਆਇਆ॥* *(ਪੰਨਾ ੪੬੬-੬੭)*

## ਨਾਂਵ ਨਾਲ ਲਾਂ ਦੀ ਵਰਤੋਂ

ਇਕੱਲੀ ਲਾਂ, ਨਾਂਵ ਨਾਲ ਆਮ ਕਰਕੇ ਸਿਹਾਰੀ ਦੀ ਥਾਵੇਂ ਵਰਤੀ ਜਾਂਦੀ ਹੈ ਅਤੇ ਸਿਹਾਰੀ ਵਿਚ ਲੁਪਤ ਸਬੰਧਕੀ-ਪਦਾਂ ਦੇ ਅਰਥ ਦਿੰਦੀ ਹੈ:-

੧) ਨਰਕਿ = ਨਰਕ ਵਿਚ

ਨਰਕੇ = ਨਰਕ ਵਿਚ

*ਬਿਨੁ ਨਾਂਵੈ ਮਨੁ ਤਨੁ ਹੈ ਕੁਸਟੀ ਨਰਕੇ ਵਾਸਾ ਪਾਇਦਾ॥* *(ਪੰਨਾ ੧੦੬੪)*

੨) ਦਰਿ = ਦਰ ਉੱਤੇ

ਦਰੇ = ਦਰ ਉੱਤੇ

*ਹਰਿ ਦਰੇ ਹਰਿ ਦਰਿ ਸੋਹਨਿ ਤੇਰੇ ਭਗਤ ਪਿਆਰੇ ਰਾਮ॥* *(ਪੰਨਾ ੪੫੩)*

੩) ਹੁਕਮਿ = ਹੁਕਮ ਵਿਚ

ਹੁਕਮੇ = ਹੁਕਮ ਵਿਚ

*ਹੁਕਮਿ ਉਛਲੈ ਹੁਕਮੇ ਰਹੈ॥* *(ਪੰਨਾ ੯੬੨)*

੨੩. ਇਸਤਰੀ-ਲਿੰਗ ਨਾਂਵ ਦਾ ਸੰਬੋਧਨ ਕਾਰਕ ਬਣਾਉਣ ਲਈ ਲਾਂਵ ਦੀ ਵਰਤੋਂ ਕੀਤੀ ਜਾਂਦੀ ਹੈ:

*ਮੁੰਧੇ ਪਿਰ ਬਿਨੁ ਕਿਆ ਸੀਗਾਰੁ॥* *(ਪੰਨਾ ੧੮)*

੨੪. ਕੰਨਾ-ਅੰਤ ਨਾਂਵਾਂ ਨੂੰ ਬਹੁ-ਵਚਨੀ ਨਾਂਵ ਬਣਾਉਣ ਲਈ ਵੀ ਲਾਂ ਦੀ ਵਰਤੋਂ ਕੀਤੀ ਜਾਂਦੀ ਹੈ:

- *ਧੰਧੇ ਕਹਾ ਬਿਆਪਹਿ ਤਾਹੂ॥* *(ਪੰਨਾ ੨੫੧)*
- *ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ॥* *(ਪੰਨਾ ੩੪੮)*

੨੫. ਕੰਨਾ-ਅੰਤ ਨਾਂਵਾਂ ਅੱਗੇ ਜਦੋਂ ਸਬੰਧਕੀ-ਪਦ ਦੀ ਵਰਤੋਂ ਲੁਪਤ ਜਾਂ ਪ੍ਰਗਟ ਤੌਰ 'ਤੇ ਕੀਤੀ ਗਈ ਹੈ ਤਾਂ ਉਨ੍ਹਾਂ ਨੂੰ ਕੰਨਾ ਲਾਹ ਕੇ ਲਾਂਵ ਲਾਈ ਮਿਲਦੀ ਹੈ:

- *ਪਿਯੂ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ॥* *(ਪੰਨਾ ੯੬੮)*
- *ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥* *(ਪੰਨਾ ੧੮੬)*
- *ਬੇਦ ਪੜੇ ਪੜਿ ਬ੍ਰਹਮੇ ਜਨਮੁ ਗਵਾਇਆ॥* *(ਪੰਨਾ ੪੭੮)*
- *ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ॥* *(ਪੰਨਾ ੧੨)*

## ਨਾਂਵ ਨਾਲ ਦੋਲਾਵਾਂ ਦੀ ਵਰਤੋਂ

੨੬. ਨਾਂਵ ਨੂੰ ਕਾਰਕ ਦੇ ਰੂਪ ਵਿਚ ਲੱਗੀਆਂ ਦੋਲਾਵਾਂ ਵਿਚ ਹੇਠ ਲਿਖੇ ਸਬੰਧਕੀ-ਪਦ ਲੁਪਤ ਹੁੰਦੇ ਹਨ:

(ੳ) ਨੂੰ—

- *ਹਉ ਮਨੁ ਤਨੁ ਦੇਵਾ ਸਤਿਗੁਰੈ ਮੈ ਮੇਲੇ ਪ੍ਰਭ ਗੁਣਤਾਸੇ॥* *(ਪੰਨਾ ੭੭੬)*
- *ਬਾਲਮੀਕੈ ਹੋਆ ਸਾਧਸੰਗੁ॥* *(ਪੰਨਾ ੧੧੯੨)*

(ਅ) ਤੋਂ—

*ਬਲਿ ਤਿਸੁ ਬਾਪੈ ਜਿਨਿ ਹਉ ਜਾਇਆ॥* *(ਪੰਨਾ ੪੭੬)*

(ੲ) ਨੇ—

- *ਧੰਨੈ ਸੇਵਿਆ ਬਾਲ ਬੁਧਿ॥* *(ਪੰਨਾ ੧੧੯੨)*
- *ਕਬੀਰੈ ਸੋ ਧਨੁ ਪਾਇਆ॥* *(ਪੰਨਾ ੬੫੫)*
- *ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ॥* *(ਪੰਨਾ ੯੨੨)*

(ਸ) ਦਾ, ਦੇ, ਦੀ—

- *ਸਗਲੀ ਦਾਸੀ ਠਾਕੁਰੈ ਸਭ ਕਹਤੀ ਮੇਰਾ॥* *(ਪੰਨਾ ੪੦੦)*
- *ਕੀਨੀ ਰਖਿਆ ਭਗਤ ਪ੍ਰਹਿਲਾਦੈ ਹਰਨਾਖਸ ਨਖਹਿ ਬਿਦਾਰੇ॥* *(ਪੰਨਾ ੯੯੯)*

(ਹ) ਉੱਤੇ—

- *ਸੇਜੈ ਕੰਤੁ ਨ ਆਇਓ ਏਵੈ ਭਇਆ ਵਿਕਾਰੁ॥* *(ਪੰਨਾ ੭੮੮)*
- *ਸਭੁ ਕੋ ਆਸੈ ਤੇਰੀ ਬੈਠਾ॥* *(ਪੰਨਾ ੯੭)*

(ਕ) ਵਿਚ—

- *ਹਉ ਮੂਰਖੁ ਕਾਰੈ ਲਾਈਆ ਨਾਨਕ ਹਰਿ ਕੰਮੇ॥* *(ਪੰਨਾ ੪੪੯)*

*- ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ॥*
*(ਪੰਨਾ ੬੯੬)*

(ਖ) ਦਾ, ਦੇ, ਦੀ—

*- ਬਿਖੈ ਨਾਦ ਕਰਨ ਸੁਣਿ ਭੀਨਾ॥ (ਪੰਨਾ ੭੩੮)*

*- ਬਿਦ੍ਮਾਨ ਗੁਰਿ ਆਪਿ ਥਪ੍ਉ ਥਿਰੁ ਸਾਚਉ ਤਖਤੁ ਗੁਰੂ ਰਾਮਦਾਸੈ॥*
*(ਪੰਨਾ ੧੪੦੪)*

ਨੋਟ : ਅੱਗੇ ਸਬੰਧਕ ਆਉਣ 'ਤੇ ਵੀ ਕਈ ਨਾਂਵਾਂ ਨੂੰ ਦੋਲਾਵਾਂ ਲੱਗੀਆਂ ਰਹਿੰਦੀਆਂ ਹਨ, ਜਿਵੇਂ:

*- ਨਾਂਵੈ ਕੀ ਕੀਮਤਿ ਮਿਤਿ ਕਹੀ ਨ ਜਾਇ॥ (ਪੰਨਾ ੬੬੬)*

*- ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥ (ਪੰਨਾ ੧)*

(ਗ) ਦੁਆਰਾ, ਨਾਲ, ਰਾਹੀਂ—

*- ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ॥ (ਪੰਨਾ ੧੨)*

*- ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ॥ (ਪੰਨਾ ੧੩੭੮)*

## ਨਾਂਵ ਨਾਲ ਔਂਕੜ ਦੀ ਵਰਤੋਂ

੨੭. ਮੁਕਤਾ-ਅੰਤ ਪੁਲਿੰਗ ਨਾਵਾਂ ਨੂੰ ਲੱਗੀ ਔਂਕੜ ( ੁ ) ਉਨ੍ਹਾਂ ਦਾ ਇਕ-ਵਚਨੀ ਰੂਪ ਨਿਰੂਪਨ ਕਰਦੀ ਹੈ:

*- ਗੁਰੁ ਮੇਰੀ ਪੂਜਾ ਗੁਰੁ ਗੋਬਿੰਦੁ॥ (ਪੰਨਾ ੮੬੪)*

*- ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ॥ (ਪੰਨਾ ੫੨)*

੨੮. ਜਦੋਂ ਨਾਂਵ ਉੱਤੇ ਕੋਈ ਕਿਰਿਆ ਕੀਤੇ ਜਾਣ ਵਾਲੀ ਹੋਵੇ ਭਾਵ ਨਾਂਵ ਕਰਮ ਕਾਰਕ ਵਿਚ ਹੋਵੇ ਤਾਂ ਨਾਂਵ ਨੂੰ ਲੱਗੀ ਔਂਕੜ ਵਿਚ 'ਨੂੰ' ਨੂੰ ਸਬੰਧਕੀ-ਪਦ ਲੁਪਤ ਹੁੰਦਾ ਹੈ:-

*- ਸਤਿਗੁਰੁ ਸੇਵਿ ਗੁਣ ਨਿਧਾਨੁ ਪਾਇਆ ਤਿਸ ਕੀ ਕੀਮ ਨ ਪਾਈ॥*
*(ਪੰਨਾ ੬੫)*

*- ਨਾਮੁ ਨ ਜਪਹਿ ਤੇ ਆਤਮ ਘਾਤੀ॥ (ਪੰਨਾ ੧੮੮)*

*- ਨਾਮੁ ਜਪਹੁ ਮੇਰੇ ਸਾਜਨ ਸੈਨਾ॥ (ਪੰਨਾ ੩੬੬)*

*- ਅੰਮ੍ਰਿਤੁ ਰਸਨਾ ਪੀਉ ਪਿਆਰੀ॥ (ਪੰਨਾ ੧੮੦)*

੨੯. ਔਂਕੜ ਕਈ ਇਸਤਰੀ-ਲਿੰਗ ਨਾਂਵਾਂ ਦਾ ਮੂਲਕ-ਅੰਗ ਹੈ।

(੧) ਧੇਨੁ—

*ਦੁਧ ਬਿਨੁ ਧੇਨੁ ਪੰਖ ਬਿਨੁ ਪੰਖੀ ਜਲ ਬਿਨੁ ਉਤਭੁਜ ਕਾਮਿ ਨਾਹੀ॥ (ਪੰਨਾ ੩੫੪)*

(੨) ਵਿਸੁ—

*ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ॥ (ਪੰਨਾ ੧੩੭੯)*

(੩) ਵਸਤੁ—

*ਵਸਤੁ ਪਰਾਈ ਕਉ ਉਠਿ ਰੋਵੈ॥* *(ਪੰਨਾ ੬੭੬)*

ਇਸੇ ਤਰ੍ਹਾਂ ਬਿਖੁ, ਰਤੁ, ਮਲੁ, ਰੇਣੁ, ਜਿੰਦੁ, ਛਾਰੁ ਆਦਿ।

(ਨੋਟ : ਸਬੰਧਕੀ-ਪਦ ਅੱਗੇ ਆਉਣ ਉੱਤੇ ਵੀ ਮੂਲਕ ਔਂਕੜ ਕਾਇਮ ਰਹਿੰਦੀ ਹੈ)

੩੦. ਕਈ ਨਾਂਵਾਂ ਦੇ ਪਿੱਛੇ 'ਔਂਕੜ ਸਹਿਤ ਹਾਹਾ ਅੱਖਰ' (ਹੁ) ਲੱਗਾ ਹੋਇਆ ਹੈ। ਇਸ ਵਿਚ ਹੇਠ ਲਿਖੇ ਸਬੰਧਕੀ-ਪਦ ਲੁਪਤ ਹੁੰਦੇ ਹਨ:

ਤੋਂ—

- *ਮਨਹੁ ਨ ਨਾਮੁ ਵਿਸਾਰਿ ਅਹਿਨਿਸਿ ਧਿਆਈਐ॥* *(ਪੰਨਾ ੭੫੨)*
- *ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥* *(ਪੰਨਾ ੪੮੮)*
- *ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥* *(ਪੰਨਾ ੬੫੯)*

ਨਾਲ (ਬਹੁ-ਵਚਨੀ ਨਾਂਵਾਂ ਵਿਚ)—

- *ਨੈਨਹੁ ਪੇਖੁ ਠਾਕੁਰ ਕਾ ਰੰਗੁ॥* *(ਪੰਨਾ ੨੮੧)*
- *ਨੇਤ੍ਰਹੁ ਪੇਖਿ ਦਰਸੁ ਸੁਖੁ ਹੋਇ॥* *(ਪੰਨਾ ੨੯੦)*

ਵਿਚ—

- *ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ॥* *(ਪੰਨਾ ੧੮੨)*
- *ਪਾਵਹੁ ਬੇੜੀ ਹਾਥਹੁ ਤਾਲ॥* *(ਪੰਨਾ ੧੧੬੬)*

੩੧. ਸੰਬੋਧਨੀ-ਨਾਂਵ ਬਣਾਉਣ ਲਈ ਵੀ 'ਹੁ' ਦੀ ਵਰਤੋਂ ਕੀਤੀ ਮਿਲਦੀ ਹੈ:

- *ਸੰਤਹੁ ਤਹਾ ਨਿਰੰਜਨ ਰਾਮੁ ਹੈ॥* *(ਪੰਨਾ ੮੭੪)*
- *ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ*
  *ਹਰਿ ਕਰਤਾ ਆਪਿ ਮੁਹਹੁ ਕਢਾਏ॥* *(ਪੰਨਾ ੩੦੮)*

## ਨਾਂਵ ਨਾਲ ਦੁਲੈਂਕੜੇ ( ੂ ) ਦੀ ਵਰਤੋਂ

(੩੧) ਜਿਸ ਤਰ੍ਹਾਂ ਗੁਰਬਾਣੀ ਅੰਦਰ ਕਿਤੇ-ਕਿਤੇ ( ਿ ) ਦੀ ਥਾਵੇਂ ਬਿਹਾਰੀ ਜਾਂ ਲਾਂਵ ਦੀ ਵਰਤੋਂ ਕੀਤੀ ਮਿਲਦੀ ਹੈ, ਇਸੇ ਤਰ੍ਹਾਂ ਕਿਤੇ-ਕਿਤੇ ਮੂਲਕ ਤੌਰ 'ਤੇ ਔਂਕੜ-ਅੰਗੀ ਨਾਂਵਾਂ ਨੂੰ ਔਂਕੜ ਦੀ ਥਾਵੇਂ ਦੁਲੈਂਕੜੇ ਦੀ ਵਰਤੋਂ ਕੀਤੀ ਮਿਲਦੀ ਹੈ। ਅੱਗੇ ਸਬੰਧਕੀ-ਪਦ ਆਉਣ ਦਾ ਦੁਲੈਂਕੜੇ ਉੱਤੇ ਕੋਈ ਅਸਰ ਨਹੀਂ ਹੁੰਦਾ। ਦੁਲੈਂਕੜੇ ਇਕ-ਵਚਨ ਅਤੇ ਬਹੁ-ਵਚਨ ਦੋਵੇਂ ਕਿਸਮ ਦੇ ਨਾਂਵਾਂ ਨਾਲ ਵਰਤੇ ਜਾਂਦੇ ਹਨ:

- *ਨਾ ਇਸੁ ਪਿੰਡੂ ਨ ਰਕਤੂ ਰਾਤੀ॥* *(ਪੰਨਾ ੮੭੧)*
- *ਚਿੰਜੂ ਬੋੜਨਿ੍ ਨਾ ਪੀਵਹਿ ਉਡਣ ਸੰਦੀ ਡੰਝ॥* *(ਪੰਨਾ ੧੩੮੧)*
- *ਧਾਤੂ ਪੰਜਿ ਰਲਾਇ ਕੂੜਾ ਪਾਜਿਆ॥* *(ਪੰਨਾ ੧੪੧੧)*

*- ਮੈਲੂ ਕੀਨੋ ਸਾਬੁਨੁ ਸੁਧੁ॥* *(ਪੰਨਾ ੯੦੦)*
*- ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ॥* *(ਪੰਨਾ ੪੮੯)*
*- ਖਾਇ ਖਾਇ ਕਰੇ ਬਦਫੈਲੀ ਜਾਣੁ ਵਿਸੂ ਕੀ ਵਾੜੀ ਜੀਉ॥* *(ਪੰਨਾ ੧੦੫)*
*- ਸਤਿਗੁਰੁ ਦਾਤਾ ਸਭਨਾ ਵਥੂ ਕਾ ਪੂਰੈ ਭਾਗਿ ਮਿਲਾਵਣਿਆ॥* *(ਪੰਨਾ ੧੧੬)*
*- ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ॥* *(ਪੰਨਾ ੧੫੬)*
*- ਬਿਨੁ ਬੂਝੇ ਪਸੂ ਭਏ ਬੇਤਾਲੇ॥* *(ਪੰਨਾ ੨੨੪)*

## ਹੋੜਾ-ਕਨੌੜਾ

੩੨. ਗੁਰਬਾਣੀ ਵਿਚ ਹੋੜੇ ਦੀ ਵਰਤੋਂ ਕਿਤੇ-ਕਿਤੇ ਕੰਨੇ ਦੀ ਥਾਵੇਂ ਕੀਤੀ ਹੋਈ ਮਿਲਦੀ ਹੈ ਜਿਵੇਂ:

(੧) ਘਣਾ ਦੀ ਥਾਵੇਂ ਘਣੋ—

*ਘਣੋ ਘਣੋ ਘਣੋ ਸਦ ਲੋੜੈ ਬਿਨੁ ਲਹਣੇ ਕੈਠੈ ਪਾਇਓ ਰੇ॥* *(ਪੰਨਾ ੭੧੫)*

(੨) ਗਉਰਾ ਦੀ ਥਾਵੇਂ ਗਉਰੋ ਅਤੇ ਹਉਰਾ ਦੀ ਥਾਵੇਂ ਹਉਰੋ—

*ਹੰਉ ਹਉਰੋ ਤੂ ਠਾਕੁਰੁ ਗਉਰੋ ਨਾਨਕ ਸਰਨਿ ਪਛਾਨੀ॥* *(ਪੰਨਾ ੪੦੪)*

(੩) ਦਾਤਾ ਦੀ ਥਾਵੇਂ ਦਾਤੋ—

*ਸਾਸ ਗ੍ਰਾਸ ਕੋ ਦਾਤੋ ਠਾਕੁਰੁ ਸੋ ਕਿਉ ਮਨਹੁ ਬਿਸਾਰਿਓ ਰੇ॥* *(ਪੰਨਾ ੩੩੫)*

੩੩. ਕਿਤੇ-ਕਿਤੇ ਔਂਕੜ ਦੀ ਥਾਵੇਂ ਵੀ ਹੋੜਾ ਵਰਤਿਆ ਹੋਇਆ ਮਿਲਦਾ ਹੈ:

(੧) ਪਰਮੇਸਰੁ ਦੀ ਥਾਵੇਂ ਪਰਮੇਸਰੋ—

*ਥਿਰੁ ਪਾਰਬ੍ਰਹਮੁ ਪਰਮੇਸਰੋ ਸੇਵਕੁ ਥਿਰੁ ਹੋਸੀ॥* *(ਪੰਨਾ ੧੧੦੦)*

(੨) ਮਧੁ-ਸੂਦਨ ਦੀ ਥਾਵੇਂ ਮਧੁ-ਸੂਦਨੋ, ਸਿਰੀ ਰੰਗ ਦੀ ਥਾਵੇਂ ਸ੍ਰੀ ਰੰਗੋ—

*ਜਪਿ ਮਨ ਮਾਧੋ ਮਧੁਸੂਦਨੋ ਹਰਿ ਸ੍ਰੀਰੰਗੋ ਪਰਮੇਸਰੋ...॥* *(ਪੰਨਾ ੧੨੦੧)*

੩੪. ਕਨੌੜੇ ਦੀ ਵਰਤੋਂ ਕਿਤੇ-ਕਿਤੇ 'ਊ' ਦੀ ਥਾਵੇਂ ਕੀਤੀ ਮਿਲਦੀ ਹੈ:

*- ਤੂ ਗੁਣਦਾਤੌ ਨਿਰਮਲੋ ਭਾਈ ਨਿਰਮਲੁ ਨਾ ਮਨੁ ਹੋਇ॥* *(ਪੰਨਾ ੬੩੬)*
*- ਤੂ ਦਾਤੌ ਹਮ ਜਾਚਿਕਾ ਹਰਿ ਦਰਸਨੁ ਦੀਜੈ॥*
*- ਸਾਚੌ ਸਾਹਿਬੁ ਮਨਿ ਵਸੈ ਹਉਮੈ ਬਿਖੁ ਮਾਰੀ॥* *(ਪੰਨਾ ੪੧੯)*

੩੫. ਭਾਸਦਾ ਹੈ ਕਿ ਕਿਤੇ-ਕਿਤੇ ਛਾਪਕਾਂ ਦੀ ਅਣਗਹਿਲੀ ਕਾਰਨ 'ਟਿੱਪੀ ਸਹਿਤ ਹੋੜੇ' ਦੀ ਥਾਵੇਂ ਕਨੌੜਾ ਹੀ ਛਪ ਗਿਆ ਹੋਇਆ ਹੈ।

(੧) ਰਾਗੁ 'ਗੋਂਡ' ਦੇ ਸਿਰਲੇਖਾਂ ਵਿਚ ਕਈ ਥਾਵੇਂ ਗੌਂਡ ਛਾਪ ਦਿੱਤਾ ਗਿਆ।

ਮੁਹੋ ਦੀ ਥਾਵੇਂ ਮੁਹੌ—

*ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ॥* *(ਪੰਨਾ ੨)*

ਜੀਭੋ ਦੀ ਥਾਵੇਂ ਜੀਭੌ—

*ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥* *(ਪੰਨਾ ੭)*

ਸਬਦੋ ਦੀ ਥਾਵੇਂ ਸਬਦੌ—

*ਸਬਦੌ ਹੀ ਭਗਤ ਜਾਪਦੇ ਜਿਨ੍ ਕੀ ਬਾਣੀ ਸਚੀ ਹੋਇ॥* *(ਪੰਨਾ ੪੨੯)*

**ਭਾਗ ਦੂਜਾ—ਵਿਸ਼ੇਸ਼ਣ ਦੀ ਲਗ-ਮਾਤਰੀ ਨਿਯਮਾਵਲੀ**

੧) ਵਿਸ਼ੇਸ਼ਣ ਦਾ ਰੂਪ ਨਾਂਵ ਦੀ ਬਣਤਰ ਅਨੁਸਾਰ ਹੀ ਹੁੰਦਾ ਹੈ। ਬਹੁ-ਵਚਨੀ ਨਾਂਵ ਦਾ ਵਿਸ਼ੇਸ਼ਣ ਵੀ ਬਹੁ-ਵਚਨੀ ਹੁੰਦਾ ਹੈ। ਇਸਤਰੀ-ਲਿੰਗ ਨਾਂਵ ਦੇ ਵਿਸ਼ੇਸ਼ਣ ਆਮ ਕਰਕੇ ਮੁਕਤੇ ਹੁੰਦੇ ਹਨ।

ਇਕ-ਵਚਨੀ ਨਾਂਵ ਨਾਲ—

*ਅਮੁਲੁ ਧਰਮੁ ਅਮੁਲੁ ਦੀਬਾਣੁ॥* *(ਪੰਨਾ ੫)*

ਇਸਤਰੀ-ਲਿੰਗ ਨਾਂਵ ਨਾਲ

*ਕਹੁ ਨਾਨਕ ਸਫਲ ਓਹ ਕਾਇਆ॥* *(ਪੰਨਾ ੩੭੪)*

ਬਹੁ-ਵਚਨੀ ਨਾਂਵ ਨਾਲ—

*ਅਮੁਲ ਗੁਣ ਅਮੁਲ ਵਾਪਾਰ॥* *(ਪੰਨਾ ੫)*

੨. ਕਈ ਇਸਤਰੀ-ਲਿੰਗ ਨਾਂਵ ਦੇ ਵਿਸ਼ੇਸ਼ਣਾਂ ਨੂੰ ਇਸਤਰੀ-ਲਿੰਗ-ਵਾਚੀ ਸਿਹਾਰੀ ਲੱਗੀ ਹੁੰਦੀ ਹੈ:

- *ਤੂੰ ਸਤਵੰਤੀ ਤੂੰ ਪਰਧਾਨਿ॥*
- *ਤੁਮ ਹੀ ਸੁੰਦਰਿ ਤੁਮਹਿ ਸੁਹਾਗੁ॥*
- *ਤੂੰ ਪ੍ਰੀਤਮ ਭਾਨੀ ਤੁਹੀ ਸੁਰ ਗਿਆਨਿ॥* *(ਪੰਨਾ ੩੮੪)*
- *ਚੋਆ ਚੰਦਨੁ ਸੇਜ ਸੁੰਦਰਿ ਨਾਰੀ॥* *(ਪੰਨਾ ੧੭੯)*
- *ਸਭਿ ਰੂਪ ਸਭਿ ਸੁਖ ਬਨੇ ਸੁਹਾਗਨਿ॥*
  *ਅਤਿ ਸੁੰਦਰਿ ਬਿਚਖਨਿ ਤੂੰ॥* *(ਪੰਨਾ ੩੭੪)*

੩. ਨਿਸ਼ਚਿਤ-ਸੰਖਿਅਕ ਵਿਸ਼ੇਸ਼ਣ ਆਮ ਕਰਕੇ ਮੁਕਤਾ ਅੰਤ ਹੁੰਦੇ ਹਨ ਪਰ ਹੇਠ ਲਿਖੇ ਸੰਖਿਅਕ ਵਿਸ਼ੇਸ਼ਣ ਗੁਰਬਾਣੀ ਵਿਚ ਸਦਾ ਸਿਹਾਰੀ ਸਹਿਤ ਆਉਂਦੇ ਹਨ:

ਤੀਨਿ—

- *ਤੀਨਿ ਅਵਸਥਾ ਕਹਹਿ ਵਖਿਆਨੁ॥* *(ਪੰਨਾ ੧੫੪)*
- *ਸਾਖਾ ਤੀਨਿ ਕਹੈ ਨਿਤ ਬੇਦੁ॥* *(ਪੰਨਾ ੩੫੨)*

ਚਾਰਿ—

- *ਮਤੀ ਮਰਣੁ ਵਿਸਾਰਿਆ ਖੁਸੀ ਕੀਤੀ ਦਿਨ ਚਾਰਿ॥* *(ਪੰਨਾ ੧੫)*
- *ਚਾਰਿ ਪਦਾਰਥ ਲੈ ਜਗਿ ਆਇਆ॥* *(ਪੰਨਾ ੧੦੨੭)*

ਸਠਿ—(ਨੋਟ : ਪਰ ਸੰਖਿਅਕ ਵਿਸ਼ੇਸ਼ਣ 'ਅਠ' ਸਦਾ ਮੁਕਤਾ-ਅੰਤ ਹੁੰਦਾ ਹੈ।)

- *ਅਠਸਠਿ ਤੀਰਥ ਕਾ ਮੁਖਿ ਟਿਕਾ ਤਿਤੁ ਘਟਿ ਮਤਿ ਵਿਗਾਸੁ॥* *(ਪੰਨਾ ੧੭)*

*– ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥ (ਪੰਨਾ ੧੩੬)*

ਸਤਰਿ-ਬਹਤਰਿ—

*– ਸਤਰਿ ਕਾਬਾ ਘਟ ਹੀ ਭੀਤਰਿ ਜੇ ਕਰਿ ਜਾਨੈ ਕੋਈ॥ (ਪੰਨਾ ੪੮੦)*

*– ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ॥ (ਪੰਨਾ ੧੩੮)*

*– ਸਤਰਿ ਦੋਇ ਭਰੇ ਅੰਮ੍ਰਿਤ ਸਰਿ ਬਿਖੁ ਕਉ ਮਾਰਿ ਕਢਾਵਉ॥ (ਪੰਨਾ ੬੯੩)*

*– ਸਤਰਿ ਸੈਇ ਸਲਾਰ ਹੈ ਜਾ ਕੇ॥ (ਪੰਨਾ ੧੧੬੧)*

*– ਬਹਤਰਿ ਘਰ ਇਕੁ ਪੁਰਖੁ ਸਮਾਇਆ ਉਨਿ ਦੀਆ ਨਾਮੁ ਲਿਖਾਈ॥ (ਪੰਨਾ ੭੯੩)*

*– ਸਾਠ ਸੂਤ ਨਵ ਖੰਡ ਬਹਤਰਿ ਪਾਟੁ ਲਗੋ ਅਧਿਕਾਈ॥ (ਪੰਨਾ ੩੩੫)*

*– ਬਟੂਆ ਏਕੁ ਬਹਤਰਿ ਆਧਾਰੀ ਏਕੋ ਜਿਸਹਿ ਦੁਆਰਾ॥ (ਪੰਨਾ ੪੭੭)*

ਕੋਟਿ, ਕੋੜਿ, ਕਰੋੜਿ, ਕੋਟਿਕ—

*ਕਈ ਕੋਟਿ ਪਾਰਬ੍ਰਹਮ ਕੇ ਦਾਸ॥ (ਪੰਨਾ ੨੭੬)*

(ਨੋਟ : ਇਸ ਅਸਟਪਦੀ ਵਿਚ 'ਕੋਟਿ' ਸ਼ਬਦ 'ਟ' ਨੂੰ ਸਿਹਾਰੀ ਨਾਲ ਪੰਜਾਹ ਤੋਂ ਵੱਧ ਵਾਰੀ ਆਇਆ ਹੈ।)

*– ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥ (ਪੰਨਾ ੫੪੬)*

*– ਕਰੋੜਿ ਹਸਤ ਤੇਰੀ ਟਹਲ ਕਮਾਵਹਿ ਚਰਣ ਚਲਹਿ ਪ੍ਰਭ ਮਾਰਗਿ ਰਾਮ॥ (ਪੰਨਾ ੭੮੧)*

*– ਸੰਕਰ ਕ੍ਰੋੜਿ ਤੇਤੀਸ ਧਿਆਇਓ ਨਹੀ ਜਾਨਿਓ ਹਰਿ ਮਰਮਾਮ॥ (ਪੰਨਾ ੭੧੯)*

*– ਤੀਨਿ ਦੇਵ ਅਰੁ ਕੋੜਿ ਤੇਤੀਸਾ ਤਿਨ ਕੀ ਹੈਰਤਿ ਕਛੁ ਨ ਰਹੀ॥ (ਪੰਨਾ ੪੯੮)*

੪. ਸੰਖਿਅਕ ਵਿਸ਼ੇਸ਼ਣ 'ਤਿਹੁ' ਸਦਾ 'ਹਾ ਹੇ' ਅੱਖਰ ਨੂੰ ਔਂਕੜ ਸਹਿਤ ਗੁਰਬਾਣੀ ਵਿਚ ਆਉਂਦਾ ਹੈ ਅਤੇ ਇਹ ਔਂਕੜ ਹੀ ਇਸ ਨੂੰ 'ਤਿਹ' ਪੜਨਾਂਵ ਤੋਂ ਨਿਖੇੜਦੀ ਹੈ:

ਤਿਹੁ—

*– ਇਕਨੈ ਭਾਂਡੇ ਸਾਜਿਐ ਇਕੁ ਚਾਨਣੁ ਤਿਹੁ ਲੋਇ॥ (ਪੰਨਾ ੬੨)*

*– ਸਾਧ ਕੀ ਉਪਮਾ ਤਿਹੁ ਗੁਣ ਤੇ ਦੂਰਿ॥ (ਪੰਨਾ ੨੭੨)*

*– ਭਗਤੁ ਭਗਤੁ ਸੁਨੀਐ ਤਿਹੁ ਲੋਇ॥ (ਪੰਨਾ ੨੮੩)*

*– ਤਿਹੁ ਲੋਕਾ ਮਹਿ ਸਬਦੁ ਰਵਿਆ ਹੈ ਆਪੁ ਗਇਆ ਮਨੁ ਮਾਨਿਆ॥ (ਪੰਨਾ ੩੫੧)*

*– ਸਬਦੁ ਦੀਪਕੁ ਵਰਤੈ ਤਿਹੁ ਲੋਇ॥ (ਪੰਨਾ ੬੬੪)*

੫. ਸੰਖਿਅਕ ਵਿਸ਼ੇਸ਼ਣ 'ਇਕ' ਦੇ ਹੇਠ ਲਿਖੇ ਬਦਲਵੇਂ ਰੂਪ ਹਨ:

(ੳ) ਪੁਲਿੰਗ, ਇਕ-ਵਚਨ ਨਾਂਵ ਨਾਲ = ਇਕੁ
(ਅ) ਇਸਤਰੀ-ਲਿੰਗ ਨਾਂਵ ਨਾਲ = ਇਕ
(ੲ) ਅਨਿਸ਼ਚਿਤ ਸੰਖਿਅਕ (ਜਾਂ ਪੜਨਾਂਵ)
ਦੇ ਰੂਪ ਵਿਚ ਬਹੁ-ਵਚਨ ਨਾਂਵ ਨਾਲ = ਇਕਿ
(ਸ) ਜੁੜਤ-ਸ਼ਬਦ ਵਿਚ = ਇਕ ਮਨਿ, ਇਕ ਚਿਤਿ

(ਨੋਟ : ਅੱਗੇ ਸਬੰਧਕ ਆਵੇ ਤਾਂ ਅਖ਼ੀਰਲੇ ਅੱਖਰ ਨੂੰ ਲੱਗੀ ਲਗ ਉਤਰ ਜਾਂਦੀ ਹੈ।)

ਇਕੁ—

- *ਇਕੁ ਖਿਨੁ ਲੇਹਿ ਨ ਹਰਿ ਕੋ ਨਾਮ॥* *(ਪੰਨਾ ੩੨੬)*
- *ਇਕੁ ਦੁਖੁ ਸਕਤਵਾਰ ਜਮਦੂਤ॥* *(ਪੰਨਾ ੧੨੫੬)*

ਇਕ—

- *ਇਕ ਤਾਜਨਿ ਤੁਰੀ ਚੰਗੇਰੀ॥* *(ਪੰਨਾ ੬੯੫)*
- *ਇਕ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ॥* *(ਪੰਨਾ ੧੪੦੬)*

ਇਕਿ—

- *ਇਕਿ ਤਪਸੀ ਬਨ ਮਹਿ ਤਪੁ ਕਰਹਿ ਨਿਤ ਤੀਰਥ ਵਾਸਾ॥* *(ਪੰਨਾ ੪੧੯)*
- *ਇਕਿ ਸਿਧ ਸਾਧਿਕ ਬਹੁਤੁ ਵੀਚਾਰੀ॥* *(ਪੰਨਾ ੧੦੪੬)*

## ਇਕ (ਜੁੜਤ-ਪਦ)

- *ਇਕ ਚਿਤਿ ਇਕ ਮਨਿ ਧਿਆਇ ਸੁਆਮੀ ਲਾਇ ਪ੍ਰੀਤਿ ਪਿਆਰੋ॥* *(ਪੰਨਾ ੮੪੫)*
- *ਇਕ ਦੁਇ ਮੰਦਰਿ ਇਕ ਦੁਇ ਬਾਟ॥* *(ਪੰਨਾ ੮੭੧)*
- *ਇਕ ਦਿਨ ਸੋਵਨੁ ਹੋਇਗੋ ਲਾਂਬੇ ਗੋਡ ਪਸਾਰਿ॥* *(ਪੰਨਾ ੧੩੭੧)*
- *ਇਕ ਭਾਇ ਇਕ ਮਨਿ ਨਾਮੁ ਵਸਿਆ ਸਤਿਗੁਰੂ ਹਮ ਮੇਲੀਆ॥* *(ਪੰਨਾ ੮੪੩)*

## ਇਕ (ਸਬੰਧਕ ਨਾਲ)

- *ਇਕ ਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ॥* *(ਪੰਨਾ ੭੬੨)*
- *ਇਕ ਹੀ ਕਉ ਘਾਸੁ ਇਕ ਹੀ ਕਉ ਰਾਜਾ ਇਨ ਮਹਿ ਕਹੀਐ ਕਿਆ ਕੂੜਾ॥* *(ਪੰਨਾ ੧੦੮੧)*
- *ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥* *(ਪੰਨਾ ੭)*

੬. ਹੇਠ ਲਿਖੇ ਬਾਕੀ ਸੰਖਿਅਕ ਵਿਸ਼ੇਸ਼ਣ; ਜੋ ਅਨਿਸ਼ਚਿਤ ਪੜਨਾਂਵ ਵੀ ਹਨ, ਦੇ ਰੂਪ ਵੀ ਲਿੰਗ/ਵਚਨ ਦੀ ਤਬਦੀਲੀ ਨਾਲ ਬਦਲ ਜਾਂਦੇ ਹਨ। ਜਿਵੇਂ:

| | | |
|---|---|---|
| ਇਕ-ਵਚਨ ਪੁਲਿੰਗ | = | ਅਵਰੁ, ਹੋਰੁ, ਸਭੁ |
| ਇਸਤਰੀ-ਲਿੰਗ | = | ਅਵਰ, ਸਭ, ਹੋਰ |
| ਬਹੁ-ਵਚਨ | = | ਅਵਰਿ, ਹੋਰਿ, ਸਭਿ |

### ਹੋਰੁ-ਅਵਰੁ

- *ਹੋਰੁ ਸਰੀਕੁ ਹੋਵੈ ਕੋਈ ਤੇਰਾ ਤਿਸੁ ਅਗੈ ਤੁਧੁ ਆਖਾਂ॥* *(ਪੰਨਾ ੧੨੪੨)*
- *ਹੋਰੁ ਦੁਆਰਾ ਕੋਇ ਨ ਸੂਝੈ॥* *(ਪੰਨਾ ੧੦੭੮)*
- *ਅਵਰੁ ਜਿ ਕਰਨ ਕਰਾਵਨੋ ਤਿਨ ਮਹਿ ਭਉ ਹੈ ਜਾਮ ਕਾ॥* *(ਪੰਨਾ ੨੧੧)*
- *ਅਵਰੁ ਉਪਾਉ ਨ ਕੋਈ ਸੂਝੈ ਨਾਨਕ ਤਰੀਐ ਗੁਰ ਬਚਨੀ॥* *(ਪੰਨਾ ੧੧੯੬)*

### ਹੋਰ-ਅਵਰ

- *ਹੋਰ ਕਥਨੀ ਬਦਉ ਨ ਸਗਲੀ ਛਾਰੁ॥* *(ਪੰਨਾ ੯੦੪)*
- *ਹੋਰ ਵਿਡਾਣੀ ਚਾਕਰੀ ਧ੍ਰਿਗੁ ਜੀਵਣੁ ਧ੍ਰਿਗੁ ਵਾਸੁ॥* *(ਪੰਨਾ ੫੮੬)*
- *ਅਵਰ ਸਿਆਣਪ ਛਾਡਿ ਦੇਹਿ ਨਾਨਕ ਉਧਰਸਿ ਨਾਇ॥* *(ਪੰਨਾ ੯੬੨)*
- *ਅਵਰ ਓਟ ਮੈ ਕੋਇ ਨ ਸੂਝੈ ਇਕ ਹਰਿ ਕੀ ਓਟ ਮੈ ਆਸ॥* *(ਪੰਨਾ ੧੩੦੪)*

### ਹੋਰਿ-ਅਵਰਿ

- *ਹੋਰਿ ਸਾਦ ਸਭਿ ਫਿਕਿਆ ਤਨੁ ਮਨੁ ਫਿਕਾ ਹੋਇ॥* *(ਪੰਨਾ ੨੧੮)*
- *ਹੋਰਿ ਜੀਅ ਉਪਾਏ ਵੇਕੋ ਵੇਕਾ॥* *(ਪੰਨਾ ੮੪੦)*
- *ਅਵਰਿ ਉਪਾਵ ਸਭਿ ਮੀਤ ਬਿਸਾਰਹੁ॥* *(ਪੰਨਾ ੨੮੮)*
- *ਅਵਰਿ ਉਪਾਵ ਸਭਿ ਤਿਆਗਿਆ ਦਾਰੂ ਨਾਮੁ ਲਇਆ॥* *(ਪੰਨਾ ੮੧੭)*

### ਸਭੁ (ਇਕ-ਵਚਨ)

- *ਸਭੁ ਇਕੋ ਸਬਦੁ ਵਰਤਦਾ ਮੇਰੇ ਗੋਵਿਦਾ ਜਨ ਨਾਨਕ ਨਾਮੁ ਧਿਆਇਆ ਜੀਉ॥* *(ਪੰਨਾ ੧੭੩)*
- *ਸਭੁ ਜਗੁ ਆਨਿ ਤਨਾਇਓ ਤਾਨਾਂ॥* *(ਪੰਨਾ ੪੮੪)*

### ਸਭ (ਇਸਤਰੀ-ਲਿੰਗ)

- *ਸਭ ਸ੍ਰਿਸਟਿ ਸੇਵੇ ਦਿਨੁ ਰਾਤਿ ਜੀਉ॥* *(ਪੰਨਾ ੭੪)*
- *ਸਭ ਖਲਕ ਤਮਾਸੇ ਆਈ॥* *(ਪੰਨਾ ੬੫੫)*
- *ਸਭ ਚੂਕੀ ਕਾਣਿ ਲੋਕਾਣੀ॥* *(ਪੰਨਾ ੬੨੨)*
- *ਸਭ ਜੋਤਿ ਤੇਰੀ ਜਗਜੀਵਨਾ ਤੂ ਘਟਿ ਘਟਿ ਹਰਿ ਰੰਗ ਰੰਗਨਾ॥* *(ਪੰਨਾ ੧੩੧੩)*

### ਸਭਿ (ਬਹੁ-ਵਚਨ)

- *ਸਭਿ ਅੰਦੇਸੇ ਮਿਟਿ ਗਏ ਜਮ ਕਾ ਭਉ ਛੁਟੁ॥* *(ਪੰਨਾ ੩੧੫)*
- *ਸਭਿ ਅਵਗਣ ਮੈ ਗੁਣੁ ਨਹੀ ਕੋਈ॥* *(ਪੰਨਾ ੭੫੦)*

੭. ਨਿਸਚੇਵਾਚਕ ਵਿਸ਼ੇਸ਼ਣ/ਨਿਸਚੇਵਾਚਕ ਪੜਨਾਂਵ ਵੀ ਲਿੰਗ/ਵਚਨ ਦੀ ਤਬਦੀਲੀ

ਨਾਲ ਬਦਲ ਜਾਂਦੇ ਹਨ। ਜਿਵੇਂ:

ਇਕ-ਵਚਨ ਪੁਲਿੰਗ = ਉਹੁ (ਓਹੁ), ਇਹੁ (ਏਹੁ), ਉਨਿ, ਇਨਿ
ਇਸਤਰੀ-ਲਿੰਗ = ਇਹ (ਏਹ, ਏਹਾ, ਏਹੀ), ਇਨਿ
ਬਹੁ-ਵਚਨ = (ਉਹਿ, ਓਹਿ, ਓਇ) ਇਹਿ (ਏਹਿ), ਏ, ਉਨ, ਇਨ

### ਉਹ, ਏਹੁ, ਓਨਿ, ਇਨਿ

- *ਉਹੁ ਸਾਕਤੁ ਬਪੁਰਾ ਮਰਿ ਗਇਆ ਕੋਇ ਨ ਲੈਹੈ ਨਾਉ॥* (ਪੰਨਾ ੧੩੭੨)
- *ਇਹੁ ਸੰਸਾਰੁ ਸਭੁ ਆਵਣ ਜਾਣਾ ਮਨ ਮੂਰਖ ਚੇਤਿ ਅਜਾਣਾ॥* (ਪੰਨਾ ੬੦੭)
- *ਜਿਨਿ ਸਤਿਗੁਰੁ ਸੇਵਿ ਪਦਾਰਥੁ ਪਾਯਉ ਨਿਸਿ ਬਾਸੁਰ ਹਰਿ ਚਰਨ ਨਿਵਾਸੁ॥* (ਪੰਨਾ ੧੪੦੬)
- *ਇਨਿ ਹਿੰਦੂ ਮੇਰਾ ਮਲਿਆ ਮਾਨੁ॥* (ਪੰਨਾ ੧੧੯੫)

### ਉਹ, ਇਹ, ਏਹਾ, ਏਹੀ, ਇਨਿ

- *ਇਹ ਅਰਦਾਸਿ ਹਮਾਰੀ ਸੁਆਮੀ ਵਿਸਰੁ ਨਾਹੀ ਸੁਖਦਾਤੇ॥* (ਪੰਨਾ ੭੪੭)
- *ਇਹ ਚਾਲ ਨਿਰਾਲੀ ਗੁਰਮੁਖੀ ਗੁਰ ਦੀਖਿਆ ਸੁਣਿ ਮਨੁ ਭਿੰਨੇ॥* (ਪੰਨਾ ੩੧੪)
- *ਏਹਾ ਭਗਤਿ ਏਹੋ ਤਪ ਤਾਉ॥* (ਪੰਨਾ ੩੫੦)
- *ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ॥* (ਪੰਨਾ ੮੮੨)
- *ਇਨਿ ਦੁਬਿਧਾ ਘਰ ਬਹੁਤੇ ਗਾਲੇ॥* (ਪੰਨਾ ੧੦੨੯)

### ਉਹਿ, ਏਹਿ, ਏ, ਇਨ, ਉਨ

- *ਨਾ ਓਹਿ ਮਰਹਿ ਨ ਠਾਗੇ ਜਾਹਿ॥* (ਪੰਨਾ ੮)
- *ਰਸ ਕਸ ਆਪੁ ਸਲਾਹਣਾ ਏ ਕਰਮ ਮੇਰੇ ਕਰਤਾਰ॥* (ਪੰਨਾ ੧੫)
- *ਤੂ ਓਨਾ ਕਾ ਤੇਰੇ ਓਹਿ॥* (ਪੰਨਾ ੨੫)
- *ਇਨ ਲੋਗਨ ਸਿਉ ਹਮ ਭਏ ਬੈਰਾਈ॥* (ਪੰਨਾ ੧੩੪੭)
- *ਉਨ ਸੰਤਨ ਕੈ ਮੇਰਾ ਮਨੁ ਕੁਰਬਾਨੇ॥* (ਪੰਨਾ ੧੦੦)
- *ਏਹਿ ਜੀਅ ਜੰਤ ਫੂਲਹਿ ਹਰਿ ਚਿਤੁ ਲਾਇ ॥* (ਪੰਨਾ ੧੧੭੬)
- *ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ॥* (ਪੰਨਾ ੮੫੬)

(ੳ) ਜਦੋਂ ਨਿਸਚੇਵਾਚਕ ਵਿਸ਼ੇਸ਼ਣ 'ਇਹ', 'ਏਹ', 'ਅਹਿ' ਕਿਸੇ ਅਜਿਹੇ ਨਾਂਵ ਨਾਲ ਵਰਤੇ ਜਾਣੇ ਹੋਣ ਜਿਸ ਨੂੰ ਕਾਰਕ ਦੇ ਰੂਪ ਵਿਚ ਅਜੇਹੀ ਲਗ ਲੱਗੀ ਹੋਵੇ ਜੋ 'ਵਿਚ', 'ਉੱਤੇ', 'ਦੁਆਰਾ', 'ਰਾਹੀਂ' ਦੇ ਅਰਥ ਰੱਖਦੀ ਹੋਵੇ ਤਾਂ ਇਹ ਵਿਸ਼ੇਸ਼ਣ ਬਦਲ ਕੇ 'ਇਤੁ', 'ਏਤੁ' ਅਤੇ 'ਐਤੁ' ਹੋ ਜਾਂਦੇ ਹਨ:

- *ਏਤੁ ਮੋਹਿ ਡੂਬਾ ਸੰਸਾਰੁ॥* (ਪੰਨਾ ੩੫੬)

*– ਜਾ ਰਹਣਾ ਨਾਹੀ ਐਤੁ ਜਗਿ ਤਾ ਕਾਇਤੁ ਗਾਰਬਿ ਹੰਢੀਐ॥ (ਪੰਨਾ ੪੭੩)*

(ਅ) ਇਸੇ ਤਰ੍ਹਾਂ ਜਿਸੁ, ਤਿਸੁ, ਇਸੁ, ਉਸੁ, ਇਕਸੁ, ਕਿਸੁ ਆਦਿ ਪੜਨਾਂਵੀ ਵਿਸ਼ੇਸ਼ਣ ਬਦਲ ਕੇ ਕ੍ਰਮਵਾਰ ਜਿਤੁ, ਤਿਤੁ, ਇਤੁ, ਉਤੁ, ਇਕਤੁ, ਕਿਤੁ ਹੋ ਜਾਂਦੇ ਹਨ:

*– ਤਿਤੁ ਸਰਵਰੜੈ ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ॥ (ਪੰਨਾ ੩੫੭)*

*– ਇਤੁ ਸੰਜਮਿ ਪ੍ਰਭੁ ਕਿਨ ਹੀ ਨ ਪਾਇਆ॥ (ਪੰਨਾ ੧੩੪੮)*

*– ਜਿਤੁ ਮਾਰਗਿ ਤੁਮ ਪ੍ਰੇਰਹੁ ਸੁਆਮੀ ਤਿਤੁ ਮਾਰਗਿ ਹਮ ਜਾਤੇ॥ (ਪੰਨਾ ੧੬੯)*

*– ਉਤੁ ਭੁਖੈ ਖਾਇ ਚਲੀਅਹਿ ਦੂਖ॥ (ਪੰਨਾ ੯)*

*– ਇਕਤੁ ਰੂਪਿ ਫਿਰਹਿ ਪਰਛੰਨਾ ਕੋਇ ਨ ਕਿਸ ਹੀ ਜੇਹਾ॥ (ਪੰਨਾ ੫੯੬)*

*– ਕਿਤੁ ਬਿਧਿ ਆਸਾ ਮਨਸਾ ਖਾਈ॥ (ਪੰਨਾ ੯੪੦)*

(ੲ) ਇਸੇ ਤਰ੍ਹਾਂ ਤੇਰਾ, ਮੇਰਾ, ਹਮਰਾ, ਹਮਾਰਾ, ਪੜਨਾਂਵ/ਪੜਨਾਂਵੀ ਵਿਸ਼ੇਸ਼ਣ ਬਦਲ ਕੇ ਤੇਰੈ, ਮੇਰੈ, ਹਮਰੈ ਹੋ ਜਾਂਦੇ ਹਨ:

*– ਮੇਰੈ ਮਨਿ ਮੇਰੈ ਮਨਿ ਸਤਿਗੁਰਿ ਪ੍ਰੀਤਿ ਲਗਾਈ ਰਾਮ॥ (ਪੰਨਾ ੫੭੨)*

*– ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ॥ (ਪੰਨਾ ੪੬੩)*

*– ਹਮਰੈ ਮਨਿ ਚਿਤਿ ਹਰਿ ਆਸ ਨਿਤ ਕਿਉ ਦੇਖਾ ਹਰਿ ਦਰਸੁ ਤੁਮਾਰਾ॥ (ਪੰਨਾ ੧੬੭)*

ਨੋਟ : ਜਦੋਂ 'ਮੇਰੈ' ਅਤੇ 'ਹਮਾਰੈ' ਪੁਰਖ-ਵਾਚੀ ਪੜਨਾਂਵ ਦੇ ਰੂਪ ਵਿਚ ਦੋਲਾਵਾਂ ਨਾਲ ਆਉਂਦੇ ਹਨ ਤਾਂ ਉਸ ਦੀ ਦੂਜੀ ਲਾਂਵ 'ਲਈ' ਜਾਂ 'ਘਰ ਵਿਚ' ਦੇ ਅਰਥ ਰੱਖਦੀ ਹੈ। ਜਿਵੇਂ:

*– ਮੇਰੈ ਸਰਬਸੁ ਨਾਮੁ ਨਿਧਾਨੁ॥ (ਪੰਨਾ ੯੭੯)*

*– ਹਮਾਰੈ ਏਕੈ ਹਰੀ ਹਰੀ॥ (ਪੰਨਾ ੭੧੫)*

੯. 'ਸੋ' ਅਤੇ 'ਸੋਈ' ਪੜਨਾਂਵੀ ਵਿਸ਼ੇਸ਼ਣ ਜਦੋਂ ਇਸਤਰੀ-ਲਿੰਗ ਨਾਂਵ ਨਾਲ ਵਰਤੇ ਜਾਂਦੇ ਹਨ ਤਾਂ ਇਹ ਬਦਲ ਕੇ 'ਸਾ' ਅਤੇ 'ਸਾਈ' ਹੋ ਜਾਂਦੇ ਹਨ:

*– ਸਾ ਧਰਤੀ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ॥ (ਪੰਨਾ ੩੧੦)*

*– ਸਾਈ ਘੜੀ ਸੁਲਖਣੀ ਸਿਮਰਤ ਹਰਿ ਨਾਮ॥ (ਪੰਨਾ ੮੧੯)*

■

# ਸਾਰਾਗੜ੍ਹੀ ਦੀ ਜੰਗ

*-ਪ੍ਰੋ: ਕਿਰਪਾਲ ਸਿੰਘ ਬਡੂੰਗਰ**

ਸਾਰਾਗੜ੍ਹੀ ਦੀ ਜੰਗ ਦੁਨੀਆਂ ਦੇ ਇਤਿਹਾਸ ਵਿਚ ਸਿੱਖਾਂ ਦੀ ਅਦੁੱਤੀ ਬੀਰਤਾ ਦੀ ਮਿਸਾਲ ਹੈ। ਭਾਰਤ ਦੀ ਪੱਛਮੀ ਸਰਹੱਦ ਸਦੀਆਂ ਤੋਂ ਭਾਰਤ ਲਈ ਦੁੱਖ ਤੇ ਮੁਸੀਬਤਾਂ ਲਿਆਉਂਦੀ ਰਹੀ ਹੈ। ਉੱਨ੍ਹੀਵੀਂ ਸਦੀ ਵਿਚ ਸਿੱਖ ਯੋਧਿਆਂ ਨੇ ਇਸ ਸਰਹੱਦ ਤੋਂ ਆਉਣ ਵਾਲੇ ਹਮਲਾਵਰਾਂ ਨੂੰ ਡੱਕਾ ਲਾਇਆ ਸੀ। ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਰਾਜ ਦੀ ਹੱਦ ਵਧਾ ਕੇ ਦੱਰਾ ਖੈਬਰ ਤਕ ਕਰ ਲਈ ਸੀ। ਇਸੇ ਸਰਹੱਦ 'ਤੇ ਸਾਰਾਗੜ੍ਹੀ ਦੇ ਮੁਕਾਮ 'ਤੇ ੧੮੯੭ ਵਿਚ ਸਿੱਖ ਫ਼ੌਜੀਆਂ ਤੇ ਕਬਾਇਲੀਆਂ ਵਿਚਕਾਰ ਲੜਾਈ ਹੋਈ। ਇਸ ਲੜਾਈ ਵਿਚ ੨੧ ਸਿੱਖਾਂ ਨੇ ੧੦ ਹਜ਼ਾਰ ਕਬਾਇਲੀਆਂ ਦੇ ਘੇਰੇ ਵਿਚ ਜੰਗ ਕਰਦਿਆਂ ਸ਼ਹੀਦੀ ਪਾਈ ਸੀ।

ਸਿੱਖਾਂ ਤੋਂ ਬਿਨਾਂ ਸੰਸਾਰ ਵਿਚ ਅਜਿਹੀ ਕੋਈ ਕੌਮ ਨਹੀਂ ਹੋਵੇਗੀ ਜਿਸ ਦੇ ਯੋਧਿਆਂ ਦੀ ਪ੍ਰਸੰਸਾ ਕਿਸੇ ਹੋਰ ਕੌਮ ਨੇ ਕੀਤੀ ਹੋਵੇ। ਇਹ ਮਾਣ ਜੇ ਹਾਸਲ ਹੈ ਤਾਂ ਸਿਰਫ਼ ਸਿੱਖਾਂ ਨੂੰ ਹੀ ਹਾਸਲ ਹੈ। ਸਾਰਾਗੜ੍ਹੀ ਦੀ ਲੜਾਈ ਸਿੱਖਾਂ ਦੀ ਇਕ ਅਜਿਹੀ ਸੂਰਮਗਤੀ ਦੀ ਮਿਸਾਲ ਹੈ ਜਿਸ ਦੀ ਸ਼ਲਾਘਾ ਇੰਗਲੈਂਡ ਦੀ ਪਾਰਲੀਮੈਂਟ ਵਿਚ ਕੀਤੀ ਗਈ। ਇਸ ਨੂੰ ਅੰਗਰੇਜ਼ਾਂ ਦੀ ਖ਼ੁਦਗਰਜ਼ੀ ਵੀ ਸਮਝਿਆ ਜਾਂਦਾ ਹੈ ਪਰ ਇਹ ਖ਼ਿਆਲ ਠੀਕ ਨਹੀਂ ਹੈ। ਇਕ ਅੰਗਰੇਜ਼ ਅਫ਼ਸਰ ਕਰਨਲ ਕਨਿੰਘਮ ਨੇ ਸਿੱਖਾਂ ਦੀ ਸੂਰਬੀਰਤਾ ਨੂੰ ਉਦੋਂ ਵੀ ਸਲਾਹਿਆ ਸੀ ਜਦੋਂ ਸਿੱਖ ਅੰਗਰੇਜ਼ਾਂ ਦੇ ਵਿਰੁੱਧ ਲੜੇ ਸੀ। ਇਸੇ ਲੜਾਈ ਦਾ ਜੱਸ ਇਕ ਮੁਸਲਮਾਨ ਕਵੀ ਸ਼ਾਹ ਮੁਹੰਮਦ ਨੇ ਵੀ ਬਿਨਾਂ ਕਿਸੇ ਲੋਭ-ਲਾਲਚ ਦੇ ਆਪਣੀ ਵਾਰ ਵਿਚ ਗਾਇਆ ਹੈ। ਇਸ ਤੋਂ ਪਹਿਲਾਂ ਵੀ ਨਾਦਰ ਸ਼ਾਹ ਵਰਗੇ ਹਮਲਾਵਰ ਤੇ ਸਿੱਖਾਂ ਦੇ ਜਾਨੀ ਦੁਸ਼ਮਨ ਵੀ ਸਿੱਖਾਂ ਦੀ ਬਹਾਦਰੀ ਤੇ ਕੁਰਬਾਨੀ ਤੋਂ ਪ੍ਰਭਾਵਿਤ ਹੁੰਦੇ ਰਹੇ ਹਨ।

ਸਾਰਾਗੜ੍ਹੀ ਭਾਰਤ ਦੀ ਉੱਤਰ-ਪੱਛਮੀ ਸਰਹੱਦ 'ਤੇ ਕੋਹਾਟ ਜ਼ਿਲ੍ਹੇ ਦਾ ਇਕ ਪਿੰਡ ਹੈ। ਇਥੇ ੩੬ ਸਿੱਖ ਰਜਮੈਂਟ ਦੀ ਚੌਕੀ ਸੀ। ਇਹ ਚੌਕੀ ਕਿਲ੍ਹਾ ਲਾਕਹਾਰਟ ਤੋਂ ਕਾਫ਼ੀ ਦੂਰ ਸੀ। ਸਤੰਬਰ ੧੮੯੭ ਨੂੰ ਹਜ਼ਾਰਾਂ ਕਬਾਇਲੀਆਂ ਨੇ ਗੜ੍ਹੀ ਵਿਚ ਬਣੀ ਇਸ ਚੌਕੀ ਨੂੰ ਘੇਰਾ ਪਾ ਲਿਆ। ਉਹ ਇਸ ਚੌਕੀ ਨੂੰ ਤਬਾਹ ਕਰ ਦੇਣਾ ਚਾਹੁੰਦੇ ਸਨ। ਕਿਲ੍ਹਾ ਲਾਕਹਾਰਟ ਵਿਚ ਲੈਫ਼ਟੀਨੈਂਟ ਕਰਨਲ ਹਾਟਨ ਤਾਇਨਾਤ ਸੀ। ਇਸ ਨੇ ਸਿੱਖਾਂ ਨੂੰ ਬਹਾਦਰੀ ਨਾਲ ਮੁਕਾਬਲਾ ਕਰਨ ਲਈ ਕਿਹਾ। ਇਸ ਕਮਾਂਡਿੰਗ

---

** ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਅਫ਼ਸਰ ਨਾਲ ਸਾਰਾਗੜ੍ਹੀ ਦਾ ਸੰਪਰਕ ਵਾਇਰਲੈੱਸ ਰਾਹੀਂ ਕਾਇਮ ਸੀ। ਕਬਾਇਲੀਆਂ ਨੇ ਗੜ੍ਹੀ 'ਤੇ ਧਾਵਾ ਬੋਲ ਦਿੱਤਾ। ਅੱਗੋਂ ਸਿੱਖਾਂ ਨੇ ਗੋਲੀਆਂ ਦੀ ਵਰਖਾ ਕਰ ਦਿੱਤੀ। ੬ ਘੰਟੇ ਦੇ ਯੁੱਧ ਵਿਚ ਸੈਂਕੜਿਆਂ ਦੀ ਗਿਣਤੀ ਵਿਚ ਹਮਲਾਵਰ ਕਬਾਇਲੀ ਮਾਰੇ ਗਏ ਤੇ ਬਹੁਤ ਸਾਰੇ ਜ਼ਖ਼ਮੀ ਹੋ ਗਏ। ੧੩ ਸਿੱਖ ਫ਼ੌਜੀ ਵੀ ਜ਼ਖ਼ਮੀ ਹੋ ਗਏ। ਕੁਝ ਕਬਾਇਲੀ ਗੜ੍ਹੀ ਦੇ ਨੇੜੇ ਆ ਕੇ ਪਾੜ ਪਾਉਣ ਵਿਚ ਸਫਲ ਹੋ ਗਏ। ਫਿਰ ਵੀ ਸਿੱਖ ਫ਼ੌਜੀਆਂ ਨੇ ਕਿਸੇ ਨੂੰ ਅੰਦਰ ਨਹੀਂ ਵੜਨ ਦਿੱਤਾ। ਆਖ਼ਿਰ ਕਬਾਇਲੀਆਂ ਨੇ ਗੜ੍ਹੀ ਨੂੰ ਅੱਗ ਲਾ ਦਿੱਤੀ। ਇਸ 'ਤੇ ਸਿੱਖ ਫ਼ੌਜੀਆਂ ਨੂੰ ਗੜ੍ਹੀ ਤੋਂ ਬਾਹਰ ਆਉਣਾ ਪਿਆ। ਉਨ੍ਹਾਂ ਨੇ ਰਾਈਫ਼ਲਾਂ 'ਤੇ ਬੈਨਟਾਂ ਚਾੜ੍ਹ ਲਈਆਂ ਤੇ ਅਨੇਕਾਂ ਨੂੰ ਮਾਰ ਕੇ ਸ਼ਹੀਦ ਹੋ ਗਏ।

ਸਿੱਖਾਂ ਦੀ ਇਸ ਬਹਾਦਰੀ ਤੋਂ ਅੰਗਰੇਜ਼ ਸਰਕਾਰ ਬਹੁਤ ਪ੍ਰਭਾਵਿਤ ਹੋਈ। ਇਨ੍ਹਾਂ ਸ਼ਹੀਦਾਂ ਦੇ ਪਰਵਾਰਾਂ ਨੂੰ ਸਰਕਾਰ ਵੱਲੋਂ 'ਇੰਡੀਅਨ ਆਰਡਰ ਆਫ਼ ਮੈਰਿਟ' ਨਾਲ ਸਨਮਾਨਿਆ ਗਿਆ। ੫੦੦ ਰੁਪਏ ਨਕਦ ਅਤੇ ਦੋ-ਦੋ ਮੁਰੱਬੇ ਜ਼ਮੀਨ ਦਿੱਤੀ ਗਈ। ਇਨ੍ਹਾਂ ਸ਼ਹੀਦਾਂ ਦੀ ਯਾਦ ਵਿਚ ਸਰਕਾਰੀ ਪੱਧਰ 'ਤੇ ਤਿੰਨ ਥਾਵਾਂ 'ਤੇ ਯਾਦਗਾਰਾਂ ਬਣਵਾਈਆਂ ਗਈਆਂ। ਇਕ ਵਜ਼ੀਰਾਬਾਦ ਜਿੱਥੇ ਲੜਾਈ ਹੋਈ ਸੀ, ਦੂਜੀ ਫ਼ਿਰੋਜ਼ਪੁਰ ਤੇ ਤੀਸਰੀ ਅੰਮ੍ਰਿਤਸਰ ਵਿਚ ਬਣਾਈ ਗਈ। ਇੰਗਲੈਂਡ ਦੀ ਪਾਰਲੀਮੈਂਟ ਵਿਚ ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣ ਲਈ ਦੋ ਮਿੰਟ ਦਾ ਮੌਨ ਰੱਖਿਆ ਗਿਆ। ਸਕੂਲਾਂ ਨੂੰ ਤਿੰਨ ਦਿਨ ਦੀ ਛੁੱਟੀ ਕੀਤੀ ਗਈ। ਇਸ ਸੰਬੰਧ ਵਿਚ ਹਰ ਸਾਲ ੧੨ ਸਤੰਬਰ ਨੂੰ ਇੰਗਲੈਂਡ, ਇਟਲੀ, ਫ਼ਰਾਂਸ, ਜਪਾਨ ਤੇ ਭਾਰਤ ਦੇ ਸਕੂਲਾਂ ਦੇ ਬੱਚਿਆਂ ਨੂੰ ਇਸ ਸ਼ਹੀਦੀ ਸਾਕੇ ਦੀ ਗਾਥਾ ਸੁਣਾਈ ਜਾਂਦੀ ਤੇ ਬੱਚਿਆਂ ਨੂੰ ਛੁੱਟੀ ਕੀਤੀ ਜਾਂਦੀ ਸੀ।

ਸਾਰਾਗੜ੍ਹੀ ਦਾ ਸਾਕਾ ਇਸ ਗੱਲ ਦਾ ਪ੍ਰਤੱਖ ਸਬੂਤ ਹੈ ਕਿ ਸਿੱਖ ਕੌਮ ਨੇ ਦੂਰ-ਦੂਰ ਤਕ ਦੇਸ਼ ਦੀਆਂ ਸਰਹੱਦਾਂ ਦੀ ਕਿਵੇਂ ਰਾਖੀ ਕੀਤੀ ਹੈ। ਇਸ ਤੋਂ ਠੀਕ ੬੦ ਸਾਲ ਪਹਿਲਾਂ ਇਸੇ ਸਰਹੱਦ ਉੱਤੇ ਜਮਰੌਦ ਦੇ ਕਿਲ੍ਹੇ ਦੀ ਰਾਖੀ ਕਰਦਿਆਂ ਹੋਇਆਂ ਸ: ਹਰੀ ਸਿੰਘ ਨਲੂਆ ਸ਼ਹੀਦ ਹੋਏ ਸੀ। ਇਸ ਇਲਾਕੇ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਹਜ਼ਾਰਾਂ ਸਾਲਾਂ ਬਾਅਦ ਭਾਰਤ ਦਾ ਅੰਗ ਬਣਾਇਆ ਸੀ। ਸ. ਹਰੀ ਸਿੰਘ ਨਲੂਏ ਵਰਗੇ ਸ਼ੇਰ-ਦਿਲ ਜਰਨੈਲਾਂ ਨੇ ਇਸ ਇਲਾਕੇ 'ਤੇ ਆਪਣਾ ਦਬਦਬਾ ਬਣਾਇਆ ਸੀ ਜਿਨ੍ਹਾਂ ਦੇ ਨਾਂ ਦਾ ਹਊਆ ਅੱਜ ਵੀ ਪਿਸ਼ਾਵਰ ਦੀਆਂ ਇਸਤਰੀਆਂ ਆਪਣੇ ਬੱਚਿਆਂ ਨੂੰ ਚੁੱਪ ਕਰਵਾਉਣ ਲਈ ਵਰਤਦੀਆਂ ਹਨ।

ਮਹਾਰਾਜਾ ਰਣਜੀਤ ਸਿੰਘ ਤੋਂ ਪਿੱਛੋਂ ਅੰਗਰੇਜ਼ ਸਰਕਾਰ ਵੀ ਜੇ ਇਸ ਇਲਾਕੇ ਨੂੰ ਆਪਣੇ ਰਾਜ ਵਿਚ ਰੱਖ ਸਕੀ ਹੈ ਤਾਂ ਉਹ ਸਿੱਖ ਫ਼ੌਜਾਂ ਦੀ ਮਦਦ ਨਾਲ ਹੀ ਰੱਖ ਸਕੀ ਹੈ। ਇਸ ਲਈ ਭਾਵੇਂ ਉਸ ਵੇਲੇ ਅੰਗਰੇਜ਼ਾਂ ਦਾ ਰਾਜ ਸੀ ਪਰ ਸਿੱਖਾਂ ਦਾ

ਸਰਹੱਦ 'ਤੇ ਲੜ ਕੇ ਮਰਨਾ ਉਨ੍ਹਾਂ ਦੀ ਦੇਸ਼-ਭਗਤੀ ਨੂੰ ਹੀ ਪ੍ਰਗਟ ਕਰਦਾ ਹੈ। ਅੱਜ ਵੀ ਭਾਰਤ ਦੀਆਂ ਪੱਛਮੀ ਸਰਹੱਦਾਂ ਦੀ ਰਾਖੀ ਸਿੱਖ ਫ਼ੌਜੀ ਹੀ ਅੱਗੇ ਹੋ ਕੇ ਕਰਦੇ ਹਨ। ਕਿਸੇ ਦੇਸ਼ ਦੀ ਹੋਂਦ ਉਦੋਂ ਤਕ ਹੀ ਕਾਇਮ ਰਹਿੰਦੀ ਹੈ ਜਦੋਂ ਤਕ ਉਸ ਦੀਆਂ ਸਰਹੱਦਾਂ ਸੁਰੱਖਿਅਤ ਹੋਣ।

ਸਿੱਖਾਂ ਦੀ ਬਹਾਦਰੀ ਦਾ ਸੋਮਾ ਗੁਰਮਤਿ ਦੇ ਮਹਾਨ ਆਦਰਸ਼, ਗੁਰੂ ਸਾਹਿਬਾਨ ਦੀਆਂ ਮਹਾਨ ਕੁਰਬਾਨੀਆਂ ਤੇ ਸ਼ਾਨਦਾਰ ਸਿੱਖ ਇਤਿਹਾਸ ਹੈ। ਇਹ ਅਮੀਰ ਵਿਰਸਾ ਸਿਰਫ਼ ਸਿੱਖ ਕੌਮ ਨੂੰ ਹੀ ਪ੍ਰਾਪਤ ਹੈ। ਗੁਰੂ ਸਾਹਿਬਾਨ ਨੇ ਅਜਿਹੇ ਸਮਾਜ ਦੀ ਸਥਾਪਨਾ ਕੀਤੀ ਸੀ ਜਿਸ ਦੇ ਕਿਰਦਾਰ ਦੀ ਬੁਨਿਆਦ ਹੀ ਸੂਰਮਗਤੀ 'ਤੇ ਟਿਕੀ ਹੋਈ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਬਾਬਰ ਵਰਗੇ ਜਰਵਾਣੇ ਹਮਲਾਵਰ ਦਾ ਵਿਰੋਧ ਕੀਤਾ। ਉਨ੍ਹਾਂ ਨੇ ਗੁਰਮਤਿ ਦੇ ਮਾਰਗ 'ਤੇ ਚੱਲਣ ਲਈ ਸ਼ਰਤ ਹੀ ਆਪਣਾ ਸਿਰ ਤਲੀ 'ਤੇ ਰੱਖਣ ਦੀ ਲਾਈ ਸੀ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥*
*ਸਿਰੁ ਦੀਜੈ ਕਾਣਿ ਨ ਕੀਜੈ॥* *(ਪੰਨਾ ੧੪੧੨)*

ਸ੍ਰੀ ਗੁਰੂ ਅਰਜਨ ਦੇਵ ਜੀ ਭਾਰਤ ਦੇ ਪਹਿਲੇ ਸ਼ਹੀਦ ਹੋਏ ਹਨ ਇਸ ਲਈ ਉਨ੍ਹਾਂ ਨੂੰ ਸ਼ਹੀਦਾਂ ਦੇ ਸਿਰਤਾਜ ਕਿਹਾ ਜਾਂਦਾ ਹੈ। ਉਨ੍ਹਾਂ ਨੇ ਵੀ ਜੀਵ ਨੂੰ ਮਰਨ ਦਾ ਡਰ ਲਾਹ ਕੇ ਗੁਰੂ ਦੀ ਸ਼ਰਨ ਆਉਣ ਲਈ ਕਿਹਾ ਹੈ:

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥* *(ਪੰਨਾ ੧੧੦੨)*

ਇਸ ਤੋਂ ਪਹਿਲਾਂ ਭਗਤ ਕਬੀਰ ਜੀ ਨੇ ਵੀ ਪੁਰਜ਼ਾ-ਪੁਰਜ਼ਾ ਕਟਵਾ ਕੇ ਸ਼ਹੀਦ ਹੋ ਜਾਣ ਦਾ ਉਪਦੇਸ਼ ਦਿੱਤਾ ਸੀ:

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥* *(ਪੰਨਾ ੧੧੦੫)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਸਾਜਨਾ ਕੀਤੀ ਅਤੇ ਖਾਲਸੇ ਦਾ ਆਦਰਸ਼ ਹੀ ਇਹੀ ਰੱਖਿਆ ਗਿਆ ਸੀ:

*ਅਰੁ ਸਿਖਹੋਂ ਆਪਨੇ ਹੀ ਮਨ ਕੋ ਇਹ ਲਾਲਚ ਹਉ ਗੁਨ ਤਉ ਉਚਰੋਂ॥*
*ਜਬ ਆਵ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋਂ॥੨੩੩॥*
*(ਚੰਡੀ ਚਰਿਤ੍ਰ)*

ਇਸ ਲਈ ਸਿੱਖਾਂ ਦੀ ਬੀਰਤਾ ਦੁਨੀਆਂ ਦੇ ਇਤਿਹਾਸ ਵਿਚ ਬੇਮਿਸਾਲ ਹੈ। ਇਸ ਵਿਚ 'ਸਵਾ ਲਾਖ ਸੇ ਏਕ ਲੜਾਊਂ' ਦੀ ਭਾਵਨਾ ਹੈ। ਗੁਰੂ ਸਾਹਿਬਾਨ ਦੇ ਮਹਾਨ

ਉਪਦੇਸ਼ ਸਦਕਾ ਚਮਕੌਰ ਸਾਹਿਬ ਅਤੇ ਖਿਦਰਾਣੇ ਦੀ ਢਾਬ ਉੱਤੇ ਹੋਈਆਂ ਜੰਗਾਂ ਵਿਚ ਮੁੱਠੀ-ਭਰ ਸਿੱਖਾਂ ਨੇ ਲੱਖਾਂ ਦੀ ਗਿਣਤੀ ਵਿਚ ਹਜੂਮ ਦਾ ਮੁਕਾਬਲਾ ਕਰਦੇ ਹੋਏ ਸ਼ਹੀਦੀਆਂ ਪਾਈਆਂ। ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਗੁਰੂ ਸਾਹਿਬਾਨ ਦੇ ਪ੍ਰਤਾਪ ਸਦਕਾ ਸਿੱਖਾਂ ਨੇ ਪੰਜਾਬ ਵਿਚ ਆਪਣਾ ਰਾਜ ਸਥਾਪਤ ਕਰ ਲਿਆ ਸੀ। ਉਨ੍ਹਾਂ ਨੇ ਪੱਛਮ ਤੋਂ ਆਉਣ ਵਾਲੇ ਜਰਵਾਣਿਆਂ ਦਾ ਤਾਂ ਮੂੰਹ ਮੋੜ ਦਿੱਤਾ ਸੀ ਪਰ ਦੂਜੇ ਪਾਸੇ ਬਾਕੀ ਹਿੰਦੁਸਤਾਨ ਸੱਤ ਸਮੁੰਦਰੋਂ ਪਾਰ ਇਕ ਛੋਟੇ ਜਿਹੇ ਮੁਲਕ ਇੰਗਲੈਂਡ ਦਾ ਗ਼ੁਲਾਮ ਹੋ ਗਿਆ ਸੀ। ਅੱਜ ਦੇ ਸਮੇਂ ਵਿਚ ਵੀ ਸਿੱਖਾਂ ਦੀ ਇਸ ਬੀਰਤਾ ਦੀ ਪਰੰਪਰਾ ਨੂੰ ਕਾਇਮ ਰੱਖਦਿਆਂ ਜਨਰਲ ਜਗਜੀਤ ਸਿੰਘ (ਅਰੋੜਾ) ਨੇ ਪਾਕਿਸਤਾਨੀ ਫ਼ੌਜ ਤੋਂ ਹਥਿਆਰ ਸੁਟਵਾ ਕੇ ਇਕ ਲਾਸਾਨੀ ਕਾਰਨਾਮਾ ਕਰ ਵਿਖਾਇਆ ਸੀ। ਇਸ ਤੋਂ ਸਪਸ਼ਟ ਹੈ ਕਿ ਸਿੱਖਾਂ ਦੀ ਬੀਰਤਾ ਦੀ ਵਡਿਆਈ ਕੋਈ ਫੋਕੀਆਂ ਡੀਂਗਾਂ ਜਾਂ ਅੰਗਰੇਜ਼ਾਂ ਦੀ ਸਾਜ਼ਿਸ਼ੀ ਨੀਤੀ ਦੀ ਉਪਜ ਨਹੀਂ ਹੈ ਜਿਵੇਂ ਕਿ ਕੁਝ ਲੋਕਾਂ ਵੱਲੋਂ ਇਸ ਨੂੰ ਸਮਝਿਆ ਜਾਂਦਾ ਹੈ ਤੇ ਪੇਸ਼ ਕੀਤਾ ਜਾਂਦਾ ਹੈ।

ਭਾਰਤ ਦੇ ਕਈ ਮਹਾਨ ਨੇਤਾਵਾਂ ਨੇ ਸਿੱਖਾਂ ਦੀ ਵੱਖਰੀ ਪਛਾਣ ਅਤੇ ਉਨ੍ਹਾਂ ਦੇ ਬੀਰਤਾ ਦੇ ਜਜ਼ਬੇ, ਮਹੱਤਤਾ ਨੂੰ ਪੂਰੀ ਤਰ੍ਹਾਂ ਨਹੀਂ ਸਮਝਿਆ। ਇਸ ਦਾ ਨਤੀਜਾ ਹੈ ਕਿ ਸਿੱਖਾਂ ਦੇ ਪੁਰਾਤਨ ਇਤਿਹਾਸ ਨੂੰ ਉਜਾਗਰ ਕਰਨ ਦੀ ਥਾਂ ਇਸ ਨੂੰ ਜਾਣ-ਬੁਝ ਕੇ ਅਣਗੌਲਿਆਂ ਕੀਤਾ ਜਾਂਦਾ ਹੈ। ਇਸ ਗੱਲ 'ਤੇ ਬਹੁਤ ਹੈਰਾਨੀ ਹੁੰਦੀ ਹੈ ਕਿ ਰਾਸ਼ਟਰ ਪੱਧਰ 'ਤੇ ਜਿੰਨੀਆਂ ਵੀ ਆਮ ਜਾਣਕਾਰੀ ਦੀਆਂ ਪੁਸਤਕਾਂ ਛਪਦੀਆਂ ਹਨ, ਉਨ੍ਹਾਂ ਵਿਚ ਬਾਬਾ ਬੰਦਾ ਸਿੰਘ ਜੀ ਬਹਾਦਰ, ਸ. ਹਰੀ ਸਿੰਘ ਨਲੂਆ, ਅਕਾਲੀ ਫੂਲਾ ਸਿੰਘ, ਸ. ਸ਼ਾਮ ਸਿੰਘ ਅਟਾਰੀ ਵਰਗੇ ਮਹਾਨ ਜਰਨੈਲਾਂ ਅਤੇ ਸਾਰਾਗੜ੍ਹੀ ਵਰਗੀਆਂ ਸੰਸਾਰ ਪ੍ਰਸਿੱਧ ਅਤੇ ਮਹੱਤਵਪੂਰਨ ਜੰਗਾਂ ਦਾ ਸੰਕੇਤ ਤਕ ਨਹੀਂ ਦਿੱਤਾ ਜਾਂਦਾ। ਇਸ ਤੋਂ ਬਿਨਾਂ ਫ਼ਿਲਮਾਂ ਰਾਹੀਂ, ਟੀ.ਵੀ. ਸੀਰੀਅਲਾਂ ਰਾਹੀਂ ਸਿੱਖ ਕਿਰਦਾਰ ਨੂੰ ਅਪਮਾਨਿਤ ਜਿਹੇ ਢੰਗ ਨਾਲ ਪੇਸ਼ ਕੀਤਾ ਜਾਂਦਾ ਹੈ ਅਤੇ ਪਾਠ ਪੁਸਤਕਾਂ ਵਿਚ ਸਿੱਖ ਇਤਿਹਾਸ ਨੂੰ ਵਿਗਾੜਿਆ ਜਾਂਦਾ ਹੈ।

ਸਭ ਤੋਂ ਵੱਧ ਖ਼ਤਰਨਾਕ ਅਤੇ ਚਿੰਤਾ ਦਾ ਵਿਸ਼ਾ ਹੈ ਕਿ ਸਾਡੀ ਨੌਜਵਾਨ ਪੀੜ੍ਹੀ ਆਪਣੇ ਵਿਰਸੇ ਤੇ ਇਤਿਹਾਸ ਤੋਂ ਦੂਰ ਜਾ ਰਹੀ ਹੈ। ਇਸ ਲਈ ਜ਼ਿੰਮੇਵਾਰ ਧਿਰਾਂ ਦੀ ਪਛਾਣ ਅਤੇ ਸਮੱਸਿਆ ਦੇ ਹੱਲ ਵਾਸਤੇ ਬਹੁ-ਦਿਸ਼ਾਵੀ ਤੇ ਭਰਪੂਰ ਉੱਦਮ ਤੇ ਸੁਦ੍ਰਿੜ੍ਹ ਯਤਨ ਕਰਨੇ ਬਣਦੇ ਹਨ। ਸਾਨੂੰ ਚਾਹੀਦਾ ਹੈ ਕਿ ਅਸੀਂ ਆਪਣੇ ਇਤਿਹਾਸ ਦੇ ਸੁਨਹਿਰੀ ਪੰਨਿਆਂ ਤੇ ਸ਼ਾਨਦਾਰ ਪ੍ਰਾਪਤੀਆਂ ਨੂੰ ਆਪਣੇ ਬੱਚਿਆਂ ਤਕ ਪਹੁੰਚਾਈਏ ਅਤੇ ਉਨ੍ਹਾਂ ਨੂੰ ਆਪਣੇ ਵਿਰਸੇ ਨਾਲ ਜੋੜੀਏ ਅਤੇ ਉਨ੍ਹਾਂ 'ਤੇ ਮਾਣ ਕਰਨਾ ਸਿੱਖੀਏ ਤੇ ਸਿਖਾਈਏ। ਸਾਡੇ ਪੁਰਾਤਨ ਯੋਧੇ ਸ਼ਹੀਦਾਂ ਨੂੰ ਸਾਡੀ ਇਹੋ ਸੱਚੀ ਸ਼ਰਧਾਂਜਲੀ ਹੋਵੇਗੀ। ■

# ਭਗਤ ਸੈਣ ਜੀ

- ਸੁਰਿੰਦਰ ਸਿੰਘ ਨਿਮਾਣਾ*

ਭਗਤ ਸੈਣ ਜੀ ਭਗਤੀ ਲਹਿਰ ਦੇ ਉਨ੍ਹਾਂ ਪੰਦਰ੍ਹਾਂ ਭਗਤ ਸਾਹਿਬਾਨ ਰੂਪੀ ਮਾਲਾ ਦੇ ਮੋਤੀ ਹਨ ਜਿਨ੍ਹਾਂ ਦੀ ਪਾਵਨ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਣ ਦਾ ਮਾਣ ਪ੍ਰਾਪਤ ਹੋਇਆ। ਭਗਤ ਸੈਣ ਜੀ ਨੇ ਮੱਧਕਾਲ ਦੇ ਸਮੇਂ ਵਿਚ ਰਾਜਨੀਤਿਕ ਪ੍ਰਬੰਧ ਦੇ ਡਰ ਦੇ ਪਰਛਾਵੇਂ ਥੱਲੇ ਜੀਵਨ ਵਿਅਰਥ ਗੁਆਉਣ ਵਾਲੇ ਭਾਰਤੀਆਂ ਵਿਚ ਪ੍ਰਭੂ-ਭਗਤੀ ਦੇ ਨਿਰਮਲ ਭਾਵਾਂ ਦਾ ਸੰਚਾਰ ਕਰ ਕੇ ਉਨ੍ਹਾਂ ਨੂੰ ਆਤਮ-ਸਨਮਾਨ ਨਾਲ ਜੀਵਨ ਗੁਜ਼ਾਰਨ ਦੀ ਪ੍ਰੇਰਨਾ ਦਿੱਤੀ।

ਭਗਤ ਸੈਣ ਜੀ ਦੇ ਜੀਵਨ ਸੰਬੰਧੀ ਜ਼ਿਆਦਾ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ। ਇੰਨਾ ਪਤਾ ਲੱਗਦਾ ਹੈ ਕਿ ਉਨ੍ਹਾਂ ਦਾ ਜੀਵਨ-ਕਾਲ ਸੰਨ ੧੩੯੦ ਈ. ਤੋਂ ਲੈ ਕੇ ੧੪੪੦ ਈ. ਤਕ ਹੈ। ਆਪ ਜੀ ਦੇ ਪਿਤਾ ਦਾ ਨਾਮ ਸ਼੍ਰੀ ਮੁਕੰਦ ਰਾਏ ਅਤੇ ਮਾਤਾ ਦਾ ਨਾਮ ਮਾਤਾ ਜੀਵਨ ਦੇਈ ਸੀ। ਇਹ ਪਰਵਾਰ ਅਖੌਤੀ ਨਾਈ ਜਾਤ ਨਾਲ ਸੰਬੰਧਿਤ ਸੀ।

ਆਪ ਜੀ ਨੂੰ ੧੦ ਸਾਲ ਦੀ ਉਮਰ ਵਿਚ ਆਪ ਦੀ ਭੂਆ ਮਾਤਾ ਸ਼ੋਭੀ ਦੇਈ ਦੇ ਕੋਲ ਲਾਹੌਰ ਭੇਜ ਦਿੱਤਾ ਗਿਆ। ਲਾਹੌਰ ਸ਼ਹਿਰ ਆਪ ਜੀ ਲਈ ਆਪਣਾ ਪਰਵਾਰਿਕ ਅਤੇ ਜਾਤੀਗਤ ਕਾਰੋਬਾਰ ਸਿੱਖਣ ਦਾ ਸਥਾਨ ਬਣਿਆ। ਲਾਹੌਰ ਵਿਚ ਆਪ ਜੀ ਨੇ ਰਹੀਮ ਖਾਨ ਨਾਮ ਦੇ ਵਿਅਕਤੀ ਨੂੰ ਆਪਣਾ ਜੱਦੀ-ਪੁਸ਼ਤੀ ਕੰਮ ਸਿੱਖਣ ਲਈ ਆਪਣਾ ਉਸਤਾਦ ਧਾਰਿਆ। ਆਪ ਜੀ ਨੇ ਆਪਣੇ ਉਸਤਾਦ ਦਾ ਮਨ ਨਿਮਰਤਾ, ਮਿੱਠੀ ਬੋਲੀ, ਸੇਵਾ, ਸਮਰਪਣ ਅਤੇ ਆਗਿਆਕਾਰੀ ਸੁਭਾਅ ਆਦਿ ਦੇ ਗੁਣਾਂ ਦੇ ਨਾਲ ਜਿੱਤ ਲਿਆ। ਇਸ ਤਰ੍ਹਾਂ ਆਪ ਆਪਣੇ ਨਾਈ ਦੇ ਕਾਰੋਬਾਰ ਵਿਚ ਨਿਪੁੰਨ ਹੋ ਗਏ।

ਕਾਰੋਬਾਰ ਵਿਚ ਕੁਸ਼ਲਤਾ ਪ੍ਰਾਪਤ ਕਰਨ ਉਪਰੰਤ ਆਪ ਜੀ ਨੇ ਬਾਧਵਗੜ੍ਹ ਦੇ ਰਾਜੇ ਦੀ ਨੌਕਰੀ ਕੀਤੀ। ਆਪ ਜੀ ਦੇ ਜ਼ਿੰਮੇ ਮੁੱਖ ਰੂਪ ਵਿਚ ਰਾਜੇ ਨੂੰ ਇਸ਼ਨਾਨ ਕਰਾਉਣ, ਉਸ ਦੇ ਕੱਪੜਿਆਂ ਦੀ ਸੰਭਾਲ, ਮੁੱਠੀ-ਚਾਪੀ ਅਤੇ ਹਾਸੇ-ਮਜ਼ਾਕ ਦੁਆਰਾ ਉਸ ਦੀ ਸਰੀਰਿਕ, ਮਾਨਸਿਕ ਅਤੇ ਦਿਮਾਗੀ ਥਕਾਨ ਨੂੰ ਦੂਰ ਕਰਨ ਅਤੇ ਉਸ ਦੇ ਨਹੁੰ ਕੱਟਣ ਵਰਗੇ ਕੰਮ ਸਨ। ਜਿਨ੍ਹਾਂ ਨੂੰ ਆਪ ਜੀ ਕੁਸ਼ਲਤਾ ਸਹਿਤ ਪੂਰੀ ਦਿਲਚਸਪੀ ਲੈ ਕੇ ਨਿਭਾਉਂਦੇ ਰਹੇ ਜਿਸ ਨਾਲ ਆਪ ਜੀ ਨੇ ਆਪਣੇ ਰਾਜੇ ਰੂਪ ਸੰਸਾਰਕ ਸਵਾਮੀ ਦਾ ਮਨ ਜਿੱਤ ਲਿਆ।

ਭਗਤ ਸੈਣ ਜੀ ਦਾ ਮਨ ਰਾਜੇ ਦੀ ਨੌਕਰੀ ਕਰਦੇ-ਕਰਦੇ ਹੀ ਪ੍ਰਭੂ-ਭਗਤੀ ਵੱਲ

*ਸਹਾਇਕ ਸੰਪਾਦਕ ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ।

ਆਕਰਸ਼ਿਤ ਹੋ ਗਿਆ। ਆਪਣੇ ਜ਼ਿੰਮੇ ਲੱਗੇ ਕੰਮ ਕਰਦੇ ਹੋਏ ਉਨ੍ਹਾਂ ਦਾ ਧਿਆਨ ਪ੍ਰਭੂ-ਭਗਤੀ ਵਿਚ ਲੀਨ ਰਹਿੰਦਾ। ਜਦੋਂ ਵੀ ਸਮਾਂ ਮਿਲਦਾ ਆਪ ਆਤਮ-ਗਿਆਨੀਆਂ ਅਤੇ ਸਾਧੂ-ਸੰਤਾਂ ਨਾਲ ਅਧਿਆਤਮਕ ਵਿਚਾਰਾਂ ਕਰਦੇ। ਇਸੇ ਵਕਤ ਹੀ ਆਪ ਜੀ ਨੇ ਭਗਤ ਰਾਮਾਨੰਦ ਜੀ ਦੀ ਰੂਹਾਨੀ ਅਗਵਾਈ ਪ੍ਰਾਪਤ ਕੀਤੀ ਅਤੇ ਆਪ ਜੀ ਭਗਤ ਕਬੀਰ ਜੀ ਦੇ ਗੁਰੂ-ਭਾਈ ਬਣੇ। ਇਕ ਦਿਨ ਆਪ ਗਿਆਨ-ਚਰਚਾ ਵਿਚ ਇੰਨੇ ਲੀਨ ਹੋਏ ਕਿ ਰਾਜ-ਦਰਬਾਰ ਵਿਚ ਹਾਜ਼ਰ ਹੋਣਾ ਯਾਦ ਹੀ ਨਾ ਰਿਹਾ। ਬਾਅਦ ਵਿਚ ਯਾਦ ਆਉਂਦਿਆਂ ਹੀ ਆਪਣੇ ਕੰਮ ਪ੍ਰਤੀ ਨਿਯਮਬੱਧਤਾ ਅਤੇ ਪ੍ਰਤੀਬੱਧਤਾ ਦੀ ਘਾਟ ਦੇ ਸੁਆਲ 'ਤੇ ਚਿੰਤਤ ਹੋ ਗਏ। ਆਪ ਜੀ ਨੂੰ ਰਾਜੇ ਦੀ ਨਰਾਜ਼ਗੀ ਦਾ ਖ਼ਿਆਲ ਸਤਾਉਣ ਲੱਗਾ। ਪਰੰਤੂ ਰਾਜ-ਦਰਬਾਰ ਵਿਚ ਪਹੁੰਚ ਕੇ ਆਪਣੇ ਸੰਸਾਰਿਕ ਸਵਾਮੀ ਰਾਜੇ ਨੂੰ ਆਮ ਨਾਲੋਂ ਵੀ ਜ਼ਿਆਦਾ ਖ਼ੁਸ਼ ਪਾ ਕੇ ਆਪ ਜੀ ਦਾ ਪ੍ਰਭੂ-ਭਗਤੀ ਵਿਚ ਵਿਸ਼ਵਾਸ ਹੋਰ ਵੀ ਵਧ ਗਿਆ ਅਤੇ ਇਸ ਤਰ੍ਹਾਂ ਆਪ ਜੀ ਨੇ ਆਪਣਾ ਜੀਵਨ ਪ੍ਰਭੂ-ਭਗਤੀ ਨੂੰ ਹੀ ਸਮਰਪਿਤ ਕਰ ਦਿੱਤਾ। ਆਪ ਜੀ ਨੂੰ ਮਹਿਸੂਸ ਹੋਇਆ ਕਿ ਜਦੋਂ ਅਸੀਂ ਪ੍ਰਭੂ-ਭਗਤੀ ਵਿਚ ਲੀਨ ਹੁੰਦੇ ਹਾਂ ਤਾਂ ਪਰਮਾਤਮਾ ਖ਼ੁਦ ਸਾਡੀਆਂ ਮੁਸ਼ਕਲਾਂ ਦਾ ਹੱਲ ਕਰ ਦਿੰਦਾ ਹੈ। ਉਹ ਪ੍ਰਭੂ ਜੋ ਸਾਰਿਆਂ ਦਾ ਸਵਾਮੀ ਹੈ, ਉਸ ਨੂੰ ਆਪਣੇ ਆਪ ਨੂੰ ਸਮਰਪਿਤ ਕਰਨਾ ਉਚਿਤ ਹੈ। ਇਸ ਘਟਨਾ ਨੂੰ ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਕਲਮਬੱਧ ਕੀਤਾ ਹੈ:

*ਸੁਣਿ ਪਰਤਾਪੁ ਕਬੀਰ ਦਾ ਦੂਜਾ ਸਿਖੁ ਹੋਆ ਸੈਣੁ ਨਾਈ।*
*ਪ੍ਰੇਮ ਭਗਤਿ ਰਾਤੀ ਕਰੈ ਭਲਕੈ ਰਾਜ ਦੁਆਰੈ ਜਾਈ।*
*ਆਏ ਸੰਤ ਪਰਾਹੁਣੇ ਕੀਰਤਨੁ ਹੋਆ ਰੈਣਿ ਸਬਾਈ।*
*ਛਡਿ ਨ ਸਕੈ ਸੰਤ ਜਨ ਰਾਜ ਦੁਆਰ ਨ ਸੇਵ ਕਮਾਈ।*
*ਸੈਣ ਰੂਪਿ ਹਰਿ ਜਾਇ ਕੈ ਆਇਆ ਰਾਣੈ ਨੋ ਰੀਝਾਈ।*
*ਸਾਧ ਜਨਾਂ ਨੋ ਵਿਦਾ ਕਰਿ ਰਾਜ ਦੁਆਰਿ ਗਇਆ ਸਰਮਾਈ।*
*ਰਾਣੈ ਦੂਰਹੁੰ ਸਦਿ ਕੈ ਗਲਹੁੰ ਕਵਾਇ ਖੋਲਿ ਪੈਨ੍ਹਾਈ।*
*ਵਸਿ ਕੀਤਾ ਹਉਂ ਤੁਧੁ ਅਜੁ ਬੋਲੈ ਰਾਜਾ ਸੁਣੈ ਲੁਕਾਈ।*
*ਪਰਗਟੁ ਕਰੈ ਭਗਤਿ ਵਡਿਆਈ॥* *(ਵਾਰ ੧੦:੧੬)*

ਬਾਣੀ ਦੇ ਬੋਹਿਥ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਪ੍ਰਾਚੀਨ ਯੁੱਗ ਤੋਂ ਲੈ ਕੇ ਮੱਧ ਯੁੱਗ ਤਕ ਪ੍ਰਭੂ-ਨਾਮ ਦਾ ਸਹਾਰਾ ਲੈ ਕੇ ਅਧਿਆਤਮਕ ਖੇਤਰ ਵਿਚ ਜ਼ਿਕਰ ਯੋਗ ਪ੍ਰਾਪਤੀਆਂ ਕਰਨ ਵਾਲੇ ਕਈ ਵਿਅਕਤੀਆਂ ਦਾ ਭਾਵ-ਭਿੰਨਾ ਵਰਣਨ ਕੀਤਾ ਹੈ, ਜਿਸ ਵਿਚ ਭਗਤ ਸੈਣ ਜੀ ਦਾ ਨਾਮ ਵੀ ਸ਼ਾਮਲ ਹੈ। ਭਗਤ ਜੀ ਦੁਆਰਾ ਸੇਵਾ-ਸਿਮਰਨ ਰਾਹੀਂ ਆਤਮ-ਉਧਾਰ ਦਾ ਜ਼ਿਕਰ ਕਰਦੇ ਹੋਏ ਗੁਰੂ ਸਾਹਿਬ ਨੇ ਮਨੁੱਖ-ਮਾਤਰ ਨੂੰ ਸੇਵਾ-ਸਿਮਰਨ ਦੇ ਰਾਹ ਉੱਤੇ ਚੱਲਣ ਲਈ ਪ੍ਰੇਰਿਤ ਕੀਤਾ ਹੈ:

*ਨਾਈ ਉਧਰਿਓ ਸੈਨੁ ਸੇਵ॥*
*ਮਨੁ ਡੀਗਿ ਨ ਡੋਲੈ ਕਹੂੰ ਜਾਇ॥*
*ਮਨ ਤੂ ਭੀ ਤਰਸਹਿ ਸਰਣਿ ਪਾਇ॥* *(ਪੰਨਾ ੧੧੯੨)*

ਇਕ ਹੋਰ ਪਾਵਨ ਸ਼ਬਦ ਵਿਚ ਸਤਿਗੁਰੂ ਪੰਚਮ ਪਾਤਸ਼ਾਹ ਜੀ ਨੇ ਕੇਵਲ ਉਨ੍ਹਾਂ ਮੱਧਕਾਲੀਨ ਭਗਤ-ਜਨਾਂ ਦਾ ਹੀ ਜ਼ਿਕਰ ਕੀਤਾ ਹੈ ਜਿਨ੍ਹਾਂ ਦੀ ਅਖੌਤੀ ਜਾਤ ਉਸ ਜਾਤ-ਪਾਤ ਵਿਚ ਉਲਝੇ ਹੋਏ ਸਮਾਜਿਕ-ਸਭਿਆਚਾਰਕ ਸਮਾਜ ਵਿਚ ਨੀਵੀਂ ਸਮਝੀ ਜਾਂਦੀ ਸੀ ਅਤੇ ਜਾਤ ਦੇ ਨਾਲ-ਨਾਲ ਉਨ੍ਹਾਂ ਦੇ ਕੰਮ ਨੂੰ ਵੀ ਅਖੌਤੀ ਉੱਚੀਆਂ ਜਾਤਾਂ ਵਾਲੇ ਲੋਕਾਂ ਦੁਆਰਾ ਘਿਰਣਾ ਨਾਲ ਦੇਖਿਆ ਜਾਂਦਾ ਸੀ। ਉਨ੍ਹਾਂ ਅਖੌਤੀ ਜਾਤਾਂ ਅਤੇ ਕੰਮਾਂ ਦਾ ਸਨਮਾਨ ਸਹਿਤ ਉਲੇਖ ਕਰਦੇ ਹੋਏ ਗੁਰੂ ਜੀ ਨੇ ਉਨ੍ਹਾਂ ਭਗਤ-ਜਨਾਂ ਨੂੰ ਭਗਤੀ-ਸਾਧਨਾ ਅਤੇ ਆਮ ਲੋਕਾਂ ਵਿਚ ਉਨ੍ਹਾਂ ਦੀ ਲੋਕਪ੍ਰਿਅਤਾ ਦਾ ਇਤਿਹਾਸਕ ਤੱਥ ਵੀ ਸਾਡੇ ਦ੍ਰਿਸ਼ਟੀਗੋਚਰ ਕੀਤਾ ਹੈ। ਭਗਤ ਸੈਣ ਜੀ ਦੇ ਬਾਰੇ ਫ਼ਰਮਾਨ ਕੀਤਾ ਹੈ:

*ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥*
*ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥* *(ਪੰਨਾ ੪੮੭)*

ਭਗਤ ਸੈਣ ਜੀ ਦਾ ਇਕ ਸ਼ਬਦ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਪੰਨੇ ੬੯੫ ਉੱਪਰ ਧਨਾਸਰੀ ਰਾਗ ਵਿਚ ਅੰਕਿਤ ਕੀਤਾ ਹੈ ਜਿਸ ਵਿਚ ਭਗਤ ਜੀ ਨੇ ਆਰਤੀ ਕਾਵਿ-ਰੂਪ ਦੁਆਰਾ ਸਰਬ-ਵਿਆਪਕ ਪ੍ਰਭੂ ਦੀ ਉਸਤਤ ਕੀਤੀ ਹੈ ਜੋ ਕਿ ਗੁਰਮਤਿ ਦੀ ਨਿਰਗੁਣ ਭਗਤੀ-ਧਾਰਾ ਦਾ ਇਕ ਅਟੁੱਟ ਅੰਗ ਮੰਨੀ ਜਾਣੀ ਚਾਹੀਦੀ ਹੈ। ਇਸ ਪਾਵਨ ਸ਼ਬਦ ਵਿਚ ਭਗਤ ਜੀ ਨੇ ਸਪੱਸ਼ਟ ਕਥਨ ਕੀਤਾ ਹੈ ਕਿ ਹੇ ਪ੍ਰਭੂ ਮਾਲਕ! ਤੂੰ ਹੀ ਮੇਰੇ ਲਈ ਆਰਤੀ ਕਰਨ ਲਈ ਉੱਤਮ ਦੀਵਾ ਅਤੇ ਪਵਿੱਤਰ ਲੋਅ ਜਾਂ ਲਾਟ ਹੈਂ ਅਤੇ ਇਹ ਕੇਂਦਰੀ ਭਾਵ ਉਜਾਗਰ ਕੀਤਾ ਹੈ ਕਿ ਜੋ ਮਨੁੱਖ ਕਰਮ-ਕਾਂਡ ਦੀਆਂ ਬਾਹਰੀ ਵਿਧੀਆਂ ਦਾ ਤਿਆਗ ਕਰਦੇ ਹੋਏ ਸਰਬ-ਵਿਆਪਕ ਪ੍ਰਭੂ ਨੂੰ ਸਾਰੀ ਕੁਦਰਤ ਵਿਚ ਰਚਿਆ ਹੋਇਆ ਮਹਿਸੂਸ ਕਰਦੇ ਹੋਏ ਪ੍ਰੇਮਾ ਭਗਤੀ ਦੀ ਭਾਵਨਾ ਨਾਲ ਪ੍ਰਭੂ ਪਰਮਾਤਮਾ ਦੇ ਗੁਣ ਗਾਇਨ ਕਰਦਾ ਹੈ ਉਹ ਅਸਲ ਰੂਹਾਨੀ ਅਨੰਦ ਦਾ ਅਨੁਭਵ ਪ੍ਰਾਪਤ ਕਰਦਾ ਹੈ ਅਤੇ ਇਸ ਤਰ੍ਹਾਂ ਆਪਣੇ ਜੀਵਨ-ਉਦੇਸ਼ ਵਿਚ ਸਫਲ ਹੁੰਦਾ ਹੈ:

*ਧੂਪ ਦੀਪ ਘ੍ਰਿਤ ਸਾਜਿ ਆਰਤੀ॥ ਵਾਰਨੇ ਜਾਉ ਕਮਲਾ ਪਤੀ॥੧॥*
*ਮੰਗਲਾ ਹਰਿ ਮੰਗਲਾ॥ ਨਿਤ ਮੰਗਲੁ ਰਾਜਾ ਰਾਮ ਰਾਇ ਕੋ॥੧॥ ਰਹਾਉ॥*
*ਊਤਮੁ ਦੀਅਰਾ ਨਿਰਮਲ ਬਾਤੀ॥ ਤੁਹੀਂ ਨਿਰੰਜਨੁ ਕਮਲਾ ਪਾਤੀ॥੨॥*
*ਰਾਮਾ ਭਗਤਿ ਰਾਮਾਨੰਦੁ ਜਾਨੈ॥ ਪੂਰਨ ਪਰਮਾਨੰਦੁ ਬਖਾਨੈ॥੩॥*
*ਮਦਨ ਮੂਰਤਿ ਭੈ ਤਾਰਿ ਗੋਬਿੰਦੇ॥ ਸੈਨੁ ਭਣੈ ਭਜੁ ਪਰਮਾਨੰਦੇ॥੪॥੨॥*

*(ਪੰਨਾ ੬੯੫)* ■

ਖ਼ਬਰਨਾਮਾ

# ਗਿਆਨੀ ਗੁਰਬਚਨ ਸਿੰਘ ਜੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕਾਰਜਕਾਰੀ ਜਥੇਦਾਰ ਵਜੋਂ ਸੇਵਾ ਸੰਭਾਲੀ

ਅੰਮ੍ਰਿਤਸਰ-੭ ਅਗਸਤ: ਮੇਰੀ ਦਿਲੀ ਰੀਝ ਹੈ ਕਿ ਸਿੱਖ ਕੌਮ ਦੀ ਨਿਆਰੀ ਹਸਤੀ ਦੁਨੀਆਂ ਦੀਆਂ ਬਾਕੀ ਕੌਮਾਂ ਲਈ ਹਮੇਸ਼ਾਂ ਪ੍ਰੇਰਨਾ-ਸਰੋਤ ਬਣੀ ਰਹੇ। ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕਾਰਜਕਾਰੀ ਜਥੇਦਾਰ ਵਜੋਂ ਸੇਵਾ-ਸੰਭਾਲ ਸਮਾਗਮ ਸਮੇਂ ਪੰਥ ਦੇ ਵੱਡੇ ਇਕੱਠ ਨੂੰ ਸੰਬੋਧਨ ਕਰਦਿਆਂ ਕੀਤਾ।

ਉਨ੍ਹਾਂ ਕਿਹਾ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਹਰ ਸਮੇਂ ਸਿੱਖ ਭਾਵਨਾਵਾਂ ਦੀ ਤਰਜਮਾਨੀ ਕਰਦਿਆਂ ਸਮੇਂ-ਸਮੇਂ ਖ਼ਾਲਸਾ ਪੰਥ ਦੀ ਅਗਵਾਈ ਕੀਤੀ ਹੈ ਅਤੇ ਕਰਦਾ ਰਹੇਗਾ। ਵਰਤਮਾਨ ਸਮੇਂ ਖ਼ਾਲਸਾ ਪੰਥ ਦੇ ਸਾਹਮਣੇ ਬਹੁਤ ਸਾਰੀਆਂ ਚੁਨੌਤੀਆਂ ਅਤੇ ਸਮੱਸਿਆਵਾਂ ਹਨ। ਇਕ ਪਾਸੇ ਤਾਂ ਪਤਿਤਪੁਣੇ ਵਿਚ ਦਿਨੋ ਦਿਨ ਵਾਧਾ ਹੋ ਰਿਹਾ ਹੈ, ਜੁਆਨੀ ਨਸ਼ਿਆਂ ਵਿੱਚ ਗ੍ਰਸੀ ਹੋਈ ਹੈ, ਭਰੂਣ ਹੱਤਿਆ ਦਿਨੋ ਦਿਨ ਵਧ ਰਹੀ ਹੈ। ਉਨ੍ਹਾਂ ਸਮੂੰਹ ਸਿੱਖ ਸੰਗਤਾਂ, ਸਭਾ ਸੁਸਾਇਟੀਆਂ, ਸਿੰਘ ਸਭਾਵਾਂ, ਸੰਪਰਦਾਵਾਂ ਨੂੰ ਅਪੀਲ ਕੀਤੀ ਕਿ ਉਹ ਇਸ ਨਾਜ਼ੁਕ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਸਮਰਪਿਤ ਹੁੰਦਿਆਂ ਸਹਿਯੋਗ ਦੇਣ ਤਾਂ ਜੋ ਉਹ ਆਪਣੇ ਜ਼ਿੰਮੇ ਲੱਗੀ ਸੇਵਾ ਗੁਰੂ ਦੀ ਭੈ-ਭਾਵਨੀ, ਸਿੱਖ ਸਿਧਾਂਤਾਂ ਤੇ ਮਰਯਾਦਾ ਦੀ ਰੌਸ਼ਨੀ 'ਚ ਨਿਭਾ ਸਕਣ।

ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਗਿਆਨੀ ਗੁਰਬਚਨ ਸਿੰਘ ਜੀ ਨੂੰ ਮੁਬਾਰਕਬਾਦ ਦਿੱਤੀ। ਉਨ੍ਹਾਂ ਸੇਵਾ ਸੰਭਾਲ ਸਮਾਗਮ ਸਮੇਂ ਪੁੱਜੇ ਸਮੂੰਹ ਸਿੱਖ ਜਥੇਬੰਦੀਆਂ ਅਤੇ ਹਾਜ਼ਰ ਸੰਗਤ ਦਾ ਤਹਿ ਦਿਲੋਂ ਧੰਨਵਾਦ ਕੀਤਾ।

ਇਸ ਤੋਂ ਪਹਿਲਾਂ ਸ੍ਰੀ ਹਰਿਮੰਦਰ ਸਾਹਿਬ ਦੇ ਐਡੀ: ਹੈੱਡ-ਗ੍ਰੰਥੀ ਸਿੰਘ ਸਾਹਿਬ ਗਿਆਨੀ ਮੋਹਨ ਸਿੰਘ ਅਤੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਸਵਿੰਦਰ ਸਿੰਘ ਨੇ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜੀ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਕਾਰਜਕਾਰੀ ਜਥੇਦਾਰ ਵਜੋਂ ਨਿਯੁਕਤ ਕੀਤੇ ਜਾਣ ਦਾ ਐਲਾਨ ਕੀਤਾ ਅਤੇ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸਿੰਘ ਸਾਹਿਬ ਗਿਆਨੀ ਮੱਲ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਤਰਲੋਚਨ ਸਿੰਘ, ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਬਲਵੰਤ ਸਿੰਘ ਨੰਦਗੜ੍ਹ, ਤਖ਼ਤ ਸ੍ਰੀ ਪਟਨਾ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਇਕਬਾਲ ਸਿੰਘ, ਤਖ਼ਤ ਸ੍ਰੀ ਹਜ਼ੂਰ ਸਾਹਿਬ ਵਲੋਂ

ਹੈੱਡ-ਗ੍ਰੰਥੀ ਗਿਆਨੀ ਪ੍ਰਤਾਪ ਸਿੰਘ, ਹੈੱਡ-ਗ੍ਰੰਥੀ ਸ੍ਰੀ ਅਕਾਲ ਤਖ਼ਤ ਸਾਹਿਬ ਗਿਆਨੀ ਰਵੇਲ ਸਿੰਘ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਪ੍ਰਧਾਨ ਜਥੇਦਾਰ ਅਵਤਾਰ ਸਿੰਘ, ਸ਼੍ਰੋਮਣੀ ਕਮੇਟੀ ਦੇ ਮੈਂਬਰਾਨ, ਸ਼੍ਰੋਮਣੀ ਅਕਾਲੀ ਦਲ, ਫੈਡਰੇਸ਼ਨ, ਸਿੰਘ-ਸਭਾਵਾਂ, ਸੰਪਰਦਾਵਾਂ, ਦੇਸ਼-ਵਿਦੇਸ਼ ਦੀਆਂ ਵੱਖ-ਵੱਖ ਧਾਰਮਿਕ ਸੰਸਥਾਵਾਂ, ਸਭਾ-ਸੁਸਾਇਟੀਆਂ ਦੇ ਨੁਮਾਇੰਦਿਆਂ ਅਤੇ ਕਾਰ-ਸੇਵਾ ਵਾਲੇ ਮੁਖੀਆਂ ਤੋਂ ਇਲਾਵਾ ਹੋਰ ਵੀ ਬਹੁਤ ਸਾਰੀਆਂ ਜਥੇਬੰਦੀਆਂ ਅਤੇ ਦੇਸ਼-ਵਿਦੇਸ਼ ਤੋਂ ਪਹੁੰਚੀਆਂ ਸੰਗਤਾਂ ਨੇ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਨੂੰ ਦਸਤਾਰਾਂ ਤੇ ਸਿਰੋਪਾਓ ਭੇਟ ਕੀਤੇ।

ਜ਼ਿਕਰਯੋਗ ਹੈ ਕਿ ਗਿਆਨੀ ਗੁਰਬਚਨ ਸਿੰਘ ਜੀ ਜਥੇਦਾਰ (ਕਾਰਜਕਾਰੀ) ਸ੍ਰੀ ਅਕਾਲ ਤਖ਼ਤ ਸਾਹਿਬ ਦਾ ਜਨਮ ੬ ਨਵੰਬਰ ੧੯੪੮ ਨੂੰ ਪਿੰਡ ਚੱਕ ਬਾਜਾ, ਡਾਕ: ਮੰਡੀ ਬਰੀ ਵਾਲੀ, ਜ਼ਿਲ੍ਹਾ ਮੁਕਤਸਰ ਵਿਖੇ ਪਿਤਾ ਸ. ਦੀਦਾਰ ਸਿੰਘ ਜੀ ਦੇ ਘਰ ਮਾਤਾ ਗੁਰਬਚਨ ਕੌਰ ਜੀ ਦੀ ਕੁੱਖੋਂ ਹੋਇਆ।

੧੯੭੨ ਵਿਚ ਸ੍ਰੀ ਦਰਬਾਰ ਸਾਹਿਬ, ਮੁਕਤਸਰ ਦੇ ਸੇਵਾਦਾਰ ਦੇ ਤੌਰ 'ਤੇ ਗੁਰੂ-ਘਰ ਦੀ ਸੇਵਾ ਸ਼ੁਰੂ ਕੀਤੀ। ਆਪ ਨੇ ਬੜੀ ਹੀ ਮਿਹਨਤ, ਲਗਨ ਤੇ ਸੁਹਿਰਦਤਾ ਨਾਲ ਇਹ ਸੇਵਾ ਨਿਭਾਈ। ਗੁਰੂ-ਘਰ ਦੇ ਨਿਰਮਲ ਵਾਤਾਵਰਨ ਵਿਚ ਆਪ ਗੁਰਬਾਣੀ ਅਤੇ ਗੁਰਮਤਿ ਸਿਧਾਂਤਾਂ ਪ੍ਰਤੀ ਸਜੱਗ ਹੁੰਦੇ ਚਲੇ ਗਏ। ਆਪ ਦੀ ਯੋਗਤਾ ਤੇ ਸੂਝ-ਬੂਝ ਨੂੰ ਵੇਖਦੇ ਹੋਏ ਖਾਲਸਾ ਪੰਥ ਵੱਲੋਂ ਪਹਿਲਾਂ ਆਪ ਜੀ ਨੂੰ ਗ੍ਰੰਥੀ ਅਤੇ ਫਿਰ ਹੈੱਡ ਗ੍ਰੰਥੀ ਦੇ ਤੌਰ 'ਤੇ ਸੇਵਾ ਬਖਸ਼ਿਸ਼ ਕੀਤੀ ਗਈ।

ਆਪ ਜੀ ਨੂੰ ੧੫ ਮਈ ੧੯੯੭ ਨੂੰ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਗ੍ਰੰਥੀ ਦੇ ਤੌਰ 'ਤੇ ਸੇਵਾ ਸੌਂਪੀ ਗਈ ਅਤੇ ੧੯ ਜਨਵਰੀ ੨੦੦੫ ਨੂੰ ਆਪ ਨੇ ਸ੍ਰੀ ਹਰਿਮੰਦਰ ਸਾਹਿਬ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਹੈੱਡ ਗ੍ਰੰਥੀ ਦੇ ਤੌਰ 'ਤੇ ਸੇਵਾ ਸੰਭਾਲੀ।

ਆਪ ਸਿੱਖੀ ਪ੍ਰਚਾਰ-ਪ੍ਰਸਾਰ ਨੂੰ ਸਮਰਪਿਤ ਹਨ। ਆਪ ਬੜੀ ਹੀ ਮਿੱਠਬੋਲੜੀ ਤੇ ਮਿਲਾਪੜੀ ਗੁਰਮੁਖ ਸ਼ਖਸੀਅਤ ਦੇ ਮਾਲਕ ਹਨ। ਗਿਆਨੀ ਜੀ ਗੁਰਮਤਿ ਦੇ ਸਥਾਪਤ ਵਿਆਖਿਆਕਾਰ ਹਨ। ਸਿੱਖੀ ਪ੍ਰਚਾਰ-ਪ੍ਰਸਾਰ ਦੇ ਉਦੇਸ਼ ਹਿਤ ਸੰਸਾਰ ਦੇ ਕਈ ਦੇਸ਼ਾਂ ਵਿਚ ਜਾ ਕੇ ਵੱਡੀ ਗਿਣਤੀ ਵਿਚ ਸੰਗਤਾਂ ਨੂੰ ਨਾਮ-ਬਾਣੀ ਨਾਲ ਜੋੜਿਆ।

## ਢਾਡੀ ਪ੍ਰੰਪਰਾ ਪੰਥ ਦਾ ਅਨਿੱਖੜਵਾਂ ਅੰਗ ਹੈ-ਪ੍ਰੋ: ਬਡੂੰਗਰ

ਅੰਮ੍ਰਿਤਸਰ ੧੩ ਜੁਲਾਈ- ਕੌਮ 'ਚ ਪੰਥਕ ਜਜ਼ਬਾ ਪੈਦਾ ਕਰਨ ਵਿਚ ਢਾਡੀ ਪ੍ਰੰਪਰਾ ਦਾ ਵੱਡਾ ਯੋਗਦਾਨ ਹੈ। ਢਾਡੀ ਵਾਰਾਂ ਗਾਇਨ ਕਰਕੇ ਕੌਮ ਨੂੰ ਆਪਣੇ ਸਿਧਾਂਤ, ਵਿਰਾਸਤ, ਮਰਯਾਦਾ ਤੇ ਅਮੀਰ ਪ੍ਰੰਪਰਾਵਾਂ ਪ੍ਰਤੀ ਜਾਗਰੂਕ

ਕਰਦੇ ਹਨ ਅਜਿਹੀ ਪ੍ਰੰਪਰਾ ਨੂੰ ਉਤਸ਼ਾਹ ਕਰਨਾ ਸਮੇਂ ਦੀ ਵੱਡੀ ਲੋੜ ਹੈ ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਪ੍ਰਧਾਨ ਪ੍ਰੋ: ਕ੍ਰਿਪਾਲ ਸਿੰਘ ਬਡੂੰਗਰ ਨੇ ਸਥਾਨਕ ਭਾਈ ਗੁਰਦਾਸ ਹਾਲ ਵਿਖੇ ਸ਼੍ਰੋਮਣੀ ਢਾਡੀ ਸਭਾ ਪੰਜਾਬ ਵਲੋਂ ਆਯੋਜਿਤ ਦੋ ਰੋਜ਼ਾ ਰਾਸ਼ਟਰੀ ਸੈਮੀਨਾਰ ਦੇ ਆਖਰੀ ਦਿਨ ਆਪਣੇ ਪ੍ਰਧਾਨਗੀ ਭਾਸ਼ਨ ਦੌਰਾਨ ਕੀਤਾ।

ਉਨ੍ਹਾਂ ਕਿਹਾ ਕਿ ਦੁਨੀਆਂ ਦੇ ਧਰਮਾਂ ਵਿਚੋਂ ਸਭ ਤੋਂ ਛੋਟੀ ਉਮਰ ਅਤੇ ਸਭ ਤੋਂ ਵੱਧ ਕੁਰਬਾਨੀਆਂ ਵਾਲੇ ਸਿੱਖ ਧਰਮ ਦਾ ਸ਼ਾਨਾਮੱਤਾ ਇਤਿਹਾਸ ਹੈ। ਇਸ ਇਤਿਹਾਸ ਨੂੰ ਸੰਗਤਾਂ ਨਾਲ ਸਾਂਝਾ ਕਰਨ ਵਿਚ ਢਾਡੀ ਪ੍ਰੰਪਰਾ ਦਾ ਵੱਡਾ ਯੋਗਦਾਨ ਹੈ। ਉਨ੍ਹਾਂ ਕਿਹਾ ਕਿ ਢਾਡੀਆਂ ਦੇ ਨੁਮਾਇੰਦੇ ਸ. ਬਲਦੇਵ ਸਿੰਘ ਐਮ.ਏ. ਵਲੋਂ ਇਸ ਪ੍ਰੰਪਰਾ ਸਬੰਧੀ ਸੈਮੀਨਾਰ ਆਯੋਜਿਤ ਕੀਤੇ ਜਾਣ ਦਾ ਇਹ ਉਪਰਾਲਾ ਬਹੁਤ ਹੀ ਪ੍ਰਸ਼ੰਸਾਯੋਗ ਹੈ।

ਇਸ ਮੌਕੇ ਪੰਚਾਇਤ ਤੇ ਵਿਕਾਸ ਮੰਤਰੀ ਸ. ਰਣਜੀਤ ਸਿੰਘ ਬ੍ਰਹਮਪੁਰਾ ਅਤੇ ਮੈਂਬਰ ਪਾਰਲੀਮੈਂਟ ਡਾ: ਰਤਨ ਸਿੰਘ ਅਜਨਾਲਾ ਨੇ ਨੌਜਵਾਨ ਅਕਾਲੀ ਲੀਡਰਸ਼ਿਪ ਨੂੰ ਕਿਹਾ ਕਿ ਉਹ ਇਸ ਢਾਡੀ ਕਲਾ ਨੂੰ ਜਿਉਂਦਾ ਰੱਖਣ ਲਈ ਸੁਹਿਰਦ ਹੋਣ, ਜੇ ਇਹ ਢਾਡੀ ਪ੍ਰੰਪਰਾ ਕਮਜ਼ੋਰ ਪੈ ਗਈ ਤਾਂ ਉਹ ਖੁਦ ਵੀ ਕਮਜ਼ੋਰ ਹੋ ਜਾਣਗੇ।

ਪ੍ਰੋ: ਬਲਵਿੰਦਰ ਸਿੰਘ ਜੌੜਾਸਿੰਘਾ ਅਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ 'ਚ ਸੰਗੀਤ ਦੀ ਸੀਨੀਅਰ ਲੈਕਚਰਾਰ ਡਾ. ਬੀਬਾ ਜਸਬੀਰ ਕੌਰ ਨੇ ਢਾਡੀਆਂ ਨੂੰ ਗੁਰਬਾਣੀ 'ਚ ਦਰਜ ੨੨ ਵਾਰਾਂ ਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਨੂੰ ਬਕਾਇਦਾ ਨੀਯਤ ਧੁਨੀਆਂ ਅਨੁਸਾਰ ਗਾਇਨ ਢਾਡੀ ਪ੍ਰੰਪਰਾ ਬਾਰੇ ਜ਼ਿਕਰ ਕੀਤਾ।

ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਪ੍ਰਿੰਸੀਪਲ ਡਾ: ਸੂਬਾ ਸਿੰਘ ਨੇ ਕਿਹਾ ਕਿ ਸਾਰੰਗੀ ਤੰਤੀ ਸਾਜ਼ਾਂ 'ਚ ਸਭ ਤੋਂ ਮਿੱਠਾ ਤੇ ਸੁਰੀਲਾ ਸਾਜ਼ ਹੈ ਅਤੇ ਸਿੱਖ ਜਗਤ ਇਸ ਤੋਂ ਬਿਨਾਂ ਅਧੂਰਾ ਹੈ। ਇਸ ਮੌਕੇ ਸਵਾਮੀ ਸੱਤਪ੍ਰੀਤ ਹਰੀ ਅਚਾਰੀਆ ਨੇ ਬੋਲਦਿਆਂ ਕਿਹਾ ਕਿ ਸਿੱਖਾਂ ਦਾ ਕੋਈ ਵੀ ਸਮਾਗਮ ਭਾਵੇਂ ਉਹ ਜਨਮ ਦਾ ਹੋਵੇ ਜਾਂ ਭਾਵੇਂ ਅੰਤਿਮ ਅਰਦਾਸ ਉਹ ਢਾਡੀ ਪ੍ਰੰਪਰਾ ਤੋਂ ਬਿਨਾਂ ਅਧੂਰਾ ਹੈ।

ਢਾਡੀ ਸਭਾ ਦੇ ਪ੍ਰਧਾਨ ਸ. ਬਲਦੇਵ ਸਿੰਘ ਐਮ.ਏ. ਨੇ ਪਰਚੇ ਪੜ੍ਹਨ ਲਈ ਪੁੱਜੇ ਵਿਦਵਾਨਾਂ ਦਾ ਅਤੇ ਮੈਂਬਰ ਸ਼੍ਰੋਮਣੀ ਕਮੇਟੀ ਬੀਬੀ ਹਰਬੰਸ ਕੌਰ ਨੌਸ਼ਹਿਰਾ ਪੰਨੂਆਂ ਤੇ ਬੀਬੀ ਮਨਜੀਤ ਕੌਰ ਅਲਾਵਲਪੁਰ, ਸ੍ਰੀ ਗੁਰੂ ਗੋਬਿੰਦ ਸਿੰਘ ਕਵੀਸ਼ਰ ਸਭਾ ਦੇ ਮੈਂਬਰ ਸ. ਬਲਦੇਵ ਸਿੰਘ ਬੈਂਕਾ, ਬਾਬਾ ਸੱਜਣ ਬੇਰ ਸਾਹਿਬ ਵਾਲੇ, ਸ੍ਰੀ ਦਰਬਾਰ ਸਾਹਿਬ ਦੇ ਮੀਤ ਮੈਨੇਜਰ ਸ. ਸੁਖਰਾਜ ਸਿੰਘ, ਭਾਈ ਗੁਰਦਾਸ ਹਾਲ ਦੇ ਇੰਚਾਰਜ ਸ. ਅਜੀਤ ਸਿੰਘ ਤੇ ਹੋਰ ਪਤਵੰਤੇ ਸੱਜਣਾਂ ਨੂੰ ਸਿਰੋਪਾਓ ਤੇ ਯਾਦਗਾਰੀ ਚਿੰਨ੍ਹ ਭੇਟ ਕਰਕੇ ਸਨਮਾਨਿਤ ਕੀਤਾ। ■

# ਧਰਮ ਪ੍ਰਚਾਰ ਕਮੇਟੀ ਦੀਆਂ ਧਰਮ ਪ੍ਰਚਾਰ ਸਰਗਰਮੀਆਂ

## ਸਿੱਖ-ਵਿਰਸਾ ਸੰਭਾਲ ਮੁਹਿੰਮ ਦੀਆਂ ਪ੍ਰਚਾਰ ਸਰਗਰਮੀਆਂ

ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ੨੧ ਜੁਲਾਈ ਤੋਂ ੩੦ ਜੁਲਾਈ ੨੦੦੮ ਤੀਕ ਹਲਕਾ ਬੱਲੂਆਣਾ (ਬਠਿੰਡਾ) ਵਿਖੇ ਧਰਮ ਪ੍ਰਚਾਰ ਲਹਿਰ ਅਤੇ ਸਿੱਖ-ਵਿਰਸਾ ਸੰਭਾਲ ਮੁਹਿੰਮ ਤਹਿਤ ਜਥੇ. ਅਵਤਾਰ ਸਿੰਘ ਜੀ, ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਦਿਸ਼ਾ-ਨਿਰਦੇਸ਼ਨਾ ਹੇਠ ਮੁਹਿੰਮ ਦੇ ਮੁੱਖ ਸੇਵਾਦਾਰ ਜਥੇ. ਬਲਦੇਵ ਸਿੰਘ ਜੀ ਦੀ ਯੋਗ ਅਗਵਾਈ ਹੇਠ ਚਲਦੀ ਵਹੀਰ ਦੇ ਰੂਪ ਵਿਚ ਮਿਤੀ ੨੧ ਜੁਲਾਈ ਤੋਂ ੩੦ ਜੁਲਾਈ ਤੀਕ ਹਲਕੇ ਦੇ ਪਿੰਡਾਂ ਵਿਚ ਧਾਰਮਿਕ ਸਮਾਗਮ ਅਤੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਮਾਲਵੇ ਦੀ ਪਵਿੱਤਰ ਧਰਤੀ ’ਤੇ ੧੮ਵੇਂ ਗੇੜ ਦੇ ਇਨ੍ਹਾਂ ਦਸ ਦਿਨਾਂ ਸਮਾਗਮਾਂ ਦੌਰਾਨ ੧੪੯੧ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ ਜਿਨ੍ਹਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਭੇਟਾ ਰਹਿਤ ਕਕਾਰ ਦਿੱਤੇ ਗਏ ਅਤੇ ੯੦੧ ਨੌਜਵਾਨਾਂ ਨੇ ਕੇਸ ਰੱਖਣ ਦਾ ਪ੍ਰਣ ਲਿਆ। ਇਨ੍ਹਾਂ ਸਮਾਗਮਾਂ ਦੌਰਾਨ ੧੪੩ ਸਿੰਘਾਂ ਅਤੇ ਸਿੰਘਣੀਆਂ ਨੂੰ ਪ੍ਰਚਾਰ ਦੀ ਸੇਵਾ ਸੌਂਪੀ ਗਈ ਜੋ ਸਮੇਂ-ਸਮੇਂ ’ਤੇ ਕੇਸ ਰੱਖਣ ਵਾਲੇ ਅਤੇ ਅੰਮ੍ਰਿਤਪਾਨ ਕਰਨ ਵਾਲੇ ਪ੍ਰਾਣੀਆਂ ਨੂੰ ਪ੍ਰੇਰਣਾ ਦਿੰਦੇ ਰਹਿਣਗੇ। ਇਨ੍ਹਾਂ ਸਮਾਗਮਾਂ ਦੌਰਾਨ ੧੦੯ ਡੇਰਾ ਪ੍ਰੇਮੀ ਪਰਿਵਾਰਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ’ਚ ਜਥੇਦਾਰ ਬਲਦੇਵ ਸਿੰਘ ਜੀ ਦੀ ਪ੍ਰੇਰਨਾ ਸਦਕਾ ਸਿੱਖ ਪੰਥ ’ਚ ਸ਼ਮੂਲੀਅਤ ਕੀਤੀ। ਗੁਰਮਤਿ ਸਮਾਗਮਾਂ ਦੌਰਾਨ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਪਹੁੰਚੇ ਹਜ਼ੂਰੀ ਰਾਗੀ ਜਥੇ—ਭਾਈ ਤਾਰਬਲਬੀਰ ਸਿੰਘ ਅਤੇ ਭਾਈ ਲਖਵਿੰਦਰ ਸਿੰਘ ਦੇ ਰਾਗੀ ਜਥਿਆਂ ਨੇ ਇਲਾਹੀ ਬਾਣੀ ਦਾ ਕੀਰਤਨ ਕੀਤਾ। ਭਾਈ ਬਲਦੇਵ ਸਿੰਘ ਲੌਂਗੋਵਾਲ ਅਤੇ ਭਾਈ ਸੁਖਦੇਵ ਸਿੰਘ ਮਿਠੜੀ ਦੇ ਢਾਡੀ ਜਥਿਆਂ ਨੇ ਢਾਡੀ ਵਾਰਾਂ ਨਾਲ ਸੰਗਤਾਂ ਨੂੰ ਸਿੱਖ ਇਤਿਹਾਸ ਨਾਲ ਜੋੜਿਆ। ਇਸ ਪਿੱਛੋਂ ਜਿੱਥੇ ਭਾਈ ਸਰਬਜੀਤ ਸਿੰਘ ਸੋਹੀਆਂ ਅਤੇ ਭਾਈ ਕੁਲਰਾਜ ਸਿੰਘ ਵੱਲਾ ਪ੍ਰਚਾਰਕ ਸ਼੍ਰੋਮਣੀ ਕਮੇਟੀ ਸਟੇਜ ਦੀ ਸੇਵਾ ਬਾਖੂਬੀ ਨਿਭਾਉਂਦੇ ਰਹੇ। ਉਥੇ ਗੁਰੂ-ਡੰਮ੍ਹ, ਭਰੂਣ ਹੱਤਿਆ, ਨਸ਼ਿਆਂ ਦੇ ਕੋਹੜ ਅਤੇ ਦਾਜ ਵਰਗੀਆਂ ਸਮਾਜਿਕ ਬੁਰਾਈਆਂ ਪ੍ਰਤੀ ਗੁਰਮਤਿ ਸਿਧਾਂਤਾਂ ਨਾਲ ਸੰਗਤਾਂ ਨੂੰ ਜਾਗਰੂਕ ਕੀਤਾ। ਇਨ੍ਹਾਂ ਸਮਾਗਮਾਂ ਦੌਰਾਨ ਸ੍ਰੀ ਗੁਰੂ ਰਾਮਦਾਸ ਹਸਪਤਾਲ ਵੱਲਾ ਦੀ ਇਕ ਡਾਕਟਰਾਂ ਦੀ ਟੀਮ ਵੱਲੋਂ ਰੋਜ਼ਾਨਾ ਮੁਫ਼ਤ ਮੈਡੀਕਲ ਕੈਂਪ ਵੀ ਲੱਗਦਾ ਰਿਹਾ। ਨਸ਼ਾ ਤਿਆਗਣ ਵਾਲੇ ਪ੍ਰਾਣੀਆਂ ਨੂੰ ਜਥੇ. ਬਲਦੇਵ ਸਿੰਘ ਵੱਲੋਂ ਚਿੱਠੀਆਂ ਜਾਰੀ ਕੀਤੀਆਂ ਗਈਆਂ

ਜਿਨ੍ਹਾਂ ਦਾ ਮੁਫ਼ਤ ਇਲਾਜ ਸ੍ਰੀ ਗੁਰੂ ਰਾਮਦਾਸ ਮੈਡੀਕਲ ਹਸਪਤਾਲ ਵਿਚ ਖੁਲ੍ਹੇ ਡੀ-ਡਿਕਸ਼ਨ ਸੈਂਟਰ ਵਿਚ ਕੀਤਾ ਜਾਵੇਗਾ।

## ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਅੰਮ੍ਰਿਤ-ਸੰਚਾਰ

ਸ. ਕਿਰਪਾਲ ਸਿੰਘ ਸਿੱਖ ਮਿਸ਼ਨ ਹਰਿਆਣਾ ਦੀ ਪ੍ਰੁੱਜੀ ਰਿਪੋਰਟ ਅਨੁਸਾਰ ਮਿਸ਼ਨ ਵੱਲੋਂ ਕਰਵਾਏ ਗਏ ਅੰਮ੍ਰਿਤ ਸੰਚਾਰ ਸਮਾਗਮ ਦੌਰਾਨ ਮਿਤੀ ੧੫ ਅਪ੍ਰੈਲ ਨੂੰ ਗੁਰਦੁਆਰਾ ਮੰਜੀ ਸਾਹਿਬ ਵਿਖੇ ੧੧੦ ਪ੍ਰਾਣੀ, ਗੁਰਦੁਆਰਾ ਰੋੜੀ ਸਾਹਿਬ ਨੀਸਿੰਗ ਵਿਖੇ ੫੫ ਪ੍ਰਾਣੀ, ਗੁਰਦੁਆਰਾ ਪਾ. ੧੦ਵੀਂ ਕਪਾਲ ਮੋਚਨ ਵਿਖੇ ੬੬ ਪ੍ਰਾਣੀ, ਗੁਰਦੁਆਰਾ ਸਿੰਘ ਸਭਾ ਮਾਡਲ ਟਾਊਨ ਯਮੁਨਾ ਨਗਰ ਵਿਖੇ ੩੬ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਮਿਤੀ ੧੮ ਜੂਨ ਨੂੰ ਗੁਰਦੁਆਰਾ ਸਾਹਿਬ ਪਤਾਲਪੁਰੀ ਸਮਾਲਖਾ ਵਿਖੇ ੭੫ ਪ੍ਰਾਣੀ, ਗੁਰਦੁਆਰਾ ਸਾਹਿਬ ਪ੍ਰੇਮ ਸਿੰਘ ਜੀ ਬਰਾੜਾਂ ਵਿਖੇ ੧੬ ਪ੍ਰਾਣੀ, ੨੯ ਜੂਨ ਨੂੰ ਗੁਰਦੁਆਰਾ ਰੋੜੀ ਸਾਹਿਬ ਨੀਸਿੰਗ ਵਿਖੇ ੧੫੦ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

## ਗੁਰਦੁਆਰਾ ਸ੍ਰੀ ਬੇਰ ਸਾਹਿਬ ਸੁਲਤਾਨਪੁਰ ਲੋਧੀ ਵਿਖੇ ਅੰਮ੍ਰਿਤ-ਸੰਚਾਰ

ਭਾਈ ਜੋਗਾ ਸਿੰਘ ਹੈੱਡ ਗ੍ਰੰਥੀ ਦੀ ਪ੍ਰੁੱਜੀ ਰਿਪੋਰਟ ਅਨੁਸਾਰ ਮਿਤੀ ੩-੦੭-੦੮ ਅਤੇ ੧-੦੮-੦੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮਾਂ ਸਮੇਂ ਕ੍ਰਮਵਾਰ ੪੪ ਅਤੇ ੪੨ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

## ਗੁਰਦੁਆਰਾ ਸ੍ਰੀ ਮੰਜੀ ਸਾਹਿਬ (ਲੁਧਿਆਣਾ) ਵਿਖੇ ਅੰਮ੍ਰਿਤ-ਸੰਚਾਰ

ਗੁਰਦੁਆਰਾ ਸ੍ਰੀ ਮੰਜੀ ਸਾਹਿਬ ਪਾਤਸ਼ਾਹੀ ਛੇਵੀਂ ਸਰਾਏ ਲਸ਼ਕਰੀ ਕੋਟਾਂ ਜ਼ਿਲ੍ਹਾ ਲੁਧਿਆਣਾ ਤੋਂ ਸ. ਲਾਭ ਸਿੰਘ ਮੈਨੇਜਰ ਦੀ ਪ੍ਰੁੱਜੀ ਰਿਪੋਰਟ ਅਨੁਸਾਰ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ੧੫ ਮਈ ਨੂੰ ੬੯ ਪ੍ਰਾਣੀ, ੧੫ ਜੂਨ ਨੂੰ ੧੫ ਪ੍ਰਾਣੀ ਅਤੇ ੧੬ ਜੁਲਾਈ ਨੂੰ ੨੯ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

## ਬਰਕਲਾ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਮਿਤੀ ੧੧ ਮਈ ੨੦੦੮ ਨੂੰ ਬਰਕਲਾ ਸੈਂਟਰਲ ਗੁਰਦੁਆਰਾ ਸਾਹਿਬ ਵਿਖੇ ਸਥਾਨਕ ਗੁਰਦੁਆਰਾ ਸਾਹਿਬ ਦੀਆਂ ਪ੍ਰਬੰਧਕ ਕਮੇਟੀਆਂ, ਧਰਮ ਪ੍ਰਚਾਰ ਕਮੇਟੀ (ਸ੍ਰੀ ਅੰਮ੍ਰਿਤਸਰ) ਤੇ ਸੰਗਤਾਂ ਦੇ ਸਹਿਯੋਗ ਨਾਲ ਅੰਮ੍ਰਿਤ-ਸੰਚਾਰ ਕੀਤਾ ਗਿਆ। ਅੰਮ੍ਰਿਤ ਦੀ ਮਹਾਨਤਾ ਤੇ ਰਹਿਤ ਬਾਰੇ ਭਜਨ ਸਿੰਘ ਅਨੰਦਪੁਰੀ ਧਾਰਮਿਕ ਟੀਚਰ ਨੇ ਲੈਕਚਰ ਕੀਤਾ। ■

ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਰਾਮਸਰ ਸਾਹਿਬ, ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਹਰਬੇਅੰਤ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਤੋਂ ਪ੍ਰਕਾਸ਼ਤ ਕੀਤਾ। *ਮਿਤੀ ੫-੯-੨੦੦੮*